ੴ ਸਤਿਗੁਰ ਪ੍ਰਸਾਦਿ॥

# ਮੁਕਤਿ ਜੁਗਤਿ ਨਾਵੈ ਕੀ ਦਾਸੀ

## [ਆਤਮਿਕ ਅਵਸਥਾ ਦੇ ਪਾਂਧੀਆਂ ਲਈ]

ਅਗਮ ਅਗਾਧਿ ਸੁਨਹੁ ਜਨ ਕਥਾ॥
ਪਾਰਬ੍ਰਹਮ ਕੀ ਅਚਰਜ ਸਭਾ॥

**ਸੁਰਜੀਤ ਸਿੰਘ**





2013

MUKAT JUGAT NAVAI KI DASI

[A collection of articles on Sikh Philosophy]

*by*

SURJIT SINGH



ਪਹਿਲੀ ਵਾਰ ਅਗਸਤ 1989

ਦੂਜੀ ਵਾਰ ਮਾਰਚ 2013

**ਮੁੱਲ : 120-00 ਰੁਪਏ**



*ਮਿਲਣ ਦਾ ਪਤਾ :*

**ਸਿੰਘ ਬ੍ਰਦਰਜ਼**

●

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

●

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਪ੍ਰਕਾਸ਼ਕ :*

**ਮਾਸਟਰ ਨਿਰੰਜਨ ਸਿੰਘ**

662/7, ਮਿਹਰ ਚੰਦ ਰੋਡ, ਗੁਰਦਾਸਪੁਰ

ਮੋਬਾਇਲ : 099888-46192

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਮੁਖਬੰਧ

ਹਰ ਜੀਵ ਦਾ ਇਸ ਸੰਸਾਰ ਵਿਚ ਆਉਣ ਦਾ ਕੋਈ ਮਨੋਰਥ ਹੈ। ਏਸੇ ਮਨੋਰਥ ਦੀ ਪੂਰਤੀ ਲਈ ਅਕਾਲ ਪੁਰਖ ਨੇ ਸਮੇਂ ਸਮੇਂ ਸਿਰ ਮਹਾਂਪੁਰਖਾਂ ਨੂੰ ਭੇਜ ਕੇ, ਉਨ੍ਹਾਂ ਰਾਹੀਂ ਸੰਸਾਰੀ ਜੀਵਾਂ ਨੂੰ ਇਸ ਭਵਜਲ-ਸੰਸਾਰ ਤੋਂ ਪਾਰ ਹੋਣ ਦਾ ਉਪਦੇਸ਼ ਦਿੱਤਾ। ਪਰ ਮੰਦਭਾਗੀ ਜੀਵ ਇਨ੍ਹਾਂ ਉਪਦੇਸ਼ਾਂ 'ਤੇ ਚੱਲਣ ਦੀ ਥਾਂ ਬੁਰਿਆਈਆਂ ਵਿਚ ਫਸੇ ਪਏ ਹਨ ਤੇ ਇਸ ਤਰ੍ਹਾਂ ਇਹ ਸੰਸਾਰ ਉਨ੍ਹਾਂ ਲਈ ਦੁੱਖਾਂ, ਕਸ਼ਟਾਂ ਦਾ ਅਖਾੜਾ ਬਣਿਆ ਪਿਆ ਹੈ, ਜਿਸ ਕਾਰਨ ਸਭ ਸੰਸਾਰੀ ਜੀਵ ਦੁਖੀ ਹਨ।

ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੇ ਭਟਕ ਰਹੇ ਸੰਸਾਰੀ ਜੀਵਾਂ ਨੂੰ ਇਸ ਭਵਜਲ-ਸੰਸਾਰ ਵਿੱਚੋਂ ਪਾਰ ਕਰਨ ਲਈ ਪ੍ਰਭੂ-ਪ੍ਰੀਤੀ ਤੇ ਅਕਾਲ ਪੁਰਖ ਨਾਲ ਮਿਲਣ ਦੀ ਲੋੜ ਤੇ ਮੰਤਵ ਬਾਰੇ ਸੰਸਾਰ ਦੇ ਹਰ ਕੋਨੇ ਵਿਚ ਜਾ ਕੇ ਜਾਗ੍ਰਿਤ ਕੀਤਾ ਤੇ ਜੀਵਨ-ਜਾਚ ਦੱਸੀ। ਸਤਿਗੁਰਾਂ ਵੱਲੋਂ ਬਖ਼ਸ਼ੀ ਗੁਰਬਾਣੀ ਸਾਨੂੰ ਸਾਡੇ ਜੀਵਨ ਦੇ ਮਨੋਰਥ ਤੇ ਇਸ ਦੀ ਪੂਰਤੀ ਦੇ ਸਾਧਨਾਂ ਬਾਰੇ ਵੀ ਗਿਆਨ ਪ੍ਰਦਾਨ ਕਰਦੀ ਹੈ, ਪਰ ਇਸ ਸੰਸਾਰ ਵਿਚ ਗੁਣਾਂ ਔਗੁਣਾਂ ਦੀ ਲੜਾਈ ਚੱਲਦੀ ਆ ਰਹੀ ਹੈ। ਪਾਣੀ ਦੇ (ਨਿਵਾਣ ਵੱਲ) ਵਹਾਉ ਵਾਂਗ ਸੰਸਾਰੀ ਜੀਵਾਂ ਦੀਆਂ ਰੁਚੀਆਂ ਬੁਰਿਆਈਆਂ ਤੇ ਭੈੜੇ ਕੰਮਾਂ ਵੱਲ ਲੱਗੀਆਂ ਹੋਈਆਂ ਹਨ, ਜੋ ਮਨੁੱਖੀ ਗੁਣਾਂ ਨੂੰ ਰੋੜ੍ਹ ਕੇ ਲਈ ਜਾ ਰਹੀਆਂ ਹਨ। ਸਤਿਗੁਰਾਂ ਨੇ ਸਾਨੂੰ ਗੁਰਬਾਣੀ ਸੁਣਨ, ਮੰਨਣ ਤੇ ਇਸ 'ਤੇ ਅਮਲ ਕਰਨ ਲਈ ਗੁਰੂ-ਹੁਕਮਾਂ ਅਨੁਸਾਰ ਚੱਲਣ ਦਾ ਆਦੇਸ਼ ਦਿੱਤਾ ਹੈ, ਜਿਸ ਉਪਦੇਸ਼ 'ਤੇ ਚੱਲ ਕੇ ਹੀ ਇਸ ਜੀਵ ਦੀ ਜੀਵਨ-ਯਾਤਰਾ ਸਫਲ ਹੋ ਸਕਦੀ ਹੈ। ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਨਾਮ ਜਪਣਾ, ਬਾਣੀ ਪੜ੍ਹਨੀ, ਗੁਰੂ-ਘਰ ਜਾ ਕੇ ਗੁਰੂ ਸਾਹਿਬ ਤੇ ਸਾਧਸੰਗਤ ਦੇ ਦਰਸ਼ਨ ਕਰਨੇ, ਕੀਰਤਨ, ਕਥਾ, ਗੁਰੂ-ਜੱਸ ਸੁਣਨਾ, ਗੁਰ-ਮੰਤਰ ਦੀ

ਕਮਾਈ ਕਰ ਕੇ ਅਕਾਲ ਪੁਰਖ ਨਾਲ ਦਿਨੇ ਰਾਤ ਜੁੜੇ ਰਹਿਣਾ, ਸਾਧਸੰਗਤ ਦੀ ਸੇਵਾ ਕਰਨੀ, ਆਪਣੀ ਨੇਕ ਕਿਰਤ ਕਰ ਕੇ ਸਤਿਗੁਰਾਂ ਦਾ ਦਸਵੰਧ ਦੇਣਾ, ਇਹ ਗੁਰਸਿੱਖੀ ਜੀਵਨ ਦੀਆਂ ਪੌੜੀਆਂ ਹਨ, ਜਿਨ੍ਹਾਂ ਰਾਹੀਂ ਅਕਾਲ ਪੁਰਖ ਤਕ ਪੁੱਜਣਾ ਹੈ। ਪਰ ਅੱਜਕੱਲ੍ਹ ਦੇ ਮਾਇਕੀ ਯੁਗ ਵਿਚ ਅਸੀਂ ਗੁਰਬਾਣੀ ਤੋਂ ਦੂਰ ਹੁੰਦੇ ਜਾ ਰਹੇ ਹਾਂ। ਗੁਰਬਾਣੀ ਪੜ੍ਹਦੇ ਵੀ ਹਾਂ, ਪਰ ਕੇਵਲ ਉਪਰਲੇ ਮਨੋਂ, ਗੁਰਬਾਣੀ ਦੇ ਅੰਮ੍ਰਿਤ-ਰਸ ਦੀ ਸਾਰ ਕਿਸੇ ਵਿਰਲੇ ਨਾਮ-ਰਸੀਏ ਨੂੰ ਹੀ ਹੈ। ਇਹ ਠੀਕ ਹੈ ਕਿ ਇਸ ਨਾਮ-ਰਸ ਦੀ ਸੋਝੀ ਅਤੇ ਪ੍ਰਾਪਤੀ ਗੁਰੂ ਮਿਹਰ 'ਤੇ ਨਿਰਭਰ ਹੈ, ਪਰ ਫਿਰ ਸਾਡੇ ਪ੍ਰਤੀ ਵੀ ਕੁਝ ਉੱਦਮ ਅਤੇ ਕਰਤੱਵ ਹਨ। ਇਸ ਪ੍ਰੇਮ-ਰਸ ਲਈ ਜੋਦੜੀ ਕਰਨੀ ਹੈ। ਮਨ ਦੀ ਮਤਿ ਤਿਆਗ ਕੇ, ਆਪਣੀ ਹਉਮੈ ਨੂੰ ਮਾਰ ਕੇ, ਪ੍ਰਭੂ ਦੇ ਦਰ 'ਤੇ ਡਿੱਗ ਪੈਣਾ ਹੈ। ਗੁਰਮਤਿ ਅਨੁਸਾਰ ਜੀਵਨ ਬਿਤਾਉਣਾ ਹੈ। ਸਤਿਗੁਰਾਂ ਦੇ ਦਰਸਾਏ ਗੁਹਜ ਭਾਵਾਂ ਨੂੰ ਸਮਝਣ ਦਾ ਯਤਨ ਕਰਨਾ ਹੈ। ਇਹ ਸਭ ਕੁਝ ਮਿਹਨਤ, ਕਮਾਈ ਤੇ ਉੱਦਮ ਮੰਗਦਾ ਹੈ। ਮਿਹਨਤ, ਕਮਾਈ ਤੇ ਉੱਦਮ ਕਰਨਾ ਪਵੇਗਾ, ਤਦ ਹੀ ਕੁਝ ਮਿਲ ਸਕੇਗਾ। ਇਸ ਤਰ੍ਹਾਂ ਅਕਾਲ ਪੁਰਖ ਨਾਲੋਂ ਵਿਛੜੀ ਆਤਮਾ ਨੂੰ ਮੁੜ ਪਰਮਾਤਮਾ ਵਿਚ ਲੀਨ ਕਰ ਕੇ, ਸਦੀਵੀ ਸੁਖ ਦੀ ਪ੍ਰਾਪਤੀ ਲਈ ਯਤਨ ਕਰਨਾ ਹੈ, ਭਾਵੇਂ ਸਹਾਇਤਾ ਅਕਾਲ ਪੁਰਖ ਨੇ ਆਪ ਹੀ ਕਰਨੀ ਹੈ।

ਸੋ ਦਾਸ ਨੂੰ ਜੋ ਬੁੱਧੀ ਗੁਰੂ ਕ੍ਰਿਪਾ ਨਾਲ ਅਕਾਲ ਪੁਰਖ ਨੇ ਬਖ਼ਸ਼ੀ ਹੈ, ਉਸ ਅਨੁਸਾਰ ਇਸ ਪੁਸਤਕ ਵਿਚ ਚਾਰ ਵਿਸ਼ਿਆਂ :

(੧) ਜੀਵਨ ਕੀ ਹੈ ?

(੨) ਮਨ ਦਾ ਜੋਤਿ ਸਰੂਪ;

(੩) ਸਿਮਰਨ;

(੪) ਅਕਾਲ ਪੁਰਖ ਦਾ ਮਿਲਾਪ ਕਿਵੇਂ ਹੋਵੇ ?

ਬਾਰੇ ਲਿਖਣ ਦਾ ਯਤਨ ਕੀਤਾ ਹੈ। ਇਸ ਪੁਸਤਕ ਦੀ ਤਿਆਰੀ ਦਾਸ ਨੂੰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ,

ਭਾਈ ਸਾਹਿਬ ਭਾਈ ਗੁਰਦਾਸ ਜੀ ਦੀਆਂ ਵਾਰਾਂ, ਡਾਕਟਰ ਭਾਈ ਸਾਹਿਬ ਭਾਈ ਵੀਰ ਸਿੰਘ, ਭਾਈ ਸਾਹਿਬ ਭਾਈ ਸੰਤ ਸਿੰਘ ਜੀ ਮਸਕੀਨ ਦੀਆਂ ਲਿਖਤ ਪੁਸਤਕਾਂ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਭਗਤ ਬਾਣੀ ਦੇ ਟੀਕਿਆਂ ਦੇ ਦਰਸ਼ਨਾਂ ਤੇ ਮਹਾਂਪੁਰਖਾਂ ਪਾਸੋਂ ਸੁਣੀਆਂ ਵਿਚਾਰਾਂ ਦੀ ਸਹਾਇਤਾ ਨਾਲ, ਸਤਿਗੁਰਾਂ ਆਪ ਬਖ਼ਸ਼ਸ਼ ਕਰ ਕੇ ਕਰਵਾਈ ਹੈ। ਗੁਰਬਾਣੀ ਦੀ ਖੋਜ ਤੇ ਅਕਾਲ ਪੁਰਖ ਬਾਰੇ ਕੁਝ ਲਿਖਣਾ ਦਾਸ ਵਰਗੇ ਜੀਵ ਦੀ ਬੁੱਧੀ ਦੀ ਸੀਮਾ ਤੋਂ ਪਰ੍ਹੇ ਦੀ ਗੱਲ ਹੈ, ਜਿਸ ਕਾਰਨ ਇਸ ਲਿਖਤ ਵਿਚ ਅਨੇਕਾਂ ਤਰੁੱਟੀਆਂ ਰਹਿ ਗਈਆਂ ਹੋਣਗੀਆਂ। ਦਾਸ ਇਹ ਵੀ ਬੇਨਤੀ ਕਰਦਾ ਹੈ ਕਿ ਜੋ ਬੇਨਤੀਆਂ ਗੁਰਮਤਿ ਦੀ ਕਸਵੱਟੀ 'ਤੇ ਢੁਕਦੀਆਂ ਹਨ, ਉਨ੍ਹਾਂ ਨੂੰ ਤਾਂ ਜ਼ਰੂਰ ਮੰਨ ਲੈਣਾ, ਦੂਜੀਆਂ ਬਾਰੇ ਆਪਣੀ ਵਿਚਾਰ ਕਰ ਲੈਣੀ।

ਦਾਸ ਗਿਆਨੀ ਬਾਘ ਸਿੰਘ, ਨੰਗਲ ਕੋਟਲੀ, ਗੁਰਦਾਸਪੁਰ ਦਾ ਧੰਨਵਾਦੀ ਹੈ, ਜਿਨ੍ਹਾਂ ਬਹੁਤ ਹੱਦ ਤਕ ਇਸ ਪੁਸਤਕ ਦੀ ਲਿਖਤ ਦੀ ਸੁਧਾਈ ਬਾਰੇ ਦਾਸ ਦੀ ਸਹਾਇਤਾ ਕੀਤੀ ਹੈ। ਫੇਰ ਵੀ ਪਿਆਰੇ ਪਾਠਕਾਂ ਦੀ ਨਜ਼ਰ ਵਿਚ ਜੋ ਤਰੁੱਟੀਆਂ-ਉਕਾਈਆਂ ਆਉਣ, ਦਾਸ ਆਸ ਕਰਦਾ ਹੈ ਕਿ ਪਾਠਕ-ਜਨ ਦਾਸ ਨੂੰ ਖਿਮਾ ਕਰਨਗੇ। ਜੀਵ ਭੁੱਲਣਹਾਰ ਹੈ। ਦਾਸ ਪਾਸੋਂ ਦਾਸ ਦੇ ਆਪਣੇ ਜੀਵਨ-ਤਜਰਬੇ, ਮਹਾਂਪੁਰਸ਼ਾਂ ਦੀ ਸੰਗਤ ਤੇ ਉਨ੍ਹਾਂ ਦੇ ਬਚਨਾਂ ਅਨੁਸਾਰ ਜੋ ਦਾਸ 'ਤੇ ਬਖ਼ਸ਼ਸ਼ ਅਕਾਲ ਪੁਰਖ ਨੇ ਕੀਤੀ, ਗੁਰੂ ਮਹਾਰਾਜ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਆਪ ਹੀ ਆਸਰਾ ਦੇ ਕੇ ਇਸ ਪੁਸਤਕ ਦੇ ਲਿਖਣ ਦੀ ਸੇਵਾ ਲਈ ਹੈ। ਆਸ ਹੈ ਕਿ ਆਤਮਿਕ ਉਡਾਰੀਆਂ ਮਾਰਨ ਵਾਲੇ ਗੁਰਮੁਖ ਪਾਠਕਾਂ ਨੂੰ ਇਹ ਪੁਸਤਕ ਹੋਰ ਉਚੇਰੀ ਅਵਸਥਾ ਵਿਚ ਲੈ ਜਾਣ ਲਈ ਸਹਾਇਤਾ ਕਰੇਗੀ ਤੇ ਇਸ ਪੁਸਤਕ ਨੂੰ ਜੇ ਪਿਆਰ ਨਾਲ ਵਿਚਾਰ ਕੇ ਪੜ੍ਹਿਆ ਜਾਵੇਗਾ ਤਾਂ ਇਕ ਵਾਰ ਨਹੀਂ, ਵਾਰ ਵਾਰ ਪੜ੍ਹਨ ਲਈ ਇਹ ਪਿਆਰੇ ਪਾਠਕਾਂ ਨੂੰ ਪ੍ਰੇਰਨਾ ਦੇਵੇਗੀ।

ਸੋ ਦਾਸ ਨੂੰ ਆਸ ਹੈ ਕਿ ਪਾਠਕ ਵੀਰ ਇਸ ਨੂੰ ਬੜੇ ਪਿਆਰ ਨਾਲ ਮਨ ਬਣਾ ਕੇ ਪੜ੍ਹਨਗੇ। ਦਾਸ ਵੀ ਬੇਨਤੀ ਕਰਦਾ ਹੈ ਕਿ ਗੁਰਮੁਖ ਪਿਆਰੇ ਵੀਰ, ਜਿਨ੍ਹਾਂ 'ਤੇ ਅਕਾਲ ਪੁਰਖ ਦੀ ਬਖ਼ਸ਼ਸ਼ ਹੈ, ਦਾਸ ਵਾਸਤੇ ਵੀ ਅਕਾਲ ਪੁਰਖ ਪਾਸ ਬੇਨਤੀ ਕਰਨਗੇ ਕਿ ਦਾਸ ਨੂੰ ਵੀ ਅਕਾਲ ਪੁਰਖ ਆਪਣੇ ਦਰ ਤੋਂ ਆਪਣੇ ਚਰਨਾਂ ਦੀ ਧੂੜ ਬਖ਼ਸ਼ ਦੇਣ:

**ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

*(ਗਉੜੀ ਪੂਰਬੀ ਦੀਪਕੀ ਮਹਲਾ ੧, ਅੰਗ ੧੫੭)*

*—ਗੁਰੂ ਸੰਗਤਾਂ ਦਾ ਦਾਸ*



**ਸੁਰਜੀਤ ਸਿੰਘ**

*ਰੀਟਾਇਰਡ ਸੁਪ੍ਰਿੰਟੈਂਡੈਂਟ*

(ਦਫ਼ਤਰ ਡੀ.ਸੀ.)

੧੬੨, ਮੇਹਰ ਚੰਦ ਰੋਡ,
ਗੁਰਦਾਸਪੁਰ

ਮਿਤੀ: ੧੬-੧੨-੧੯੯੭

# ਜੀਵਨ ਕੀ ਹੈ ?

ਜੀਵਨ ਕੀ ਹੈ ? ਇਸ ਬਾਰੇ ਗੁਰਬਾਣੀ ਰਾਹੀਂ ਸਾਨੂੰ ਉੱਤਰ ਮਿਲਦਾ ਹੈ :

**ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥**
**ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥**

*(ਬਸੰਤ ਕੀ ਵਾਰ ਮ: ੫, ਅੰਗ ੧੧੯੩)*

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥**

*(ਮਾਰੂ ਮਹਲਾ ੧, ਅੰਗ ੧੦੩੫)*

ਅਰਥਾਤ, ਅਕਾਲ ਪੁਰਖ ਵੱਲੋਂ ਸੰਸਾਰ ਦੀ ਉੱਤਪਤੀ ਕਰਨ ਤੋਂ ਪਹਿਲਾਂ, ਜਿਹਾ ਕਿ ਸਤਿਗੁਰਾਂ ਨੇ ਆਪਣੀ ਪਵਿੱਤਰ ਬਾਣੀ ਵਿਚ ਸਮਝਾਇਆ ਹੈ ਕਿ ਸਭ ਤੋਂ ਪਹਿਲਾਂ ਕੁਝ ਵੀ ਨਹੀਂ ਸੀ, ਕੇਵਲ ਅਕਾਲ ਪੁਰਖ ਆਪ ਹੀ ਸੀ, ਜਿਸ ਨੇ ਆਪਣੇ ਆਪ ਤੋਂ ਇਸ ਸੰਸਾਰ ਦੀ ਸਾਜਨਾ ਕੀਤੀ :



**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

*(ਵਾਰ ਆਸਾ ਮ: ੧, ਅੰਗ ੪੬੩)*

ਅਕਾਲ ਪੁਰਖ ਨੇ ਜਦੋਂ ਇਹ ਸ੍ਰਿਸ਼ਟੀ ਸਾਜਣ ਬਾਰੇ ਵਿਚਾਰ ਬਣਾਇਆ ਤਾਂ ਪਹਿਲਾਂ ਆਪ ਤੋਂ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

*(ਸਿਰੀਰਾਗੁ ਮ: ੧, ਅੰਗ ੧੯)*

ਅਰਥਾਤ, ਪਹਿਲਾਂ ਤਿੰਨ ਪ੍ਰਕਾਰ ਦੇ ਪਦਾਰਥ ਠੋਸ, ਤਰਲ ਤੇ ਧੁੰਧ ਬਣੇ। ਧੁੰਧ ਤੋਂ ਪਾਣੀ ਬਣਿਆ, ਜਿਸ ਤੋਂ ਸ੍ਰਿਸ਼ਟੀ ਦੀ ਉੱਤਪਤੀ ਹੋਣ ਦਾ ਆਰੰਭ ਹੋਇਆ, ਕਿਉਂਕਿ ਸਰੀਰ ਵਿਚ ਕੁਝ ਮਾਦਾ ਠੋਸ ਹੈ, ਕੁਝ ਤਰਲ ਤੇ ਕੁਝ ਧੁੰਧ (ਗੈਸ) ਹੈ। ਮਨੁੱਖ ਪਹਿਲਾਂ ਪੱਥਰ ਵਾਂਗ ਸੀ ਤੇ ਕਈ ਜੁੱਗਾਂ ਤਕ ਪੱਥਰ ਵਾਂਗ ਰਿਹਾ। ਪੱਥਰ ਵਿਚ ਚੇਤਨਾ ਤਾਂ ਹੈ, ਪਰ ਇਹ ਚੇਤਨਾ ਸੁੱਤੀ ਹੋਈ ਹੈ। ਜਿਵੇਂ :

**ਕਈ ਜਨਮ ਸੈਲ ਗਿਰਿ ਕਰਿਆ॥**

*(ਗਉੜੀ ਗੁਆਰੇਰੀ ਮ: ੫, ਅੰਗ ੧੭੬)*

ਜਿਵੇਂ ਸੁੱਤਾ ਹੋਇਆ ਬੱਚਾ ਵੀ ਵਿਕਾਸ ਕਰਦਾ ਹੈ, ਤਿਵੇਂ ਪੱਥਰ ਦੀ ਸੁੱਤੀ ਹੋਈ ਚੇਤਨਾ ਵੀ ਵਿਕਾਸਸ਼ੀਲ ਸੀ, ਜੋ ਵਿਕਾਸ ਕਰਦੀ, ਸੰਗਮਰਮਰ, ਹੀਰਾ, ਮੋਤੀ, ਮੂੰਗਾ, ਪੰਨਾ, ਨੀਲਮ, ਜਵਾਹਰ ਅਤੇ ਪੁਖਰਾਜ ਬਣਿਆ। ਪੱਥਰਾਂ ਪਿੱਛੋਂ ਦੂਜਾ ਪੜਾਉ ਬਨਸਪਤੀ ਹੈ:

**ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥**
**ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥**

*(ਗਉੜੀ ਚੇਤੀ ਮ: ੧, ਅੰਗ ੧੫੬)*

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥**
**ਕਈ ਜਨਮ ਹੈਵਰ ਬ੍ਰਿਖ ਜੋਇਓ॥**
**ਮਿਲੁ ਜਗਦੀਸ ਮਿਲਨ ਕੀ ਬਰੀਆ॥**
**ਚਿਰੰਕਾਲ ਇਹ ਦੇਹ ਸੰਜਰੀਆ॥**



*(ਗਉੜੀ ਗੁਆਰੇਰੀ ਮ: ੫, ਅੰਗ ੧੭੬)*

ਬਨਸਪਤੀ ਵੀ ਦੁਖ-ਸੁਖ, ਭਾਵ-ਅਭਾਵ ਨੂੰ ਅਨੁਭਵ ਕਰਦੀ ਹੈ। ਇਸ ਵਿਚ ਨਰ-ਮਾਦਾ ਰੁੱਖ ਵੀ ਹਨ। ਬਨਸਪਤੀ ਤੇ ਠੋਸ ਪਦਾਰਥਾਂ ਵਿੱਚੋਂ ਕੁਝ ਦੇ ਸੁਭਾਅ ਨਰਮ ਤੇ ਕੋਮਲ, ਕੁਝ ਦੇ ਸੁਭਾਅ ਗਰਮ ਅਤੇ ਕੁਝ ਦੇ ਸੁਭਾਅ ਸੀਤਲ ਹਨ, ਜਿਵੇਂ ਧਨੀਆ ਸੀਤਲ ਹੈ, ਲਸਣ, ਪਿਆਜ਼, ਅਧਰਕ ਗਰਮ ਹਨ ਤੇ ਇਸ ਤਰ੍ਹਾਂ ਦਵਾਈਆਂ ਤੇ ਬੂਟੀਆਂ ਵਿਚ ਪੈਣ ਵਾਲੇ ਬਹੁਤ ਸਾਰੇ ਠੋਸ ਪਦਾਰਥਾਂ ਦੇ ਵੀ ਵੱਖ-ਵੱਖ ਸੁਭਾਅ ਹਨ ਤੇ ਅਜਿਹੇ ਲੱਛਣ ਮਨੁੱਖੀ ਜੀਵਨ ਵਿਚ ਵੀ ਪਾਏ ਜਾਂਦੇ ਹਨ। ਬਨਸਪਤੀ ਦਾ ਸਿਖਰ ਫਲ, ਫੁੱਲ, ਸੁਗੰਧਤ ਆਦਿਕ ਹੈ। ਜਿਵੇਂ ਚੰਦਨ ਵਿਚ ਸੁਗੰਧੀ ਹੈ, ਆਦਿਕ।

ਚੇਤਨਾ ਦਾ ਤੀਜਾ ਪੜਾਉ ਚਉਪਾਇ ਪਸ਼ੂ ਤੇ ਪੰਛੀ ਆਦਿ ਹਨ, ਜੋ ਦੁੱਖ-ਸੁੱਖ ਨੂੰ ਬਨਸਪਤੀ ਨਾਲੋਂ ਵਧੇਰੇ ਅਨੁਭਵ ਕਰਦੇ ਹਨ। ਪਸ਼ੂਆਂ ਵਿੱਚੋਂ ਸਿਖਰ ਦਾ ਜੀਵਨ ਗਊ, ਸ਼ੇਰ, ਹਾਥੀ, ਹਿਰਨ ਆਦਿਕ ਹਨ। ਪੰਛੀਆਂ ਵਿੱਚੋਂ ਹੰਸ ਨੂੰ ਸਭ ਤੋਂ ਚੰਗਾ (ਉੱਤਮ) ਪੰਛੀ ਮੰਨਿਆ ਜਾਂਦਾ ਹੈ। ਇਸ ਤੋਂ ਅੱਗੇ ਚੇਤਨਾ ਦਾ ਚੌਥਾ ਪੜਾਉ ਮਨੁੱਖੀ ਜੀਵਨ ਹੈ, ਜੋ ਕੇਵਲ ਪੜਾਉ ਹੈ, ਮੰਜ਼ਲ ਜਾਂ ਟਿਕਾਣਾ ਨਹੀਂ, ਮੰਜ਼ਲ ਇਸ ਤੋਂ ਅੱਗੇ ਹੈ। ਡਾਰਵਿਨ ਦੀ ਖੋਜ ਅਨੁਸਾਰ, ਮਨੁੱਖੀ ਜੀਵਨ ਤਕ ਪੁੱਜਣ ਦੀ ਆਖ਼ਰੀ ਕੜੀ ਬੰਦਰ ਨੂੰ ਦੱਸਿਆ ਗਿਆ ਹੈ ਤੇ ਵੈਦਿਕ ਰਿਸ਼ੀਆਂ ਨੇ ਗਊ ਨੂੰ ਆਖ਼ਰੀ ਕੜੀ ਦੱਸਿਆ ਹੈ। ਜਿਵੇਂ ਤਨ

ਕਰਕੇ ਬੰਦਰ ਮਨੁੱਖ ਦੇ ਬਹੁਤ ਨੇੜੇ ਹੈ। ਮਨ ਕਰਕੇ ਅਤੇ ਸੁਭਾਅ ਕਰਕੇ ਗਊ ਮਨੁੱਖ ਦੇ ਨੇੜੇ ਹੈ। ਜਿਵੇਂ ਕਿਸੇ ਬਹੁਤ ਸ਼ਰੀਫ਼ ਸੁਭਾਅ ਵਾਲੇ ਮਨੁੱਖ ਨੂੰ ਆਖੀਦਾ ਹੈ ਕਿ ਇਹ ਤਾਂ ਗਊ ਹੈ ਤੇ ਚੰਚਲ ਸੁਭਾਅ ਵਾਲੇ ਮਨੁੱਖ ਨੂੰ ਬੰਦਰ ਨਾਲ ਵੀ ਉਪਮਾ ਦੇ ਦਿੱਤੀ ਜਾਂਦੀ ਹੈ।

ਚੌਥੇ ਪੜਾਉ ਤੋਂ ਪਿੱਛੋਂ ਪੰਜਵਾਂ ਪੜਾਉ ਚੇਤਨਾ ਦਾ ਦੇਵਤਾ ਹੋਣਾ ਹੈ ਤੇ ਛੇਵੀਂ ਮੰਜ਼ਲ, ਅਕਾਲ ਪੁਰਖ ਪਰਮਾਤਮਾ ਵਿਚ ਲੀਨ ਹੋ ਕੇ, ਅਕਾਲ ਪੁਰਖ ਦਾ ਹੀ ਰੂਪ ਬਣ ਜਾਣਾ ਹੈ:

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥**

*(ਸੋਰਠਿ ਮ: ੯, ਅੰਗ ੬੩੩-੩੪)*

ਇਸ ਤਰ੍ਹਾਂ ਜਿਸ ਨੇ ਸਾਈਂ ਅਕਾਲ ਪੁਰਖ ਦੀ ਸੋਧ ਆਪਣੇ ਅੰਦਰ ਧਾਰ ਲਈ ਤੇ ਉਸ ਦੀ ਪ੍ਰਾਪਤੀ ਲਈ ਰੁਚੀ ਬਣਾ ਲਈ ਤੇ ਇਸ ਰੁਚੀ ਨੂੰ ਵਧਾ ਕੇ ਹਿੱਤ ਬਣਾ ਲਿਆ, ਹਿੱਤ ਨੂੰ ਵਧਾ ਕੇ ਪ੍ਰੇਮ ਬਣਾ ਲਿਆ ਤੇ ਇਸ ਤਰ੍ਹਾਂ ਜਿਸ ਮਨੁੱਖ ਨੇ ਅਕਾਲ ਪੁਰਖ ਨਾਲ ਪ੍ਰੇਮ ਕੀਤਾ, ਉਸ ਨੇ ਅਕਾਲ ਪੁਰਖ ਨੂੰ ਪਾ ਲਿਆ।

ਭਗਤ ਕਬੀਰ ਜੀ ਮਨੁੱਖੀ ਜੀਵਨ ਦੀ ਆਰੰਭਤਾ ਬਾਰੇ ਲਿਖਦੇ ਹਨ:



**ਪਾਨੀ ਮੈਲਾ ਮਾਟੀ ਗੋਰੀ॥**
**ਇਸ ਮਾਟੀ ਕੀ ਪੁਤਰੀ ਜੋਰੀ॥**
**ਮੈ ਨਾਹੀ ਕਛੁ ਆਹਿ ਨ ਮੋਰਾ॥**
**ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ॥**
**ਇਸ ਮਾਟੀ ਮਹਿ ਪਵਨੁ ਸਮਾਇਆ॥**
**ਝੂਠਾ ਪਰਪੰਚੁ ਜੋਰਿ ਚਲਾਇਆ॥**

*(ਗਉੜੀ ਕਬੀਰ ਜੀ, ਅੰਗ ੩੩੬-੩੭)*

ਅਰਥਾਤ, ਪਿਤਾ ਦੇ ਅੰਦਰ ਦਾ ਗੰਦਾ ਮੈਲਾ ਪਾਣੀ (ਬੀਰਜ) ਅਤੇ ਮਾਤਾ ਅੰਦਰਲੀ ਅੰਸ਼ (ਰਕਤ) ਇਨ੍ਹਾਂ ਨੂੰ ਅਕਾਲ ਪੁਰਖ ਨੇ ਆਪਣੀ ਕੁਦਰਤ ਨਾਲ ਗੋਹ ਕੇ ਇਸ ਮਾਟੀ ਤੋਂ ਇਕ ਪੁਤਲਾ ਘੜ ਦਿੱਤਾ, ਜਿਸ ਨੂੰ ਸਰੀਰ ਕਿਹਾ ਗਿਆ। ਇਸ ਵਿਚ ਮਨੁੱਖ ਦਾ ਕੁਝ ਨਹੀਂ। ਕਿਉਂਕਿ ਇਹ ਸਰੀਰ ਤੇ ਇਸ ਦੇ ਨਾਲ ਸੰਬੰਧਤ ਧਨ, ਪਦਾਰਥ ਤੇ ਹੋਰ ਸੰਸਾਰਕ ਵਸਤੂਆਂ ਸੁਖ ਆਦਿ, ਉਸ ਅਕਾਲ ਪੁਰਖ ਨੇ ਦਿੱਤੇ ਤੇ ਇਸ ਸਰੀਰ ਰੂਪੀ ਮਿੱਟੀ ਵਿਚ ਪ੍ਰਾਣਾਂ ਰੂਪੀ ਪੌਣ ਸਮਾਈ ਕਰਕੇ ਰੱਖ ਦਿੱਤੀ ਤੇ ਕੂੜਾ ਹੀ ਪਰਪੰਚ ਪਸਾਰਾ ਜੋੜ ਕੇ ਇਸ ਸਰੀਰ ਨੂੰ ਸੁਰਜੀਤ ਬਣਾ ਕੇ ਤੋਰ ਦਿੱਤਾ। ਅਰਥਾਤ:

**ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ॥**

*(ਰਾਮਕਲੀ ਮ: ੧, ਅੰਗ ੮੭੭)*

ਤੇ ਇਸ ਤਰ੍ਹਾਂ ਇਸ ਪੰਜ ਤੱਤਾਂ ਦੇ ਸਰੀਰ ਵਿਚ ਆਪਣੀ ਅੰਸ਼ ਆਤਮਾ ਪਾ ਕੇ ਇਸ ਨੂੰ ਮਨੁੱਖ ਬਣਾ ਦਿੱਤਾ, ਜੋ ਪਾਣੀ, ਪ੍ਰਾਣ, ਪਵਨ ਆਦਿ ਦੇ ਸਹਾਰੇ ਜੀਵਨ ਜੀਅ ਰਿਹਾ ਹੈ। ਪਰ ਕਬੀਰ ਜੀ ਕਹਿੰਦੇ ਹਨ:

**ਜੋਨਿ ਛਾਡਿ ਜਉ ਜਗ ਮਹਿ ਆਇਓ॥**
**ਲਾਗਤ ਪਵਨ ਖਸਮੁ ਬਿਸਰਾਇਓ॥** *(ਗਉੜੀ ਕਬੀਰ ਜੀ, ਅੰਗ ੩੩੭)*

ਭਾਵ, ਮਾਤ ਜੋਨੀ ਗਰਭ ਛੱਡਦੇ ਹੀ ਜਦ ਪ੍ਰਾਣੀ ਇਸ ਸੰਸਾਰ ਵਿਚ ਆਇਆ ਤਾਂ ਸੰਸਾਰ ਦੀ ਹਵਾ ਲੱਗਣ ਨਾਲ ਵਾਹਿਗੁਰੂ ਖ਼ਸਮ ਨੂੰ ਭੁੱਲ ਗਿਆ। ਭਗਤ ਨਾਮਦੇਵ ਜੀ ਇਸ ਬਾਰੇ ਫ਼ੁਰਮਾਉਂਦੇ ਹਨ:

**ਪਹਿਲ ਪੁਰੀਏ ਪੁੰਡਰਕ ਵਨਾ॥**
**ਤਾ ਚੇ ਹੰਸਾ ਸਗਲੇ ਜਨਾਂ॥**
**ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥**
**ਪਹਿਲ ਪੁਰਸਾਬਿਰਾ॥**
**ਅਥੋਨ ਪੁਰਸਾਦਮਰਾ॥**
**ਅਸਗਾ ਅਸ ਉਸਗਾ॥**
**ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥**



*(ਧਨਾਸਰੀ ਨਾਮਦੇਵ ਜੀ, ਅੰਗ ੬੯੩)*

ਅਰਥਾਤ, ਪਹਿਲੇ ਪਹਿਲ ਪੁੰਡਰਕ (ਕਮਲ-ਨਾਭ ਕਮਲ) ਬਣਿਆ, ਤਿਸ ਤੋਂ ਹੰਸ ਵਾਲਾ, ਹੰਸ ਵਾਹਨ ਧਾਰੀ ਬ੍ਰਹਮਾ ਪਰਗਟਿਆ, ਫੇਰ ਇਸ ਬ੍ਰਹਮਾ ਤੋਂ ਸਾਰੇ ਜੀਵ ਬਣਾਏ ਗਏ। ਹਰੀ ਦਵਾਰੇ ਹਰ ਇਕ ਸਰੂਪ ਹੋਈ ਕ੍ਰਿਸ਼ਨਾ (ਮਾਇਆ) ਜੋ ਅਕਾਲ ਪੁਰਖ ਵੱਲੋਂ ਪ੍ਰਗਟ ਹੋਈ, ਮਾਨੋ ਇਸ ਸੰਸਾਰ ਰੂਪੀ ਨਚਨੇ ਨੂੰ ਨਚਾ ਰਹੀ ਹੈ। ਕਿਉਂਕਿ ਪਹਿਲੇ ਪਹਿਲ ਭਗਵੰਤ ਨੇ ਬਿਰਾ (ਆਪਣੇ ਤੋਂ ਦੂਜਾ) ਪ੍ਰਕਾਸ਼ਿਆ, ਅਥੋਨ ਪੁਰਸਾਦਮਰਾ (ਉਪਰੰਤ ਉਸ ਪੁਰਖ ਤੋਂ) ਆਗਿਆ ਨੂੰ ਬਜਾ ਲਿਆਉਣ ਵਾਲੀ ਮਾਇਆ (ਕੁਦਰਤ) ਪ੍ਰਗਟੀ। ਇਸ ਮਾਇਆ ਦੀ ਗਤੀ ਵਰਤੋਂ, ਇਉਂ ਉਸ ਚਿੰਤਨ ਪੁਰਖ ਦੀ ਗਤੀ ਸਤਯਾ (ਕੁਦਰਤ ਰੂਪੀ ਹੋਈ) ਵਰਤ ਰਹੀ ਹੈ, ਜੋ ਉਸ ਵਾਹਿਗੁਰੂ ਵਿਖੇ ਅਨੇਕਤਾ ਨੂੰ ਵਿਖਾਉਂਦੀ ਹੈ, ਅਰਥਾਤ ਹਰੀ ਦਾ ਵਿਛਾਇਆ ਜਾਲ, ਜਗਤ ਰੂਪ ਹੋ ਕੇ ਇਸ ਤਰ੍ਹਾਂ ਪਸਰਿਆ ਨਾਚ ਨੱਚ ਰਿਹਾ ਹੈ, ਜਿਵੇਂ ਕਿ ਟਿੰਡ ਅੰਦਰ ਸਮੁੰਦਰ, ਭਾਵ ਮਾਇਆ ਰਚਿਤ ਆਕਾਰ ਰੂਪ ਟਿੰਡਾਂ ਖੂਹ ਅੰਦਰ ਘੁੰਮ ਰਹੀ ਮਾਹਲ ਦੀ ਤਰ੍ਹਾਂ ਭਰਨ, ਅਭਰਨ ਸਰੂਪੀ ਜਨਮ-ਮਰਨ ਦੇ ਵਰਤਾਰੇ ਵਿਖੇ ਨਿਰੰਕਾਰ ਹੀ ਵਰਤ ਰਿਹਾ ਹੈ।

ਸਿਰੀਰਾਗ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਮਾਟੀ ਤੋਂ ਬਣੇ ਸਰੀਰ ਵਿਚ ਵਿਚਰ ਰਹੇ ਜੀਵ ਨੂੰ ਵਣਜਾਰਾ ਸੱਦਦੇ ਹਨ, ਜਿਸ ਦੀ

ਉਮਰ ਰਾਤ ਦੀ ਨਿਆਈਂ ਦੱਸੀ ਹੈ ਤੇ ਜੀਵ ਦੀ ਅਰਬਲਾ ਰੂਪ ਰਾਤ ਵਿਚ ਚਾਰ ਪਹਿਰ ਹਨ। ਚੌਹਾਂ ਪਹਿਰਾਂ ਦੁਆਰਾ ਸਤਿਗੁਰੂ ਜੀ ਕਥਨ ਕਰਦੇ ਹਨ:

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥**
**ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥**
**ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥**
**ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥**

*(ਸਿਰੀਰਾਗੁ ਮ: ੧, ਅੰਗ ੭੪-੭੫)*

ਅਰਥਾਤ ਜੀਵ, ਅਰਬਲਾ ਰੂਪ, ਰਾਤ ਦੇ ਪਹਿਲੇ ਪਹਿਰ ਵਿਚ ਪਰਮੇਸ਼ਰ ਦੀ ਆਗਿਆ ਨਾਲ ਮਾਂ ਦੇ ਪੇਟ ਵਿਚ ਪਿਆ ਹੋਇਆ ਜਿਥੇ ਉਤਾਂਹ ਨੂੰ ਪੈਰ, ਨੀਵੀਂ ਥਾਂ ਨੂੰ ਸਿਰ, ਇਕਰ ਦੀ ਦਸ਼ਾ ਵਿਚ, ਪੇਟ ਵਿਚ ਤਪ ਕਰਦਾ ਸੀ ਤੇ ਆਪਣੇ ਮਾਲਕ ਅਕਾਲ ਪੁਰਖ ਪਾਸ ਬੇਨਤੀ ਕਰਦਾ ਸੀ ਕਿ ਹੇ ਮਹਾਰਾਜ! ਮੈਨੂੰ ਇਸ ਦੁਖ ਤੋਂ ਬਚਾ ਲਵੋ, ਜਦੋਂ ਤਕ ਮੈਂ ਜੀਵਾਂਗਾ, ਤੇਰਾ ਹੀ ਨਾਮ ਜਪਦਾ ਰਹਾਂਗਾ। ਮਰਯਾਦਾ ਤੋਂ ਬਿਨਾਂ ਜੀਵ ਨੰਗਾ ਹੀ ਪੈਦਾ ਹੁੰਦਾ ਹੈ ਤੇ ਨੰਗਾ ਹੀ ਮਰ ਜਾਂਦਾ ਹੈ। ਕੋਈ ਪਦਾਰਥ ਨਾ ਤਾਂ ਨਾਲ ਲੈ ਕੇ ਆਇਆ ਤੇ ਨਾ ਹੀ ਕੋਈ ਚੀਜ਼ ਆਪਣੇ ਨਾਲ ਲੈ ਕੇ ਜਾਵੇਗਾ। ਜਿਸ ਤਰ੍ਹਾਂ ਦੁੱਖਾਂ ਸੁੱਖਾਂ ਦੇ ਦੇਣ ਵਾਲੀ ਅਕਾਲ ਪੁਰਖ ਵੱਲੋਂ ਕਲਮ, ਜੀਵ ਦੇ ਮਸਤਕ 'ਤੇ ਲਿਖੀ ਗਈ, ਵੁੜੀ ਭਾਵ ਚਲਾ ਦਿੱਤੀ ਗਈ, ਉਸੇ ਤਰ੍ਹਾਂ ਹੀ ਸੰਪਦਾ ਵਾਲਾ ਜਾਂ ਵਿਪਤਾ ਵਾਲਾ ਜੀਵਨ ਬਣਿਆ ਰਹਿੰਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੀਵ ਜੀਵਨ ਰੂਪੀ ਰਾਤ ਦੇ ਪਹਿਲੇ ਪਹਿਰ ਵਿਚ ਇਸ ਤਰ੍ਹਾਂ ਅਕਾਲ ਪੁਰਖ ਦੇ ਹੁਕਮ ਨਾਲ ਮਾਂ ਦੇ ਪੇਟ ਵਿਚ ਪਿਆ ਸੀ।

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥**
**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥**
**ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥**
**ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥**
**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥**
**ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥**

*(ਸਿਰੀਰਾਗੁ ਮ: ੧, ਅੰਗ ੭੫)*

ਜੀਵਨ ਦੇ ਇਸ ਹਿੱਸੇ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੀਵ ਨੂੰ ਜਨਮ ਲੈਂਦਿਆਂ ਹੀ ਅਕਾਲ ਪੁਰਖ ਦੀ ਹੋਂਦ ਦਾ ਧਿਆਨ ਵਿਸਰ ਗਿਆ। ਹੱਥੋ-ਹੱਥ ਬਾਲਕ ਨੂੰ ਨਚਾਇਆ ਖਿਡਾਇਆ ਜਾਂਦਾ ਹੈ। ਪਰ ਜਿਸ ਅਕਾਲ

ਪੁਰਖ ਨੇ ਪੰਜ ਤੱਤਾਂ ਨੂੰ ਜੋੜ ਕੇ ਫੇਰ ਜੀਵ ਦਾ ਇਹ ਸਰੀਰ ਬਣਾਇਆ, ਉਸ ਨੂੰ ਉਹ ਜਾਣਦਾ ਹੀ ਨਹੀਂ, ਅਰਥਾਤ ਰੂਪ ਧਾਰ ਕੇ ਰਾਤ ਦੇ ਦੂਜੇ ਪਹਿਰ ਵਿਚ ਜੀਵ ਦਾ ਅਕਾਲ ਪੁਰਖ ਵੱਲੋਂ ਧਿਆਨ ਵਿਸਰ ਜਾਂਦਾ ਹੈ।

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥**
**ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥**
**ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥**
**ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥**
**ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥**
**ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥**

*(ਸਿਰੀਰਾਗੁ ਮ: ੧, ਅੰਗ ੭੫)*

ਜੀਵਨ ਦੇ ਇਸ ਹਿੱਸੇ ਵਿਚ ਜੀਵ ਧਨ ਤੇ ਜਵਾਨੀ ਦੀ ਮਸਤੀ ਵਿਚ ਅਕਾਲ ਪੁਰਖ ਨੂੰ ਭੁੱਲ ਜਾਂਦਾ ਹੈ। ਜਿਸ ਹਰੀ ਦੇ ਨਾਮ ਦੇ ਪ੍ਰਤਾਪ ਕਾਰਨ ਬੰਧਨਾਂ ਤੋਂ ਛੁੱਟਣਾ ਸੀ, ਉਸ ਨੂੰ ਚੇਤੇ ਨਹੀਂ ਕਰਦਾ ਤੇ ਮਾਇਆ ਵਿਚ ਫਸ ਕੇ ਵਿਆਕੁਲ ਹੋ ਜਾਂਦਾ ਹੈ। ਇਹ ਨਹੀਂ ਸਮਝਦਾ ਕਿ ਜਨਮ ਬਿਰਥਾ ਜਾ ਰਿਹਾ ਹੈ। ਧਰਮ ਦੇ ਕੰਮ ਨਹੀਂ ਕੀਤੇ, ਨਾ ਹੀ ਸ਼ੁਭ ਕਰਮਾਂ ਵਾਲੇ ਪਾਸੇ ਰੁਚੀ ਕੀਤੀ। ਸਗੋਂ ਧਨ, ਜੋਬਨ, ਜਵਾਨੀ, ਮੋਹ ਵਿਚ ਫਸ ਗਿਆ।



**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥**
**ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥**
**ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥**
**ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥**
**ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥**

*(ਸਿਰੀਰਾਗੁ ਮ: ੧, ਅੰਗ ੭੫)*

ਜੀਵਨ ਰੂਪੀ ਰਾਤ ਦੇ ਚੌਥੇ ਪਹਿਰ ਬਾਰੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਮਰ ਵਡੇਰੀ ਹੋ ਜਾਣ ਨਾਲ, ਪੱਕੀ ਖੇਤੀ ਵਾਂਗ ਕੱਟਣ ਵਾਲੇ ਭਾਵ ਜਮਾਂ ਨੇ ਆ ਕੇ ਲੈ ਜਾਣਾ ਹੈ, ਪਰ ਇਸ ਗੱਲ ਦਾ ਕਿਸੇ ਨੇ ਭੇਤ ਨਹੀਂ ਪਾਇਆ। ਅੰਤ ਸਮੇਂ ਮੁਰਦੇ ਦੁਆਲੇ ਝੂਠਾ ਹੀ ਰੋਣਾ-ਪਿੱਟਣਾ ਹੁੰਦਾ ਹੈ ਤੇ ਜੀਵ ਦਾ ਜੋ ਸਭ ਕੁਝ ਆਪਣਾ ਸੀ, ਛਿਨ ਵਿਚ ਪਰਾਇਆ ਹੋ ਜਾਂਦਾ ਹੈ। ਜੀਵਨ ਵਿਚ ਜੀਵ ਦਾ ਜਿਸ ਵਸਤੂ ਨਾਲ ਪਿਆਰ ਹੁੰਦਾ ਹੈ, ਦੂਜਾ ਜਨਮ ਉਸੇ ਤਰ੍ਹਾਂ ਦਾ ਹੀ ਮਿਲਦਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਮਰ ਰੂਪੀ ਰਾਤ ਦੇ ਚੌਥੇ ਪਹਿਰ ਵਿਚ ਲਾਵਿਆਂ ਨੇ ਸਵਾਸਾਂ ਰੂਪੀ ਖੇਤ ਨੂੰ ਕੱਟ ਲਿਆ ਹੈ।

ਮਾਝ ਕੀ ਵਾਰ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

ਪਹਿਲੈ ਪਿਆਰਿ ਲਗਾ ਥਣ ਦੁਧਿ ॥
ਦੂਜੈ ਮਾਇ ਬਾਪ ਕੀ ਸੁਧਿ ॥
ਤੀਜੈ ਭਯਾ ਭਾਭੀ ਬੇਬ ॥
ਚਉਥੈ ਪਿਆਰਿ ਉਪੰਨੀ ਖੇਡ ॥
ਪੰਜਵੈ ਖਾਣ ਪੀਅਣ ਕੀ ਧਾਤੁ ॥
ਛਿਵੈ ਕਾਮੁ ਨ ਪੁਛੈ ਜਾਤਿ ॥
ਸਤਵੈ ਸੰਜਿ ਕੀਆ ਘਰ ਵਾਸੁ ॥
ਅਠਵੈ ਕ੍ਰੋਧੁ ਹੋਆ ਤਨ ਨਾਸੁ ॥
ਨਾਵੈ ਧਉਲੇ ਉਭੇ ਸਾਹ ॥
ਦਸਵੈ ਦਧਾ ਹੋਆ ਸੁਆਹ ॥
ਗਏ ਸਿਗੀਤ ਪੁਕਾਰੀ ਧਾਹ ॥
ਉਡਿਆ ਹੰਸੁ ਦਸਾਏ ਰਾਹ ॥
ਆਇਆ ਗਇਆ ਮੁਇਆ ਨਾਉ ॥
ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥
ਬਾਝੁ ਗੁਰੂ ਡੁਬਾ ਸੰਸਾਰੁ ॥ *(ਵਾਰ ਮਾਝ ਮ: ੧, ਅੰਗ ੧੩੭-੩੮)*



ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਸ਼ਬਦ ਰਾਹੀਂ ਜੀਵ ਦੀ ਜਨਮ ਤੋਂ ਲੈ ਕੇ ਅਖ਼ੀਰ ਤਕ ਦੀ ਅਵਸਥਾ ਦਾ ਬਿਆਨ ਕਰਦੇ ਦੱਸਦੇ ਹਨ ਕਿ ਸਭ ਤੋਂ ਪਹਿਲਾਂ ਜਦ ਬੱਚਾ ਜਨਮ ਲੈਂਦਾ ਹੈ ਤਾਂ ਉਸ ਦਾ ਮਾਤਾ ਦੇ ਥਣਾਂ ਨਾਲ ਦੁੱਧ ਪੀਣ ਕਾਰਨ ਪਿਆਰ ਹੁੰਦਾ ਹੈ। ਫੇਰ ਮਾਂ ਤੇ ਬਾਪ ਬਾਰੇ ਸੋਝੀ ਆਉਂਦੀ ਹੈ। ਤੀਜੇ ਭੈਣ ਭਰਾਵਾਂ ਤੇ ਭਾਬੀ ਦੀ ਪਛਾਣ ਤੇ ਚੌਥੇ ਦਰਜੇ 'ਤੇ ਖੇਡ ਲਈ ਪਿਆਰ ਹੁੰਦਾ ਹੈ। ਪੰਜਵੇਂ ਖਾਣ-ਪੀਣ ਵਾਲੇ ਪਦਾਰਥਾਂ ਨਾਲ, ਖਾਣ ਲਈ ਪਿਆਰ, ਛੇਵੇਂ ਦਰਜੇ 'ਤੇ ਜਵਾਨੀ ਵਿਚ ਕਾਮ ਦਾ ਵੇਗ ਆਉਂਦਾ ਹੈ, ਜੋ ਜਾਤ-ਅਜਾਤ ਵੀ ਨਹੀਂ ਪੁੱਛਦਾ। ਸੱਤਵੇਂ ਦਰਜੇ ਗ੍ਰਿਹਸਥੀ ਹੋ ਕੇ ਧਨ ਇਕੱਠਾ ਕਰਦਾ ਹੈ। ਅੱਠਵੀਂ ਹਾਲਤ ਵਿਚ ਤਨ ਖੀਣ, ਕਮਜ਼ੋਰ ਹੋ ਜਾਣ ਕਾਰਨ ਕ੍ਰੋਧ ਆਉਂਦਾ ਹੈ ਤੇ ਸਰੀਰ ਦਾ ਨਾਸ ਹੋਣ ਲੱਗਦਾ ਹੈ। ਨੌਂਵੇਂ ਦਰਜੇ 'ਤੇ ਕੇਸ ਕਾਲਿਆਂ ਤੋਂ ਧੌਲੇ ਹੋ ਜਾਂਦੇ ਹਨ ਤੇ ਦਸਵੇਂ ਦਰਜੇ ਮਰ ਕੇ, ਸੜ ਕੇ ਤੇ ਸੁਆਹ ਹੋ ਕੇ ਮਿੱਟੀ ਤੋਂ ਉਪਜਿਆ ਮਿੱਟੀ ਨਾਲ ਮਿਲ ਜਾਂਦਾ ਹੈ। ਇਸ ਤਰ੍ਹਾਂ ਜੀਵ ਦਾ ਸਾਰਾ ਜੀਵਨ ਦਰਸਾਇਆ ਗਿਆ ਹੈ। ਦੇਹ ਦਾ ਸਸਕਾਰ ਕਰਨ ਗਏ ਸੰਬੰਧੀ ਰੋਂਦੇ ਤੇ ਧਾਹਾਂ ਮਾਰਦੇ ਹਨ, ਪਰ ਦੇਹ ਵਿੱਚੋਂ ਉੱਡਿਆ ਹੋਇਆ ਜੀਵ ਜਮਾਂ ਦੇ ਰਾਹ ਪੈ ਜਾਂਦਾ ਹੈ। ਜੀਵ ਜਿਹਾ ਆਇਆ, ਤਿਹਾ ਹੀ ਚਲਾ ਗਿਆ। ਭਾਵ ਨਾਮ ਵੱਲੋਂ ਖ਼ਾਲੀ ਹੋਣ ਕਰਕੇ ਜੀਵ-ਆਤਮਾ ਮੁਰਦਾ

ਰਹਿ ਜਾਂਦੀ ਹੈ। ਪਿੱਛੋਂ ਸੰਬੰਧੀ ਸਰਾਧਾਂ ਵਿਚ ਕਾਵਾਂ ਨੂੰ ਸੱਦ ਸੱਦ ਕੇ ਪੱਤਲਾਂ ਮਣਸਦੇ ਹਨ। ਸੋ ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਮਨੁੱਖ ਦਾ ਅੰਨ੍ਹੇ (ਫੋਕਟ) ਕਰਮਾਂ ਨਾਲ ਪਿਆਰ ਹੋਣ ਕਾਰਨ ਤੇ ਗੁਰੂ ਤੋਂ ਹੀਣੇ ਹੋਣ ਕਾਰਨ ਸਾਰਾ ਸੰਸਾਰ ਡੁੱਬ ਰਿਹਾ ਹੈ।

ਏਸੇ ਤਰ੍ਹਾਂ ਭਗਤ ਕਬੀਰ ਜੀ ਆਸਾ ਰਾਗ ਵਿਚ ਜੀਵ ਬਾਰੇ ਫ਼ੁਰਮਾਉਂਦੇ ਹਨ :

**ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥**
**ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥੧॥**
**ਮੇਰੀ ਮੇਰੀ ਕਰਤੇ ਜਨਮੁ ਗਇਓ ॥**
**ਸਾਇਰੁ ਸੋਖਿ ਭੁਜੰ ਬਲਇਓ ॥੧॥ਰਹਾਉ॥**
**ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥**
**ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥੨॥**
**ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥੩॥**
**ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥**
**ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥੪॥**
**ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥**
**ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥**

*(ਆਸਾ ਕਬੀਰ ਜੀ, ਅੰਗ ੪੭੯)*

ਅਰਥਾਤ, ਬਾਰ੍ਹਾਂ ਵਰ੍ਹੇ ਬਾਲਪਨ ਵਿਚ ਹੀ ਗੁਜ਼ਰ ਗਏ ਤੇ ਇਸ ਤੋਂ ਅਗਲੇ ਵੀਹ ਵਰ੍ਹੇ ਜਵਾਨੀ ਦੇ ਵਿਕਾਰਾਂ ਵਿਚ ਗਵਾ ਦਿੱਤੇ ਤੇ ਆਪਣੇ ਜੀਵਨ ਵਿਚ ਸੰਜਮ ਨਾ ਲਿਆਉਣ ਕਾਰਨ ਗੁਰੂ ਦੀ ਸੇਵਾ ਜਾਂ ਸਾਧਨ ਰੂਪ ਥੋੜ੍ਹਾ ਮਾਤਰ ਵੀ ਕੋਈ ਤਪ ਨਾ ਕੀਤਾ। ੩੨ ਵਰ੍ਹੇ ਤਕ ਜਵਾਨੀ ਦਾ ਸਮਾਂ ਅਜਾਈਂ ਗਵਾ ਲਿਆ ਤੇ ਅਗਲੇ ਤੀਹ ਵਰ੍ਹੇ ਭਾਵ ੬੨ ਸਾਲ ਦੀ ਉਮਰ ਤਕ ਅਕਾਲ ਪੁਰਖ ਦੀ ਕੁਝ ਵੀ ਅਰਾਧਨਾ ਬੰਦਗੀ ਨਾ ਕੀਤੀ। ਜਦ ਬੁੱਢਾ ਹੋ ਗਿਆ ਤਾਂ ਫੇਰ ਪਛਤਾਵਾ ਲੱਗਣ ਲੱਗਾ ਕਿ ਮੇਰੀ-ਮੇਰੀ ਕਰਦਿਆਂ ਜ਼ਿੰਦਗੀ ਗੁਜ਼ਰ ਗਈ, ਮਨੁੱਖੀ ਪੁਰਖਾਰਥ ਸ਼ਕਤੀ ਦਾ ਸੋਮਾ (ਸਾਇਰੁ) ਇਸ ਤਰ੍ਹਾਂ ਜੀਵਨ ਨੂੰ ਵਰਤਦਿਆਂ ਸੁਕਾ ਦਿੱਤਾ (ਸੋਖਿ), ਭੁਜੰ (ਬਾਹਵਾਂ) ਦਾ ਬਲ ਮੁੱਕ ਗਿਆ, ਭਾਵ ਹੁਣ ਜ਼ਿੰਦਗੀ-ਸੁਧਾਰ ਦਾ ਅਉਸਰ ਹੀ ਨਾ ਰਹਿ ਗਿਆ। ਹੁਣ ਸੁੱਕੇ ਹੋਏ ਤਾਲ ਦੇ ਬੰਨੇ ਬੰਨ੍ਹਣ ਦੀ ਸੋਚ ਪਈ। ੬੨ ਸਾਲ ਦੀ ਉਮਰ ਹੋ ਜਾਣ ਤਕ ਸਰੀਰ ਰੂਪੀ ਖੇਤ ਦੀ ਫ਼ਸਲ ਤਾਂ ਹੁਣ ਖ਼ਰਾਬ ਹੋ ਚੁੱਕੀ ਸੀ। ਹੁਣ ਉਸ ਨੂੰ ਵਾੜ ਲਾਉਣ ਲੱਗਾ, ਜਦੋਂ ਸਰੀਰ ਰੂਪੀ ਖੇਤ ਵਿਚ ਦੀਨਤਾ ਦਾ ਕੱਲਰ ਪੈ ਕੇ

ਨਿਤਾਣੀ ਦਸ਼ਾ ਹੋ ਕੇ ਅਵਸਥਾ ਮੌਤ ਦੇ ਨੇੜੇ ਪੁੱਜ ਚੁੱਕੀ ਸੀ। ਇਨ੍ਹਾਂ ਸੋਚਾਂ ਵਿਚ ਹੀ ਚੋਰ, ਮੂਸਨਹਾਰਾ ਚੋਰ ਭਾਵ ਮੋਹ ਫਿਰ ਮੁੜ ਆਇਆ ਤੇ ਅਕਾਲ ਪੁਰਖ ਦੀ ਜੋ ਥੋੜ੍ਹੀ ਬਹੁਤ ਯਾਦ ਆਈ ਸੀ, ਉਹ ਵੀ ਮੋਹ ਦੇ ਫ਼ਿਕਰਾਂ-ਸੋਚਾਂ ਵਿਚ ਚੁ੍ਲੀ ਗਈ ਤੇ ਇਹ ਮੂਰਖ ਜੀਵ ਮੇਰੀ ਮੇਰੀ ਦੀ ਰੱਟ ਲਾਉਂਦਾ ਹੀ ਰਿਹਾ। ਪੈਰ ਖਿੜਕਦੇ ਜਾ ਰਹੇ ਹਨ, ਸਿਰ ਨੂੰ ਝੋਲਾ, ਹੱਥਾਂ ਨੂੰ ਕੰਬਣੀ ਲੱਗ ਗਈ ਹੈ। ਨੇਤਰਾਂ ਤੋਂ ਆਪ-ਮੁਹਰਾ ਪਾਣੀ ਵਗਦਾ ਹੈ। ਜੀਭ ਤੋਂ ਸ਼ੁੱਧ ਸਮਝ ਵਿਚ ਆਉਣ ਵਾਲੇ ਬਚਨ ਨਹੀਂ ਨਿਕਲਦੇ। ਤਦੋਂ ਹੇ ਮੂਰਖ ਜੀਵ! ਅਜਿਹੀ ਦਸ਼ਾ ਵਿਚ ਤੂੰ ਧਰਮ ਜਾਂ ਪਰਮਾਰਥ ਦੇ ਕੰਮ ਕਰਨ ਦੀ ਕੀ ਆਸ ਕਰੇਂਗਾ ? ਭਗਤ ਕਬੀਰ ਜੀ ਕਹਿ ਰਹੇ ਹਨ ਕਿ ਹੇ ਭਾਈ! ਇਹ ਤਾਂ ਅਕਾਲ ਪੁਰਖ ਆਪ ਹੀ ਕਿਰਪਾ ਕਰਨ ਤਾਂ ਹੀ ਉਨ੍ਹਾਂ ਦੇ ਨਾਮ ਨਾਲ ਲਿਵ ਲੱਗ ਸਕਦੀ ਹੈ, ਤਾਂ ਤੇ ਗੁਰੂ ਮਹਾਰਾਜ ਦੀ ਕਿਰਪਾ ਨਾਲ ਹੀ ਇਸ ਹਰੀ ਨਾਮ ਧਨ ਨੂੰ ਪਾਇਆ ਜਾ ਸਕਦਾ ਹੈ, ਜੋ ਅੰਤ ਸਮੇਂ ਚੱਲਦਿਆਂ ਨਾਲ ਚਲਦਾ ਹੈ। ਇਸ ਲਈ ਭਗਤ ਕਬੀਰ ਜੀ ਕਹਿ ਰਹੇ ਹਨ ਕਿ ਹੇ ਸਤਸੰਗੀਓ! ਨਾਮ ਧਨ ਤੋਂ ਸਿਵਾਏ ਦੂਜਾ ਕੋਈ ਧਨ, ਕੋਈ ਜੀਵ ਨਾਲ ਲੈ ਕੇ ਨਹੀਂ ਗਿਆ। ਜਿਸ ਵੇਲੇ ਮਾਲਕ ਭਗਵੰਤ ਦਾ ਸੱਦਾ ਆ ਜਾਣਾ ਹੈ, ਸਭ ਮਾਇਆ ਦੇ ਮਹਿਲ ਮਾੜੀਆਂ ਇਥੇ ਹੀ ਛੱਡ ਜਾਣੀਆਂ ਹਨ। ਤਾਂ ਤੇ ਸਮੇਂ ਸਿਰ ਹੀ ਨੇਕ ਕਰਮਾਂ ਤੇ ਭਜਨ ਬੰਦਗੀ ਵਿਚ ਜੁੱਟ ਜਾਈਏ ਤਾਂ ਜੋ ਜਾਣ ਲੱਗਿਆਂ ਕੁਝ ਰਾਸ ਸਾਡੇ ਪੱਲੇ ਹੋਵੇ।



ਏਸੇ ਪ੍ਰਥਾਏ, ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਉਪਦੇਸ਼ ਦੇ ਰਹੇ ਹਨ:

**ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥**
**ਨਵੈ ਕਾ ਸਿਹਜਾਸਣੀ[1] ਮੂਲਿ ਨ ਜਾਣੈ ਅਪ ਬਲੁ ॥**
**ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥**

*(ਵਾਰ ਮਾਝ ਮ: ੧, ਅੰਗ ੧੩੮)*

ਅਰਥਾਤ, ਦਸ ਸਾਲ ਤਕ ਉਮਰ ਬਾਲਪਨ ਵਿਚ ਬੀਤੀ। ਵੀਹ ਸਾਲਾਂ ਦਾ ਜਵਾਨ ਹੋ ਗਿਆ, ਤੀਹ ਸਾਲਾਂ ਦੀ ਉਮਰ ਵਿਚ ਸੋਹਣਾ ਸੁੰਦਰ ਹੋਇਆ ਤੇ ਚਾਲ੍ਹੀ ਸਾਲਾਂ ਦੀ ਉਮਰ ਵਿਚ ਪੂਰੀ ਤਰ੍ਹਾਂ ਜਵਾਨੀ ਭਰ ਆਉਂਦੀ ਹੈ। ਉਸ ਪਿੱਛੋਂ ਪੰਜਾਹ ਸਾਲ ਦੀ ਉਮਰ ਵਿਚ ਮਨੁੱਖ ਦੇ ਪੈਰ ਖਿਸਕਣ ਲੱਗ ਜਾਂਦੇ

੧. ਮੰਜੇ ਤੋਂ ਨਹੀਂ ਉੱਠ ਸਕਦਾ।

ਹਨ ਤੇ ਸੱਠ ਸਾਲ ਦੀ ਉਮਰ ਵਿਚ ਬੁਢੇਪਾ ਸ਼ੁਰੂ ਹੋ ਜਾਂਦਾ ਹੈ। ਸੱਤਰ ਸਾਲਾਂ ਦਾ ਮਤਹੀਣ ਭਾਵ ਸੋਚਣ-ਸ਼ਕਤੀ ਘੱਟ ਜਾਂਦੀ ਹੈ ਅਤੇ ਅੱਸੀਆਂ ਦਾ ਕੋਈ ਕਾਰ-ਵਿਹਾਰ ਨਹੀਂ ਕਰ ਸਕਦਾ। ਨੱਬੇ ਸਾਲ ਦੀ ਉਮਰ ਵਿਚ ਮੰਜੇ ਤੋਂ ਨਹੀਂ ਉੱਠ ਸਕਦਾ ਤੇ ਬਲਹੀਣ ਹੋ ਜਾਂਦਾ ਹੈ। ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਇਹ ਮਨੁੱਖੀ ਸਰੀਰ ਇਕ ਧੂੰਏਂ ਦੇ ਮਹਿਲ ਦੀ ਤਰ੍ਹਾਂ ਹੈ, ਜੋ ਕੁਝ ਚਿਰ ਉੱਡ ਕੇ ਗ਼ਾਇਬ ਹੋ ਜਾਂਦਾ ਹੈ। ਤਾਂ ਤੇ ਸਰੀਰ ਨੂੰ ਨਾਸ਼ਵਾਨ ਸਮਝ ਕੇ ਜੀਉਂਦੇ-ਜੀਅ, ਜੀਵਨ ਮਕਸਦ ਦੀ ਪੂਰਤੀ ਲਈ ਯਤਨ ਕਰਨਾ ਚਾਹੀਦਾ ਹੈ।

ਭਗਤ ਕਬੀਰ ਜੀ ਫ਼ੁਰਮਾ ਰਹੇ ਹਨ :

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥**
**ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥੧॥**
**ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥**
**ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥੧॥ਰਹਾਉ॥**
**ਬਾਰਿਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ ॥**
**ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ ॥੨॥**
**ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ ॥**
**ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ ॥੩॥੧॥੨੩॥**



*(ਆਸਾ ਕਬੀਰ ਜੀ, ਅੰਗ ੪੮੧-੮੨)*

ਅਰਥਾਤ, ਸਿਰਜਨਹਾਰ ਅਕਾਲ ਪੁਰਖ ਨੇ, ਪਿਤਾ-ਮਾਤਾ ਦੇ ਅੰਦਰਲੇ ਪਾਣੀ ਦੀ ਬੂੰਦ ਤੋਂ ਸਰੀਰ ਬਣਾਇਆ ਅਤੇ ਪੇਟ ਅੰਦਰਲੀ ਜਠਰ-ਅਗਨੀ ਦੇ ਕੁੰਡ ਰੂਪ ਭਾਵ ਮਾਤ ਗਰਭ ਵਿਚ ਇਸ ਨੂੰ ਦਸ ਮਹੀਨੇ ਰੱਖਿਆ। ਪਰ ਬਾਹਰ ਆਉਂਦਿਆਂ ਹੀ ਇਸ ਜੀਵ 'ਤੇ ਮਾਇਆ ਦਾ ਪ੍ਰਭਾਵ ਪੈ ਗਿਆ।

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥**
**ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥**

*(ਸੋਰਠਿ ਕਬੀਰ ਜੀ, ਅੰਗ ੬੫੪)*

ਅਰਥਾਤ, ਹੇ ਪ੍ਰਾਣੀ! ਤੈਨੂੰ ਗਰਭ ਦੇ ਦਿਨਾਂ ਦੀ ਹਾਲਤ ਕਿਸ ਤਰ੍ਹਾਂ ਭੁੱਲ ਗਈ, ਜਦੋਂ ਅਕਾਲ ਪੁਰਖ ਨਾਲ ਕਈ ਬਚਨ ਕਰ ਕੇ ਆਇਆ ਸੀ। ਕਿਸ ਲਈ ਲੋਭ ਪਿੱਛੇ ਅਮੋਲਕ ਸਰੀਰ ਨੂੰ ਬਰਬਾਦ ਕਰੀ ਜਾਂਦਾ ਹੈਂ। ਪੂਰਬਲੇ ਜਨਮ ਵਿਖੇ ਕਰਮ-ਭੂਮੀ ਸਰੂਪ, ਮਨੁੱਖੀ ਸਰੀਰ ਪਾ ਕੇ ਭਲਾ ਬੀਜ ਨਹੀਂ ਬੀਜਿਆ, ਭਾਵ ਨਾਮ ਨਹੀਂ ਜਪਿਆ। ਬਾਲਕ ਤੋਂ ਬੁੱਢਾ ਹੋ ਗਿਆ, ਇਹ ਕੁਝ ਤਾਂ ਹੋ ਕੇ ਹੀ ਰਹਿਣਾ ਸੀ, ਜੋ ਹੁਣ ਹੋ ਗਿਆ ਹੈ। ਹੁਣ ਜਦੋਂ ਜਮ ਨੇ ਆਣ ਕੇ ਝਪਟ ਮਾਰ ਕੇ ਸਿਰ ਦੀ ਚੋਟੀ ਤੋਂ ਆ ਫੜਨਾ ਹੈ ਤਾਂ ਫੇਰ ਕਿਉਂ ਰੋਣ ਬੈਠੇਂਗਾ?

ਪਰ ਹੇ ਜੀਵ! ਤੂੰ ਅਜੇ ਵੀ ਜੀਵਨ ਦੀ ਆਸ ਕਰੀ ਬੈਠਾ ਹੈਂ ਜਦੋਂ ਕਿ ਜਮ ਤੇਰੇ ਬਾਕੀ ਦਮਾਂ, ਸਵਾਸਾਂ ਨੂੰ ਗਿਣ ਰਿਹਾ ਹੈ। ਭਗਤ ਕਬੀਰ ਜੀ ਕਹਿ ਰਹੇ ਹਨ ਕਿ ਇਹ ਸੰਸਾਰ ਮਦਾਰੀ ਤੇ ਨਟ ਦੀ ਖੇਡ ਹੈ, ਇਸ 'ਤੇ ਮਾਣ ਨਾ ਕਰ, ਪਾਸਾ ਪਰਤ, ਸੰਭਾਲ ਕਰ ਤੇ ਉਸ ਸਿਰਜਨਹਾਰ ਦਾ ਨਾਮ ਜਪ। ਏਸੇ ਬਾਰੇ ਭਗਤ ਕਬੀਰ ਜੀ ਕਹਿ ਰਹੇ ਹਨ:

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ॥**
**ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ॥੧॥**
**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ॥**
**ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ॥੧॥ਰਹਾਉ॥**
**ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ॥**
**ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ॥੨॥**
**ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ॥**
**ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ॥੩॥੩॥੨੫॥**

*(ਆਸਾ ਕਬੀਰ ਜੀ, ਅੰਗ ੪੮੨)*

ਅਰਥਾਤ, ਸੱਸ (ਮਾਇਆ) ਨੇ ਸੰਸਾਰੀ ਝੰਬੇਲਿਆਂ ਵਿਚ ਫਸਾ ਕੇ ਦੁਖੀ ਕੀਤਾ ਹੈ। ਸਸੁਰ (ਕਰਤਾਰ) ਦੀ ਪਿਆਰੀ ਹਾਂ, ਕਿਉਂਕਿ ਉਹ ਕਰਮ ਫਲ ਭੁਗਤਾਉਣ ਵਾਲਾ ਹੈ। ਜੇਠ, ਕਾਲ ਬ੍ਰਹਿਮੰਡੀ ਮਨ ਦਾ ਨਾਂ ਸੁਣ ਕੇ ਡਰਦੀ ਹਾਂ। ਸਖੀ ਸਹੇਲੀ, ਇੰਦਰੇ ਬ੍ਰਿਤੀਆਂ ਅਤੇ ਨਨਾਣ ਅਵਿਦਿਆ ਨੇ ਗ੍ਰਸ ਲਿਆ ਹੈ। ਪਿੰਡੀ ਮਨ "ਦੇਵਰ ਕੈ ਬਿਰਹਿ ਜਰਉ ਰੇ", ਭਾਵ ਮਨ ਦੇ ਖਿੰਡ ਜਾਣ, ਉਸ ਦੇ ਭੰਗ ਹੋ ਜਾਣ ਦੀ ਹਾਲਤ ਵਿਚ, ਸਰੀਰ ਅੰਦਰ ਸੰਤਾਪ ਲੱਗਦਾ ਹੈ। ਇਨ੍ਹਾਂ ਗੱਲਾਂ ਨੇ ਮੇਰੀ ਮਤ ਮਾਰ ਦਿੱਤੀ ਹੈ ਤੇ ਇਸ ਤਰ੍ਹਾਂ ਮੈਂ ਰਾਮ ਨੂੰ ਭੁਲਾ ਦਿੱਤਾ ਹੈ। ਇਹੋ ਜਿਹਾ ਮੇਰਾ ਜੀਵਨ ਕੀ ਹੈ? ਉਂਜ ਤਾਂ ਪ੍ਰਾਨ-ਪਤੀ ਅੰਤਹਕਰਣ ਦੀ ਸੇਜ ਉਪਰ ਹੀ ਰਮ ਰਿਹਾ ਹੈ, ਬਿਰਾਜਮਾਨ ਹੈ, ਪਰ ਅੱਖੀਂ ਨਹੀਂ ਦਿੱਸਦਾ। ਇਹ ਦੁਖ ਕਿਸ ਨੂੰ ਦੱਸਾਂ, ਬਾਪ (ਸਰੀਰ) ਸਾਵਕਾ (ਬੱਚਿਆਂ) ਅਰਥਾਤ ਦੁਖ-ਸੁਖ ਨਾਲ ਮੇਰੇ ਪੂਰਬਲੇ ਕੀਤੇ ਕਰਮਾਂ ਦੇ ਭੋਗਣ ਦੀ ਹੱਠ ਧਰਮੀ ਰੂਪੀ ਲੜਾਈ ਕਰਦਾ ਹੈ। ਮਾਇਆ ਰੂਪੀ ਸੱਸ ਸਦਾ ਹੰਕਾਰੀ ਰਹਿੰਦੀ ਹੈ, ਅਰਥਾਤ ਜੀਵ ਨੂੰ ਆਪਣੇ ਅਧੀਨ ਹੀ ਰੱਖਣਾ ਚਾਹੁੰਦੀ ਹੈ ਤੇ ਆਤਮਾ ਦੇ ਪਤੀ ਪਰਮਾਤਮਾ ਨੂੰ ਮਿਲਣ ਨਹੀਂ ਦਿੰਦੀ। ਜਦੋਂ ਮੈਂ ਵੱਡੇ ਭਰਾਤਾ (ਗਿਆਨ) ਵਿਚ ਹੁੰਦੀ ਸਾਂ, ਉਦੋਂ ਮੈਂ (ਨਾਹ) ਪ੍ਰਾਨ-ਪਤੀ ਜੀ ਦੀ ਪਿਆਰੀ ਸਾਂ। ਸੋ ਭਗਤ ਕਬੀਰ ਜੀ ਕਹਿ ਰਹੇ ਹਨ, ਇਸ ਤਰ੍ਹਾਂ ਪੰਜਾਂ ਦਾ ਝਗੜਾ ਹੋ ਰਿਹਾ ਹੈ। ਇਸ ਝੂਠੀ ਮਾਇਆ ਨੇ ਸਭ ਨੂੰ ਆਪਣੇ ਜਾਲ ਵਿਚ ਫਸਾਇਆ ਹੋਇਆ ਹੈ। ਅਸਾਂ ਤਾਂ ਕੇਵਲ ਨਾਮ ਜਪ ਕੇ ਹੀ ਇਸ ਸੰਸਾਰ ਵਿਚ ਸੁਖ ਪ੍ਰਾਪਤ ਕੀਤਾ ਹੈ। ਅਰਥਾਤ:

੧. ਕਰਮ ਫਲ ਅਨੁਸਾਰ ਵਰਤਦਾ ਕਾਲ ਆਪਣੀ ਮਰਯਾਦਾ ਵਿਚ ਰੱਖਿਆ ਲੋੜਦਾ ਹੈ।
੨. ਮਾਇਆ ਆਪਣੀ ਅਧੀਨਗੀ ਵਿਚ ਰੱਖਣਾ ਚਾਹੁੰਦੀ ਹੈ।
੩. ਅਵਿਦਿਆ ਨੂੰ ਆਪਣੇ ਭਰਮ ਜਾਲ ਵਿਚ ਫਸਾਈ ਰੱਖਣਾ ਭਾਉਂਦਾ ਹੈ।
੪. ਮਨ ਆਪਣੇ ਕਾਬੂ ਵਿਚ ਚਲਾਇਆ ਪਸੰਦ ਕਰਦਾ ਹੈ।

ਇਨ੍ਹਾਂ ਝਗੜਿਆਂ ਵਿਚ ਹੀ ਜੀਵ ਨੇ ਜਨਮ ਗਵਾ ਲਿਆ ਹੈ। ਝੂਠੀ ਮਾਇਆ ਨੇ ਸਾਰੇ ਜਗਤ ਨੂੰ ਫਸਾਇਆ ਹੋਇਆ ਹੈ, ਪਰ ਮੈਂ ਤਾਂ ਅਕਾਲ ਪੁਰਖ ਨੂੰ ਅਰਾਧ ਕੇ ਸੁਖ ਪਰਮਾਨੰਦ ਸਰੂਪ ਮੋਖ ਨੂੰ ਪ੍ਰਾਪਤ ਕੀਤਾ ਹੈ।

ਭਗਤ ਕਬੀਰ ਜੀ ਨੇ ਇਸ ਸ਼ਬਦ ਵਿਚ ਨਿਰੰਕਾਰੀ ਵਰਣਨ ਰਾਹੀਂ ਨਿਰੰਕਾਰ ਦੇ ਸੰਸਾਰੀ ਪਸਾਰੇ ਅਤੇ ਮੁੜ ਸੰਸਾਰੀ ਅਵਸਥਾਉ ਨਿਰੰਕਾਰੀ ਭਾਵ ਵਿਖੇ ਚੜ੍ਹਾਓ ਦੀ ਪ੍ਰਕਿਰਿਆ ਸੰਖੇਪ ਮਾਤਰ ਉਚਾਰੀ ਹੈ। ਅਰਥਾਤ :

੧. ਪਹਿਲਾਂ ਪਹਿਲ ਸੰਸਾਰ (ਇਸਥਿਤ ਵਿਖੇ) ਇਕੱਲੜਾ ਨਿਰੰਕਾਰ ਹੀ ਸੀ ਜੋ ਚੇਤਨਾ ਦਾ ਪਰਮ ਸੋਮਾ (ਪਿਤਾ ਰੂਪ) ਹੈ।
੨. ਅਚਨਚੇਤ ਹੀ ਉਸ ਨੇ ਇਸ ਇਕੱਲ ਨੂੰ ਅਨੁਭਵ ਕੀਤਾ, ਜੋ ਉਸ ਦਾ ਨਿੱਜੀ ਗਿਆਨ ਕਹਾਇਆ (ਇਸ ਦਾ ਮੁਖ ਪਾਤਰ)।
੩. ਉਪਰੰਤ, ਉਕਤ ਇਕੱਲੜੇ ਭਾਵ ਤੋਂ ਫੁਰੀ ਹੈ ਸਰੂਪੀ ਚੇਤਨਾ, ਜੋ ਗਿਆਨ ਦੀ ਭੈਣ ਸੁਰਤਿ ਨਾਉ ਨਾਲ ਸੱਦੀ ਜਾਂਦੀ ਹੈ।
੪. ਇਉਂ ਕਰਕੇ ਇਕ 'ਮੈਂ ਹਾਂ' ਦੇ ਗਿਆਨ ਹੁੰਦੇ ਸਾਰ ਹੀ ਬਹੁਤ ਹੋਵਾਂ, ਐਸੀ ਮਨਸਾ ਹੋਈ ਜਿਸ ਦਾ ਨਾਂ ਲਿਆ ਜਾਂਦਾ ਹੈ 'ਮਾਇਆ' (ਰਚਨਾ ਦੀ ਮੂਲ ਸ਼ਕਤੀ), ਜਿਸ ਨੂੰ ਇਥੇ ਸੁਰਤਿ ਚੇਤਨਾ ਦੀ ਸੱਸ ਕਿਹਾ ਗਿਆ ਹੈ।
੫. ਇਸ ਮਨਸਾ ਮਾਈ ਨੂੰ ਅਮਲੀ ਰੂਪ ਵਿਚ ਵਰਤਾਉਣ ਦੀ ਖ਼ਾਤਰ ਫੇਰ ਹੋਇਆ ਇਸ ਦਾ ਸਹਿਕਾਰੀ ਸਾਥੀ ਨਿਰੰਕਾਰੀ ਜੋਤਿ ਤੇ ਜਾਂ ਇਹੋ ਹੀ ਸੱਦਿਆ ਗਿਆ ਹੈ ਸੁਰਤਿ ਦਾ ਸਹੁਰਾ (ਕਰਤਾਰ)।
੬. ਇਸ ਮਾਇਆ ਵਿਚ ਨਿਰੰਕਾਰੀ ਜੋਤਿ ਤੇਜ ਦੇ ਮੇਲ ਤੋਂ ਸ੍ਰਿਸ਼ਟੀ ਮਰਯਾਦਾ ਦਾ ਫੁਰਨਾ ਵਰਤਨਹਾਰਾ ਉਪਜਿਆ ਬ੍ਰਹਿਮੰਡੀ ਮਨ ਜੋ ਈਸ਼ਵਰ ਦਾ ਜੇਠਾ ਪੁੱਤਰ (ਕਾਲ) ਨਾਮ ਨਾਲ ਸੱਦਿਆ ਜਾਂਦਾ ਹੈ, ਜਿਸ ਨੂੰ ਇਸ ਸ਼ਬਦ ਵਿਚ ਚੇਤਨਾ ਦਾ ਜੇਠ ਵਰਣਨ ਕੀਤਾ ਗਿਆ ਹੈ।
੭. ਇਉਂ ਫਿਰ ਈਸ਼ਵਰ ਮਾਇਆ ਨੇ ਇਸ ਕਾਲ ਕਲਪਨਾ ਦੇ ਅਧੀਨ ਸਮੂਹ ਸਾਕਾਰ ਸਾਜਨਾ ਸਾਜੀ, ਜਿਸ ਨੂੰ ਸਿਰਜੀਵਤਾ ਵਿਖੇ ਲਿਆਉਣ ਖ਼ਾਤਰ ਫੇਰ ਈਸ਼ਵਰ ਨੇ ਆਪਣਾ ਨਿੱਜੀ ਤੇਜ ਜੀਵ ਸਰੂਪੀ ਪ੍ਰਗਟਾਇਆ ਤੇ

ਸੰਸਾਰੀ ਖੇਡ ਨਿਬਾਹੁਣ ਲਈ, ਇਸ ਨਾਲ ਸੁਰਤਿ ਦਾ ਜੋੜ, ਜੋੜ ਕੇ ਇਸਤਰੀ ਭਰਤਾ ਬਣਾਏ, (ਈਸ਼ਵਰ ਤੇ ਮਾਇਆ ਦੇ ਨੂੰਹ ਪੁੱਤਰ)।

੮. ਇਕ ਹੋਰ ਵੀ ਛੋਟਾ ਪੁੱਤਰ ਈਸ਼ਵਰ ਮਾਇਆ ਨੇ ਉਪਜਿਆ, ਤਾਂ ਜੋ ਜੀਵ-ਆਤਮਾ ਦਾ ਸਾਥੀ ਹੋ ਸੰਸਾਰੀ ਵਰਤਾਰੇ ਵਿਖੇ ਉਸ ਨੂੰ ਸੁਖਲਤਾ ਪਹੁੰਚਾਉਂਦਾ ਰਹੇ। ਉਹ ਹੈ ਸੰਕਲਪ-ਵਿਕਲਪ ਦਾ ਮੂਲ ਕਾਰਨ (ਪਿੰਡ ਮਨ, ਸੁਰਤਿ ਦਾ ਦੇਵਰ ਸਰੂਪ)।

੯. ਮਨ ਸੁਰਤਿ ਤੇ ਆਤਮਾ ਇਕ ਘਾਟ 'ਤੇ ਜਾਣ ਤਾਂ ਸੰਸਾਰੀ ਖੇਡ ਖੇਡੀ ਨਹੀਂ ਜਾਂਦੀ, ਜਿਸ ਕਰਕੇ ਇਨ੍ਹਾਂ ਨੂੰ ਬਹਿਲਾਈ ਰੱਖਣ ਵਾਸਤੇ ਪਰਗਟ ਕੀਤੀ ਗਈ ਅਵਿੱਦਿਆ ਨਾਂ ਦੀ ਪੁੱਤਰੀ ਜੋ ਸੁਰਤਿ ਦੀ ਨਨਾਣ ਨਾਂ ਨਾਲ ਚਿਤਾਰੀ ਗਈ।

੧੦. ਸਭ ਸਾਜਨਾ ਸਾਜਨ ਉਪਰੰਤ ਲੱਗ ਪਈ ਪਿਤਾ ਪੁੱਤਰ ਦੀ ਲੜਾਈ ਅਰਥਾਤ ਕਾਲ ਚਾਹੁੰਦਾ ਹੈ ਕਿ ਸੰਸਾਰ ਉਪਰ ਉਸ ਦਾ ਅਧਿਕਾਰ ਵਰਤੇ ਤੇ ਈਸ਼ਵਰ ਆਪਣੀ ਮਾਲਕੀ ਦਾ ਹੱਥ ਰੱਖਦਾ ਹੈ।

੧੧. ਪਰ ਮਾਇਆ ਸਦਾ ਹੀ ਮਤਵਾਲੀ ਹੋਈ ਪੁੱਤਰ ਕਾਲ ਦੇ ਧੜੇ ਵੱਲ ਰਹਿੰਦੀ ਹੈ।



੧੨. ਗੁਰਮੁਖਿ ਜਨ, ਇਸ (ਈਸ਼ਵਰ, ਮਾਇਆ, ਕਾਲ, ਅਵਿਦਿਆ ਤੇ ਮਨ) ਪੰਚ ਭੂ-ਆਤਮੇ ਨੂੰ ਬਿਰਥਾ ਹੀ ਝਗੜਾ ਸਮਝ ਕੇ ਸੁਰਤਿ ਨੂੰ ਅੰਤਰ-ਆਤਮੇ ਵਿਖੇ ਲਿਵਲੀਨ ਕਰਕੇ, ਨਿਰੰਕਾਰ ਪਦ ਰੂਪ ਪਰਮ ਅਨੰਦ ਨੂੰ ਪ੍ਰਾਪਤ ਕਰਦੇ ਹਨ ਜੋ ਸਿਧਾਂਤ ਭਗਤ ਜੀ ਨੇ ਇਸ ਸ਼ਬਦ ਵਿਚ ਦੱਸਿਆ ਹੈ।

ਭਗਤ ਕਬੀਰ ਜੀ ਆਪਣੇ ਇਕ ਮਿੱਤਰ ਯੋਗੀ ਨੂੰ ਮਿਲਣ ਉਨ੍ਹਾਂ ਦੇ ਆਸ਼ਰਮ ਵਿਚ ਗਏ। ਪਰ ਉਥੇ ਪਹੁੰਚ ਕੇ ਅਚਨਚੇਤ ਪਤਾ ਲੱਗਾ ਕਿ ਯੋਗੀ ਜੀ ਚਲਾਣਾ ਕਰ ਗਏ ਹਨ। ਉਸ ਸਮੇਂ ਭਗਤ ਕਬੀਰ ਜੀ ਨੇ ਮਨੁੱਖੀ ਜੀਵਨ ਪ੍ਰਥਾਏ ਇਹ ਸ਼ਬਦ ਉਚਾਰਿਆ:

**ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ॥**
**ਇੜਾ ਪਿੰਗੁਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

ਅਰਥਾਤ, ਪੰਜ ਤੱਤਾਂ ਦੇ ਸਰੀਰ ਦਾ ਉਹ ਪੁਤਲਾ ਯੋਗੀ ਜੋ ਇਸ ਅਸਥਾਨ 'ਤੇ ਰਹਿੰਦਾ ਸੀ, ਉਹ ਹੁਣ ਇਥੇ ਨਹੀਂ ਰਹਿ ਰਿਹਾ। ਕਬੀਰ ਜੀ ਸਾਨੂੰ ਸੁਝਾਉ ਦਿੰਦੇ ਲਿਖ ਰਹੇ ਹਨ ਕਿ ਇੜਾ, ਪਿੰਗਲਾ ਤੇ ਸੁਖਮਨਾ ਪ੍ਰਾਣ ਨਾੜੀਆਂ, ਜੋ ਸਰੀਰਕ ਦੁਆਰੇ ਤੋਂ ਦਸਮ ਦੁਆਰੇ ਜਾਣ ਲਈ ਪ੍ਰਾਣਾਯਾਮ ਕਰਦਿਆਂ

(ਸਮਾਧੀ ਲਾ ਕੇ) 'ਬੰਦੇ' (ਅਰਾਧਨਾ) ਭਾਵ ਬੰਦਗੀ ਕਰਿਆ ਕਰਦਾ ਸੀ, ਉਹ ਵੀ ਇਸ ਯੋਗੀ ਦੀ ਯੋਗ ਸਾਧਨਾ, ਦਮਕ ਅਵ (ਅਬ) ਸੋਚੋ ਕਤ ਜਾਹੀ, ਕਿਥੇ ਚਲੀ ਗਈ ਹੈ, ਭਾਵ ਉਸ ਨੂੰ ਮੌਤ ਤੋਂ ਬਚਾ ਨਹੀਂ ਸਕੀ। ਇਹ ਜੋ ਗਿਆਨ ਦਾ ਸਾਧਨ ਮੰਨ ਰੱਖਿਆ ਸੀ, ਅੱਜ ਇਹ ਬੰਧਨ ਭਾਸ ਰਿਹਾ ਹੈ, ਤਾਂ ਤੇ ਇਨ੍ਹਾਂ ਦੇ ਕਰਨ ਦੀ ਵੀ ਲੋੜ ਨਹੀਂ, ਭਾਵ ਅਗਿਆਨ-ਕਾਲ ਵਿਚ ਸਭ ਕੁਝ ਸੱਚ ਭਾਸਦਾ ਸੀ, ਪਰ ਗਿਆਨ ਹੋ ਜਾਣ 'ਤੇ ਜੇ ਪੰਜੇ ਤੱਤ ਹੀ ਨਹੀਂ ਰਹੇ ਤਾਂ ਇਨ੍ਹਾਂ ਤੋਂ ਬਣਿਆ ਹੋਇਆ ਜਗਤ ਕਿਵੇਂ ਰਹਿ ਸਕਦਾ ਹੈ ? ਕੇਵਲ ਨਿਰੰਕਾਰ ਹੀ ਅਬਿਨਾਸੀ, ਸਦਾ ਰਹਿਣ ਵਾਲਾ ਹੈ :

**ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ॥**
**ਏਹ ਸੰਸਾ ਮੋ ਕਉ ਅਨਦਿਨੁ ਬਿਆਪੈ ਮੋ ਕਉ ਕੋ ਨ ਕਹੈ ਸਮਝਾਈ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

ਤਾਗਾ ਤੂਟਾ ਭਾਵ ਉਹ ਸਮਾਧੀ ਦੀ ਤਾਰ ਜੋ ਕਰਤਾਰ ਨਾਲ ਜੋੜਦੀ ਹੈ, ਟੁੱਟ ਗਈ ਹੈ। ਗਗਨ ਬਿਨਸ ਗਿਆ, ਗਗਨ ਦਸਮ-ਦੁਆਰ ਸਮਾਧੀ ਦੀ ਥਾਂ ਭੀ ਨਾ ਰਹੀ। ਤੇਰਾ ਅਨਹਦ ਨਾਦ ਕਰਨ ਵਾਲਾ ਬੋਲਦਾ ਪੁਰਖ ਕਿਸ ਟਿਕਾਣੇ ਜਾ ਕੇ ਲੀਣ ਹੋ ਗਿਆ ਹੈ। ਇਹ ਸੋਚ-ਫ਼ਿਕਰ ਮੈਨੂੰ ਰਾਤ ਦਿਨ ਵਿਆਪ ਰਿਹਾ ਹੈ। ਮੈਨੂੰ ਇਸ ਬਾਰੇ ਕੋਈ ਕਿਉਂ ਨਹੀਂ ਸਮਝਾਉਂਦਾ, ਭਾਵ ਜੀਵ ਨੂੰ ਇਸ ਗੱਲ ਦੀ ਸਮਝ ਕਿਉਂ ਨਹੀਂ ਆਉਂਦੀ ਕਿ ਮੌਤ ਆਉਣੀ ਹੈ, ਜਿਸ ਨਾਲ ਸਰੀਰ ਦਾ ਢਾਂਚਾ ਨਾਸ ਹੋ ਜਾਣਾ ਹੈ ਤੇ ਆਤਮਾ ਨੇ ਆਪਣਾ ਠਿਕਾਣਾ ਛੱਡ ਦੇਣਾ ਹੈ, ਅਰਥਾਤ ਮੋਹ ਰੂਪੀ ਧਾਗਾ ਟੁੱਟ ਗਿਆ ਹੈ, ਲੋਭ ਰੂਪੀ ਗਗਨ ਫੁੱਟ ਗਿਆ ਹੈ। ਮੋਹ ਲੋਭ ਦੇ ਵੱਸ ਹੋ ਕੇ ਹੀ ਜੀਵ ਮੇਰਾ-ਤੇਰਾ ਕਰਦਾ ਹੈ। ਜਦ ਇਹ ਨਾਸ ਹੋ ਗਏ ਤਾਂ ਮੇਰਾ-ਤੇਰਾ ਵੀ ਨਹੀਂ ਰਹੇਗਾ :

**ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ॥**
**ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

ਭਾਵ, ਸਰੀਰ ਰੂਪੀ ਪਿੰਡ ਵਿਚ ਜੋ ਬ੍ਰਹਿਮੰਡ ਦੀ ਆਤਮਾ ਵੱਸਦੀ ਸੀ, ਜਦੋਂ ਨਾ ਪਿੰਡ ਰੂਪੀ ਸਰੀਰ ਰਿਹਾ, ਨਾ ਬ੍ਰਹਿਮੰਡ ਰੂਪੀ ਆਤਮਾ ਰਹੀ ਤਾਂ ਫਿਰ ਇਸ ਦਾ ਰਚਨਹਾਰ ਅਕਾਲ ਪੁਰਖ ਵੀ ਉਥੇ ਕਿਸ ਤਰ੍ਹਾਂ ਰਹਿ ਸਕਦਾ ਹੈ ? ਤਾਂ ਤੇ ਇਹ ਸਮਝ ਲਵੋ ਕਿ "ਜੋੜਨਹਾਰੋ ਸਦਾ ਅਤੀਤਾ" ਭਾਵ ਬ੍ਰਹਿਮੰਡ (ਆਤਮਾ) ਤੇ ਪਿੰਡ (ਸਰੀਰ) ਨੂੰ ਜੋੜਨਹਾਰ ਅਕਾਲ ਪੁਰਖ ਜੋ ਸਦਾ ਰਹਿਣ ਵਾਲਾ ਹੈ, ਭਾਵ ਅਤੀਤਾ (ਅਲੱਗ) ਹੀ ਰਹਿੰਦਾ ਹੈ, ਉਸ ਨੂੰ ਕਿਸ ਤਰ੍ਹਾਂ ਆਖੀਏ ਕਿ ਕਿਸ ਵਿਚ ਸਮਾਇਆ ਹੋਇਆ ਹੈ ? ਭਾਵ ਪਾਰਬ੍ਰਹਮ ਪਰੀਪੂਰਨ (ਸਮਾਇਆ ਹੋਇਆ) ਆਦਿ ਨਾਮਾਂ ਰਾਹੀਂ ਵੀ ਉਸ ਨੂੰ ਵਰਨਿਆ ਨਹੀਂ ਜਾ

ਸਕਦਾ, ਅਰਥਾਤ ਜਿਸ ਮਾਇਆ ਤੋਂ ਜਗਤ ਸਤਿ ਪ੍ਰਤੀਤ ਹੁੰਦਾ ਹੈ, ਉਹ ਮਾਇਆ ਬ੍ਰਹਮ ਨਾਲ ਜੋੜੀ ਜਾਵੇ ਤਾਂ ਜੁੜਦੀ ਨਹੀਂ ਕਿਉਂਕਿ ਬ੍ਰਹਮ ਸਤਿ ਚਿਤ ਅਨੰਦ ਹੈ ਤੇ ਮਾਇਆ ਇਸ ਦੇ ਉਲਟ ਅਸਤਿ ਜੜ੍ਹ ਤੇ ਦੁਖ ਹੈ। ਇਹ ਟੁੱਟਦੀ ਵੀ ਨਹੀਂ ਕਿਉਂਕਿ ਮਾਇਆ ਬ੍ਰਹਮ ਦੀ ਸ਼ਕਤੀ ਹੈ, ਜੋ ਵੱਖਰੀ ਹੋ ਨਹੀਂ ਸਕਦੀ ਭਾਵ ਮਾਇਆ ਨੂੰ ਬਿਨਾਸੀ ਤੇ ਬ੍ਰਹਮ ਨੂੰ ਸਤਿ ਸਮਝੋ:

**ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ॥**
**ਕਾ ਕੋ ਠਾਕੁਰੁ ਕਾ ਕੋ ਸੇਵਕੁ ਕੋ ਕਾਹੂ ਕੈ ਜਾਸੀ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

ਏਸੇ ਤਰ੍ਹਾਂ ਕਿਸੇ ਜੀਵ ਦੀ ਸੁਰਤੀ ਵੀ ਉਨਾ ਚਿਰ ਅਕਾਲ ਪੁਰਖ ਨਾਲ ਨਹੀਂ ਜੁੜ ਸਕਦੀ, ਜਿੰਨਾ ਚਿਰ (ਜਬ ਲਗੁ ਹੋਇ ਬਿਨਾਸੀ) ਉਹ ਇਸ ਬਿਨਸਨਹਾਰ ਜੀਵਨ ਵਿਚ ਦੁਨਿਆਵੀ ਆਸਾਂ ਰੱਖਦਾ ਹੋਇਆ ਜੀਵਨ ਜੀਅ ਰਿਹਾ ਹੈ। ਪਰ ਜੇ ਉਹ ਆਪਣਾ ਜੀਵਨ, ਜੀਵਨ ਦੀਆਂ ਆਸਾਂ (ਨਾ ਮਾਤ-ਲੋਕ ਸੰਬੰਧੀ ਨਾ ਪਰਲੋਕ ਸੰਬੰਧੀ) ਤੋਂ ਬਿਨਾਂ ਜੀਵੇਗਾ ਤਾਂ ਇਉਂ ਨਾ ਤਾਂ ਉਸ ਨੂੰ ਕਿਸੇ ਯੋਗ ਸਾਧਨਾ ਦੁਆਰਾ ਸੁਰਤਿ ਜੋੜੀਦੀ ਜੋੜਨੀ ਪਊ ਤੇ ਨਾ ਹੀ ਉਸ ਦੀ ਲੱਗੀ ਸੁਰਤਿ ਤੋੜੀਦੀ ਕਿਵੇਂ ਟੁੱਟ ਸਕੇਗੀ? ਭਾਵ ਆਸਾ ਤੋਂ ਬਿਨਾਂ ਜੀਵਨ ਜੀਅ ਰਿਹਾ ਜੀਵ, ਜੋਗ-ਵਿਯੋਗ ਸਾਧਨਾ ਤੋਂ ਉੱਚਾ ਹੋਇਆ ਰਹਿੰਦਾ ਹੈ। ਇਸ ਕਰਕੇ ਅਜਿਹੀ ਅਵਸਥਾ ਤੋਂ ਬਿਨਾਂ ਕੌਣ ਕੋਈ ਮਾਲਕ (ਠਾਕੁਰ) ਤੇ ਕੌਣ ਕੋਈ ਸੇਵਕ ਹੋਵੇਗਾ ਤੇ ਕਿਸ ਪਾਸ ਆਵੇ-ਜਾਵੇਗਾ, ਭਾਵ ਜੀਵਨ ਸਭ ਸੁਪਨੇ ਦੀ ਖੇਡ ਸਮਾਨ ਹੈ। ਇਥੇ ਕੋਈ ਸਥਿਰ ਨਹੀਂ ਹੈ ਅਤੇ ਨਾ ਹੀ ਕੋਈ ਜੰਮਦਾ-ਮਰਦਾ ਹੈ। ਜਿਸ ਤਰ੍ਹਾਂ ਸੁਪਨਾ ਦੂਰ ਹੋਣ ਨਾਲ ਚਿੰਤਾ ਫ਼ਿਕਰ ਵੀ ਦੂਰ ਹੋ ਜਾਂਦਾ ਹੈ, ਭਗਤ ਕਬੀਰ ਜੀ ਕਹਿ ਰਹੇ ਹਨ ਕਿ ਅਗਿਆਨ-ਕਾਲ ਵਿਚ ਤਾਂ ਠਾਕੁਰ ਸੇਵਕ ਤਾਂ ਆਉਣਾ-ਜਾਣਾ ਪ੍ਰਤੀਤ ਹੁੰਦਾ ਸੀ, ਪਰ ਗਿਆਨ ਹੋ ਜਾਣ ਨਾਲ "ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ", ਇਹ ਜਾਣ ਲਿਆ ਹੈ ਤੇ ਇਸ ਤਰ੍ਹਾਂ ਕੌਣ ਸੁਆਮੀ, ਕੌਣ ਸੇਵਕ ਹੈ, ਫਿਰ ਜਦ "ਬੀਠਲ ਬਿਨੁ ਸੰਸਾਰੁ ਨਹੀ" ਤਾਂ ਆਉਣਾ ਜਾਣਾ ਕਿਸ ਦਾ ਹੈ?

**ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ॥**
**ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

ਭਗਤ ਕਬੀਰ ਜੀ ਕਹਿੰਦੇ ਹਨ ਕਿ ਸਾਡੀ ਤਾਂ ਇਸ ਤਰ੍ਹਾਂ ਅਕਾਲ ਪੁਰਖ ਨਾਲ ਬਿਨਾਂ ਆਸਾਂ ਦੇ ਲਿਵ ਲੱਗੀ ਹੋਈ ਹੈ, ਜਿਥੇ ਸਾਡੀ ਸੁਰਤਿ ਦਿਨੇ ਰਾਤ ਸਦੀਵੀ ਟਿਕ ਰਹੀ ਹੈ ਪਰ ਉਸ ਅਵਸਥਾ ਦਾ ਮਰਮ (ਭੇਦ) ਕੇਵਲ ਅਕਾਲ ਪੁਰਖ ਆਪ ਹੀ ਜਾਣਦਾ ਹੈ। ਕਿਉਂਕਿ ਕੇਵਲ ਅਕਾਲ ਪੁਰਖ ਹੀ ਸਦਾ

ਅਬਿਨਾਸੀ (ਨਾਸ ਤੋਂ ਰਹਿਤ) ਹੈ, ਭਾਵ ਆਪਣੇ ਅਤੇ ਪਰਾਏ ਭਾਵ ਨੂੰ ਸਮੂਲਚੇ ਤੌਰ 'ਤੇ ਵਿਸਾਰ ਕੇ, ਜੋ ਅਡੋਲ ਨਿਰੰਕਾਰ ਦੇ ਭਾਵ ਵਿਖੇ ਟਿਕੇਗਾ, ਉਹ ਨਿਰੰਕਾਰ ਦੇ ਭੇਦ ਨੂੰ ਪਾ ਸਕੇਗਾ। ਇਹ ਸਭ ਹਰਿ ਸਿਮਰਨ ਦੀ ਬਰਕਤ ਨਾਲ ਹੀ ਹੁੰਦਾ ਹੈ, ਜਿਸ ਨਾਲ ਜੀਵ ਅੰਦਰ ਅਜੀਬ ਤਬਦੀਲੀ ਆਉਂਦੀ ਹੈ। ਅਜਿਹੀ ਅਵਸਥਾ ਵਿਚ ਮੋਹ-ਮਾਇਆ, ਵਿਸ਼ੇ-ਵਿਕਾਰਾਂ ਦਾ ਰੌਲਾ ਮੁੱਕ ਜਾਂਦਾ ਹੈ ਤੇ ਕੇਵਲ ਨਿਰੰਕਾਰ ਹੀ ਨਿਰੰਕਾਰ ਹਰ ਵੇਲੇ ਹਿਰਦੇ ਵਿਚ ਟਿਕਿਆ ਰਹਿੰਦਾ ਹੈ। ਮਨ ਵਿਚ ਕੋਈ ਫੁਰਨਾ ਨਹੀਂ ਆਉਂਦਾ, ਕਿਉਂਕਿ ਉਸ ਪਾਰਬ੍ਰਹਮ ਪਰਮੇਸ਼ਰ ਦੀ ਮਿਹਰ ਨਾਲ ਮਨ ਦੇ ਸਾਰੇ ਮਾਇਕ-ਸ਼ੋਰ ਨਾਸ ਹੋ ਜਾਂਦੇ ਹਨ। ਸਾਰੇ ਇੰਦਰਿਆਂ ਦੀ ਚੇਸ਼ਟਾ ਮੁੱਕ ਜਾਂਦੀ ਹੈ ਤੇ ਮਨ ਸਰੀਰਕ ਮੋਹ ਵੱਲੋਂ, ਮਿੱਤਰ ਸੱਜਣਾਂ ਦੇ ਮੋਹ ਵੱਲੋਂ, ਸੰਸਾਰਕ ਪਦਾਰਥਾਂ ਦੇ ਮੋਹ ਵੱਲੋਂ ਉਚਾਟ ਹੋ ਕੇ ਕੇਵਲ ਅਕਾਲ ਪੁਰਖ ਨਾਲ ਹੀ ਮੋਹ ਪ੍ਰੇਮ ਕਰਨ ਲੱਗ ਪੈਂਦਾ ਹੈ।

## (ੳ) ਮਨੁੱਖੀ ਜੀਵਨ ਤੇ ਧਰਮ

ਅਕਾਲ ਪੁਰਖ ਵਾਹਿਗੁਰੂ ਨੇ ਸਤਿਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ ਰਾਹੀਂ ਜੋ ਸਿੱਖਿਆ ਸਾਨੂੰ ਬਖ਼ਸ਼ੀ ਹੈ, ਉਹ ਸਾਡੇ ਜੀਵਨ ਲਈ ਇਕ ਗਾਡੀ ਰਾਹ ਬਣਾ ਦਿੱਤਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਹੁਤ ਸੰਖੇਪ ਤਰੀਕੇ ਨਾਲ ਸਾਨੂੰ ਆਪਣਾ ਜੀਵਨ ਬਿਤਾਉਣ ਲਈ ਤਿੰਨ ਗੱਲਾਂ ਹੀ ਕਹੀਆਂ :

੧. ਧਰਮ ਦੀ ਕਿਰਤ ਕਰਨੀ;
੨. ਵੰਡ ਛਕਣਾ; ਤੇ
੩. ਨਾਮ ਜਪਣਾ।

ਇਹ ਭਾਵੇਂ ਬਹੁਤ ਸੰਖੇਪ ਸਿੱਖਿਆ ਹੈ, ਪਰ ਅਮਲੀ ਤੌਰ 'ਤੇ ਜੀਵਨ-ਸੁਧਾਰ ਲਈ ਬਹੁਤ ਉੱਚੀ ਤੇ ਆਦਰਸ਼ਕ ਹੈ। ਸਚਾਈ ਤਾਂ ਇਹ ਹੈ ਕਿ ਸੰਸਾਰੀ ਮਨੁੱਖ ਕੇਵਲ ਸਰੀਰਕ ਜਾਂ ਮਾਨਸਿਕ ਸ਼ਕਤੀ ਦੇ ਹੀ ਲੋੜਵੰਦ ਹਨ, ਜਿਸ ਦੀ ਪ੍ਰਾਪਤੀ ਲਈ ਉਹ ਸਾਰੀ ਉਮਰ ਆਪਣੇ ਵਿਚਾਰ ਕੇਂਦਰਤ ਕਰੀ ਰੱਖਦੇ ਹਨ। ਜੇ ਇਹ ਸਰੀਰਕ ਜਾਂ ਮਾਨਸਿਕ ਤਾਕਤ ਲੋੜ ਅਨੁਸਾਰ ਮਿਲ ਜਾਵੇ ਤਾਂ ਰੱਜ ਗਏ, ਪਰ ਆਤਮਿਕ ਖੇਡ ਇਸ ਤੋਂ ਪਰ੍ਹੇ ਦੀ ਗੱਲ ਹੈ। ਇਸ ਆਤਮਿਕ ਖੇਡ ਨੂੰ ਤਾਂ ਉਹ ਨੈਣ ਹੀ ਦੇਖਦੇ ਹਨ, ਜੋ ਅਕਾਲ ਪੁਰਖ ਦੇ ਦਰਸ਼ਨਾਂ ਦੇ ਤ੍ਰਿਸ਼ਨਾਲੂ ਹੁੰਦੇ ਹਨ ਤੇ ਕੇਵਲ ਅਜਿਹੇ ਗੁਰੂ ਪਿਆਰਿਆਂ, ਗੁਰੂ ਸਿੱਖਾਂ ਦਾ ਜੀਵਨ ਹੀ ਆਦਰਸ਼ਕ, ਧੰਨਤਾ ਯੋਗ ਤੇ ਦੂਜਿਆਂ ਲਈ ਸਿੱਖਿਆਦਾਇਕ ਹੁੰਦਾ ਹੈ। ਜਗਿਆਸੂ ਲਈ ਹਰ ਸਦਮਾ ਤਰੱਕੀ ਦਾ ਕਦਮ ਹੈ। ਹਰ ਠੋਕਰ

ਜੀਵਨ-ਉੱਨਤੀ ਦੀ ਪਉੜੀ ਹੈ। ਜੋ ਉਸ ਨੂੰ ਪਹਿਲੇ ਨਾਲੋਂ ਉੱਚਾ ਤੇ ਦਾਨਾ ਬਣਾਉਂਦੀ ਹੈ, ਪਰ ਉਦੋਂ ਜਦੋਂ ਜਗਿਆਸੂ ਅੰਦਰ ਜੀਊਣ ਦੀ ਕਣੀ ਹੋਵੇ। ਸਾਈਂ ਦੇ ਰੰਗ ਤੇ ਭੇਦ ਸਾਈਂ ਆਪ ਹੀ ਜਾਣਦਾ ਹੈ, ਜਿਸ ਨੂੰ ਸੰਸਾਰੀ ਜੀਵ ਨਹੀਂ ਸਮਝ ਸਕਦੇ, ਫੇਰ ਵੀ ਸਾਈਂ ਅਕਾਲ ਪੁਰਖ ਵੱਲੋਂ ਕੀਤੇ ਗਏ ਕੰਮਾਂ 'ਤੇ ਸੰਸਾਰੀ ਲੋਕਾਂ ਵੱਲੋਂ ਟੀਕਾ-ਟਿੱਪਣੀਆਂ ਹੁੰਦੀਆਂ ਰਹਿੰਦੀਆਂ ਹਨ। ਕੇਵਲ ਅਕਾਲ ਪੁਰਖ 'ਤੇ ਭਰੋਸਾ ਰੱਖਣ ਵਾਲੇ ਜੀਵ ਜਾਂ ਗੁਰੂ ਪਿਆਰੇ, ਗੁਰੂ ਸਵਾਰੇ ਜਗਿਆਸੂ ਹੀ ਇਹ ਜਾਣਦੇ ਹਨ ਕਿ ਜੋ ਕੁਝ ਹੋ ਰਿਹਾ ਹੈ, ਉਸ ਸੱਚੇ ਪਾਤਿਸ਼ਾਹ ਦੇ ਹੁਕਮ ਅੰਦਰ ਹੋ ਰਿਹਾ ਹੈ ਤੇ ਇਸ ਵਿਚ ਸਾਰੇ ਸੰਸਾਰ ਦੇ ਜੀਵਾਂ ਦੀ ਭਲਾਈ ਹੈ।

ਸੰਸਾਰੀ ਲੋਕਾਂ ਤੇ ਅਕਾਲ ਪੁਰਖ ਦੇ ਪਿਆਰਿਆਂ ਵਿਚ ਕਾਫ਼ੀ ਅੰਤਰ ਹੈ। ਸੰਸਾਰੀ ਮਨੁੱਖਾਂ ਵਿਚ ਪਸ਼ੂ-ਬਿਰਤੀ ਪ੍ਰਬਲ ਹੈ। ਜੇ ਅਸੀਂ ਆਪਣੇ ਮਨ ਵਿਚ ਕੰਘੀ ਮਾਰੀਏ ਭਾਵ ਪੜਚੋਲ ਕਰੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਅਸੀਂ ਕੀ ਕਰਦੇ ਹਾਂ। ਇਹ ਸਾਡੀਆਂ ਰੁਚੀਆਂ ਤੇ ਕਰਮ ਪਸ਼ੂਆਂ ਤੋਂ ਵੀ ਮਾੜੇ ਹਨ, ਜੋ ਅਸੀਂ ਨਿਤਾਪ੍ਰਤੀ ਕਰਦੇ ਹਾਂ, ਭਾਵ:

੧. ਨਿਆਉਂ ਨਾ ਕਰਨਾ;
੨. ਦੂਜੇ ਦਾ ਹੱਕ ਖੋਹਣਾ;
੩. ਦੂਜਿਆਂ ਦੀ ਨਿੰਦਾ ਕਰਨੀ;
੪. ਬਿਨਾਂ ਅੱਖੀਂ ਡਿੱਠੇ ਦੂਜਿਆਂ 'ਤੇ ਦੋਸ਼ ਥਪਣੇ;
੫. ਲੋਭ ਕਰ ਕੇ ਧਨ ਇਕੱਠਾ ਕਰਨਾ;
੬. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਫਸ ਕੇ ਨੀਵੇਂ ਕਰਮ ਕਰੀ ਜਾਣੇ।

ਇਹ ਸਭ ਪਸ਼ੂ-ਬਿਰਤੀਆਂ ਹਨ। ਏਸੇ ਕਾਰਨ ਹੀ ਜਗਤ ਵਿਚ ਕਲੇਸ਼ ਫੈਲ ਰਿਹਾ ਹੈ। ਧਰਮ-ਹੀਣ ਲੋਕ ਧਰਮ ਵਾਲੇ ਕਹਾਉਂਦੇ ਹਨ। ਨਾਂ ਧਰਮ ਦਾ ਰੱਖਦੇ ਹਨ ਪਰ ਕਰਮ ਧਰਮ-ਹੀਣਤਾ ਦੇ ਕਰਦੇ ਹਨ, ਕਿਉਂਕਿ ਇਹ ਮਾਇਆ ਬਹੁਤ ਡਾਢੀ ਹੈ ਤੇ ਸਭਨਾਂ ਨੂੰ ਆਪਣੇ ਪੰਜੇ ਵਿਚ ਫਸਾ ਲੈਂਦੀ ਹੈ। ਸਮਾਂ ਕਲਿਜੁਗ ਦਾ ਚੱਲ ਰਿਹਾ ਹੈ। ਅੱਖਾਂ ਹੁੰਦਿਆਂ ਵੀ ਅੰਨ੍ਹੇਰਾ ਹੈ। ਜਾਂ ਤਾਂ ਲੱਭਦੇ ਹਨ ਆਪਣੇ ਸੁੱਖਾਂ ਲਈ ਤੇ ਆਪਣੇ ਨਾਮਣੇ ਲਈ ਲੋਕਾਂ ਨੂੰ ਮਗਰ ਲਾ ਕੇ ਤੋਰਨ ਵਾਲੇ ਸਾਧੂ, ਜਾਂ ਮਿਲਦੇ ਹਨ ਜੰਤਰਾਂ-ਮੰਤਰਾਂ ਤੇ ਧਾਗੇ-ਤਵੀਤਾਂ ਤੇ ਟੂਣੇ ਕਰਨ ਵਾਲੇ, ਜਿਨ੍ਹਾਂ ਦੇ ਮਗਰ ਲੱਗਿਆਂ ਮਨ ਦੀ ਮੈਲ ਨਹੀਂ ਉਤਰਦੀ, ਸਗੋਂ ਹੋਰ ਚੰਬੜਦੀ ਹੈ। ਜਿਥੇ ਅਜਿਹੀਆਂ ਭੀੜਾਂ ਹੁੰਦੀਆਂ ਹਨ, ਉਥੇ ਬਨਾਵਟ ਦਾ ਵੀ ਬਾਹਲਾ ਹਿੱਸਾ ਹੁੰਦਾ ਹੈ। ਜਗਤ ਵਿਚ ਬੜੇ ਬੜੇ ਦਾਨੇ ਹਨ, ਸ਼ਾਸਤਰ-

ਵੇਤਾ ਹਨ, ਜੋ ਆਪਣੇ-ਆਪ ਹੀ ਪੂਰਨ ਪੁਰਖ ਬਣ ਬੈਠਦੇ ਹਨ। ਉਹ ਗੱਲਾਂ ਵੀ ਚੰਗੀਆਂ ਚਿਕਨੀਆਂ-ਚੋਪੜੀਆਂ ਕਰਦੇ ਹਨ। ਉਨ੍ਹਾਂ ਦੀ ਮਹਿਮਾ ਕਰਨ ਵਾਲੇ ਸੱਜਣ ਸੇਵਕ ਵੀ ਬਣ ਜਾਂਦੇ ਹਨ। ਉਨ੍ਹਾਂ ਦੇ ਭਵਨ ਵੀ ਪਰਸੀਂਦੇ ਹਨ ਤੇ ਇਉਂ ਜਾਪਦਾ ਹੈ ਕਿ ਉਹ ਜਗਤ-ਤਾਰਕ ਸਿੱਖਿਆ-ਦਾਤੇ ਹਨ, ਪਰ ਅਸਲ ਵਿਚ ਉਹ ਤਿਲਾਂ ਦੇ ਖੇਤ ਵਿਚ ਬੁਆੜ ਬੂਟੇ ਵਾਂਗ ਹੁੰਦੇ ਹਨ, ਜਿਸ ਨੂੰ ਕੋਈ ਫਲ ਨਹੀਂ ਲੱਗਦਾ। ਉਹ ਕੇਵਲ ਮਨ ਤੇ ਬੁੱਧਿ ਨਾਲ ਪਰਮਾਰਥ ਦੇ ਵੇਰਵੇ ਜਾਣ ਲੈਣ ਨੂੰ ਹੀ ਉੱਚੀ ਗਤੀ ਸਮਝਦੇ ਹਨ। ਪਰ ਇਹ ਭੁੱਲ ਹੈ, ਕਿਸੇ ਗੱਲ ਦਾ ਜਾਣ ਲੈਣਾ ਹੀ ਕਾਫ਼ੀ ਨਹੀਂ, ਸਗੋਂ ਉਸ ਗੱਲ ਦਾ ਅਪਨਾ ਲੈਣਾ, ਜਾਂ ਹੋ ਜਾਣਾ ਅਸਲ ਤਰੱਕੀ ਹੈ। ਸੱਚਾ ਧਰਮ ਤਾਂ ਇਹ ਹੈ ਕਿ ਸਤਿਗੁਰੂ ਸੱਚੇ ਪਾਤਿਸ਼ਾਹ ਵਾਹਿਗੁਰੂ ਦੀ ਹੋਂਦ ਦਾ ਪ੍ਰਭਾਵ ਲਗਾਤਾਰ ਸਾਡੇ ਮਨ 'ਤੇ ਪੈਂਦਾ ਰਹੇ। ਉਸ ਦੀ ਹਜ਼ੂਰੀ ਦਾ ਚਾਨਣ, ਸੂਰਜ ਦੇ ਚਾਨਣੇ ਵਾਂਗ ਮਨ 'ਤੇ ਪਵੇ, ਜਾਂ ਇਉਂ ਕਹੋ ਕਿ ਸਾਥੋਂ ਕੋਈ ਐਸਾ ਕੰਮ ਨਾ ਹੋਵੇ, ਜਿਸ ਨਾਲ ਵਾਹਿਗੁਰੂ ਦੀ ਹੋਂਦ ਦਾ ਫੁਰਨਾ ਸਾਡੇ ਮਨ ਵਿਚ ਆਉਣਾ ਬੰਦ ਹੋ ਜਾਵੇ।

ਸਿੱਖ ਦਾ ਜੀਵਨ, ਦੂਜਿਆਂ ਨੂੰ ਸੁਖ ਦੇਣ ਵਾਲਾ ਤੇ ਨਿਸ਼ਕਾਮ ਸੇਵਾ-ਭਾਵ ਵਾਲਾ ਹੋਣਾ ਚਾਹੀਦਾ ਹੈ :



**ਸੇਵਾ ਕਰਤ ਹੋਇ ਨਿਹਕਾਮੀ ॥** *(ਗਉੜੀ ਸੁਖਮਨੀ ਮ: ੫, ਅੰਗ ੨੮੬)*

ਜਿਸ ਤਰ੍ਹਾਂ ਕਲਮ ਆਦਿ ਘੜਦਿਆਂ ਸੱਜੇ ਹੱਥ ਨਾਲ ਖੱਬੇ ਹੱਥ 'ਤੇ ਜ਼ਖ਼ਮ ਹੋ ਜਾਵੇ ਤਾਂ ਸੱਜੇ ਹੱਥ ਨੂੰ ਕੋਈ ਸਜ਼ਾ ਨਹੀਂ ਦਿੱਤੀ ਜਾਂਦੀ, ਕਿਉਂਕਿ ਦੋਵੇਂ ਇਕ ਹੀ ਸਰੀਰ ਦੇ ਅੰਗ ਹਨ। ਸੋ ਇਸ ਤਰ੍ਹਾਂ ਆਪਣੇ ਹਮਸਾਏ ਵੀਰਾਂ, ਭੈਣਾਂ ਜਾਂ ਕਿਸੇ ਹੋਰ ਮਨੁੱਖ ਕੋਲੋਂ ਅਚਨਚੇਤ ਕੋਈ ਗ਼ਲਤੀ ਹੋ ਜਾਂਦੀ ਹੈ ਤਾਂ ਉਸ ਨੂੰ ਉਸ ਗ਼ਲਤੀ ਦੀ ਸਜ਼ਾ ਦੇਣੀ ਨਹੀਂ ਬਣਦੀ, ਕਿਉਂਕਿ ਹਰ ਮਨੁੱਖ ਵਿਚ ਪਰਮਾਤਮਾ ਦੀ ਆਤਮਾ ਹੈ, ਜੋ ਪਰਮਾਤਮਾ ਦਾ ਇਕ ਹਿੱਸਾ ਹੈ। ਏਸੇ ਤਰ੍ਹਾਂ ਜਦੋਂ ਅਸੀਂ ਮੂੰਹ ਧੋਂਦੇ ਹਾਂ ਜਾਂ ਤੁਰਦੇ ਹਾਂ ਤਾਂ ਹੱਥ ਮੂੰਹ ਧੋਣ ਦਾ ਕੰਮ ਕਰਦੇ ਹਨ, ਅੱਖਾਂ ਪੈਰਾਂ ਨੂੰ ਰਸਤਾ ਦੱਸਦੀਆਂ ਹਨ। ਫਿਰ ਕੀ ਹੱਥ ਜਾਂ ਅੱਖਾਂ, ਮੂੰਹ ਜਾਂ ਪੈਰ, ਜੋ ਕਿ ਇਕ ਹੀ ਸਰੀਰ ਦਾ ਅੰਗ ਹਨ, ਕੋਈ ਇਹਸਾਨ ਕਰਦੇ ਹਨ ? ਨਹੀਂ, ਇਹ ਇਨ੍ਹਾਂ ਦਾ ਫ਼ਰਜ਼ ਹੈ।

*[ਭਾਈ ਵੀਰ ਸਿੰਘ, 'ਬਾਬਾ ਨੌਧ ਸਿੰਘ' 'ਚੋਂ]*

ਸਿੱਖ ਉਹ ਹੈ, ਜੋ ਮਨੁੱਖੀ ਪਿਆਰ ਤੇ ਸੱਚ ਸਿੱਖਦਾ ਹੈ। ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਜਿਨ੍ਹਾਂ ਮਨੁੱਖ ਨੂੰ ਪਸ਼ੂਆਂ ਵਾਲੀ ਬਿਰਤੀ ਤੋਂ ਆਦਮੀ ਬਣਾ ਦਿੱਤਾ, ਆਦਮੀ ਤੋਂ ਦੇਵਤਾ ਬਣਾ ਦਿੱਤਾ ਤੇ ਸਾਨੂੰ ਦੱਸਿਆ ਕਿ ਸਾਡਾ ਧਰਮ ਨੇਕ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ ਹੈ।

ਸਿੱਖ ਉਹ ਹੈ, ਜੋ ਨਿਰੰਕਾਰ ਨਾਲ ਤੇ ਨਿਰੰਕਾਰ ਦੇ ਉਪਾਏ ਜੀਵਾਂ ਨਾਲ ਪਿਆਰ ਕਰਦਾ ਹੈ। ਜੋ ਮਨੁੱਖ ਆਪਣੇ ਆਪ ਨੂੰ ਵਾਹਿਗੁਰੂ ਦਾ ਸਮਝਦਾ ਹੈ, ਸਾਰੀ ਦੁਨੀਆਂ ਉਸ ਦੀ ਹੈ। ਹਰ ਥਾਂ, ਹਰ ਜਲ, ਹਰ ਅੰਨ ਉਸ ਦਾ ਹੈ, ਕਿਉਂਕਿ ਇਹ ਸਭ ਚੀਜ਼ਾਂ ਵਾਹਿਗੁਰੂ ਦੀਆਂ ਹਨ ਤੇ ਉਹ ਵਾਹਿਗੁਰੂ ਦਾ ਹੈ। ਜੀਵ ਦਾ ਧਰਮ ਹੈ, ਸਭ ਦਾ ਭਲਾ ਕਰਨਾ, ਕਿਸੇ ਦਾ ਬੁਰਾ ਨਾ ਚਿਤਵਣਾ ਤੇ ਨਾ ਹੀ ਕਿਸੇ ਦਾ ਬੁਰਾ ਕਰਨਾ। ਸਤਿਗੁਰੂ ਸੱਚੇ ਪਾਤਿਸ਼ਾਹ ਅਕਾਲ ਪੁਰਖ ਨੂੰ ਆਪਣਾ ਪਿਤਾ ਸਮਝਣਾ ਤੇ ਸਭ ਸ੍ਰਿਸ਼ਟੀ ਦੇ ਮਨੁੱਖਾਂ ਨੂੰ ਭਰਾ ਸਮਝਣਾ। ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ:

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥**

*(ਸਵਈਏ ਮਹਲੇ ਤੀਜੇ ਕੇ, ਅੰਗ ੧੩੯੫)*

ਅਕਾਲ ਪੁਰਖ ਵੱਲੋਂ ਜਗਤ ਦੇ ਉਧਾਰ ਲਈ ਭੇਜੇ ਗਏ। ਉਨ੍ਹਾਂ ਆਪ ਸਾਰੀ ਉਮਰ ਸਭ ਸੰਸਾਰ ਨੂੰ ਜੀਵਨ-ਸਿੱਖਿਆ ਦਿੱਤੀ ਤੇ ਉਨ੍ਹਾਂ ਪਿੱਛੋਂ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*(ਵਾਰ ਰਾਮਕਲੀ ਰਾਇ ਬਲਵੰਡਿ, ਅੰਗ ੯੬੬)*

ਆਪਣੀ ਜੋਤਿ ਸਮੇਂ ਸਮੇਂ ਸਿਰ ਦਸਾਂ ਗੁਰੂ ਸਾਹਿਬਾਨ ਵਿਚ ਪਲਟ ਕੇ ਹਰ ਇਕ ਗੁਰੂ ਸਾਹਿਬ ਰਾਹੀਂ ਬਾਕੀ ਰਹਿੰਦੀ ਸਿੱਖਿਆ ਸੰਸਾਰੀ ਜੀਵਾਂ ਨੂੰ ਦੇ ਕੇ, ਇਸ ਨੂੰ ਸੰਪੂਰਨ ਕੀਤਾ। ਸਭ ਤੋਂ ਪਹਿਲਾਂ ਉਨ੍ਹਾਂ ਆਪਣਾ ਅਮਲੀ ਜੀਵਨ ਜੀਅ ਕੇ ਸੰਸਾਰ ਦੇ ਲੋਕਾਂ ਨੂੰ ਜੀਵਨ-ਜਾਚ ਦੱਸੀ ਤੇ ਏਸੇ ਤਰ੍ਹਾਂ ਬਾਕੀ ਗੁਰੂ ਸਾਹਿਬਾਨ ਨੇ ਜੀਵਨ ਦੇ ਹਰ ਪੱਖ ਤੋਂ ਸੰਸਾਰੀ ਲੋਕਾਂ ਨੂੰ ਸਿੱਖਿਆ ਦੇਣ ਲਈ ਆਪਣੇ ਆਪਣੇ ਜੀਵਨ 'ਤੇ ਹਰ ਗੱਲ ਘਟਾ ਕੇ ਜੀਵਨ-ਜਾਚ ਦੱਸੀ ਤੇ ਅਜਿਹੀ ਸੰਪੂਰਨ ਸਿੱਖਿਆ ਦਾ ਉਪਦੇਸ਼ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਿਸ਼ਾਹ ਨੇ ਗੁਰੂ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕਰ ਕੇ, ਗੁਰਬਾਣੀ ਦਾ ਬੋਹਿਥ ਤਿਆਰ ਕਰ ਕੇ, ਸਾਨੂੰ ਕਲਿਜੁਗੀ ਜੀਵਾਂ ਦੇ ਉਧਾਰ ਲਈ ਬਖ਼ਸ਼ਸ਼ ਕੀਤਾ। ਉਸ ਪਿੱਛੋਂ ਦਸਮੇਸ਼ ਪਿਤਾ ਨੇ ਉਨ੍ਹਾਂ ਨੂੰ ਗੁਰਗੱਦੀ ਬਖ਼ਸ਼ ਕੇ ਸਾਰੇ ਸੰਸਾਰ ਲਈ ਇਕ ਚਾਨਣ-ਮੁਨਾਰੇ ਦੀ ਤਰ੍ਹਾਂ ਸਸ਼ੋਭਿਤ ਕੀਤਾ ਤਾਂ ਜੋ ਇਸ ਗਾਡੀ ਰਾਹ 'ਤੇ ਚੱਲ ਕੇ ਹਰ ਮਨੁੱਖ ਆਪਣਾ ਜਨਮ ਸਫਲ ਕਰ ਸਕੇ। ਇਹ ਇਕ ਅਜਿਹਾ ਵਿਸ਼ਾਲ ਉਪਦੇਸ਼ ਹੈ ਕਿ ਮਨੁੱਖੀ ਜਾਮੇ ਵਿਚ ਆਇਆ ਹੋਰ ਕੋਈ ਜੀਵ ਏਨਾ ਵੱਡਾ ਉਪਦੇਸ਼ ਨਹੀਂ ਦੇ ਸਕਦਾ। ਦਸ ਗੁਰੂ ਸਾਹਿਬਾਨ ਨੂੰ ਵੀ ਦਸ ਜਾਮੇ ਏਸੇ ਲਈ ਧਾਰਨੇ ਪਏ ਕਿਉਂਕਿ ਅਜਿਹੇ ਅਮਲੀ ਜੀਵਨ ਦਾ ਉਪਦੇਸ਼ ਇਕ ਜਾਮੇ ਵਿਚ ਦਿੱਤਾ ਜਾਣਾ ਉਨ੍ਹਾਂ ਸੰਭਵ ਨਾ ਸਮਝਿਆ। ਸੋ ਸਾਡੇ ਲਈ ਇਸ ਗਾਡੀ ਰਾਹ 'ਤੇ ਸਿੱਧੇ ਤੁਰੇ ਜਾਣਾ ਬਣਦਾ ਹੈ। ਇਹੋ ਸਾਡਾ ਧਰਮ ਹੈ ਤੇ ਇਸ ਵਿਚ ਹੀ ਸਾਡੀ ਕਲਿਆਣ ਹੈ।

ਜਿਹੜੇ ਹੰਕਾਰੀ ਜੀਵ ਦਾਨ ਜਾਂ ਇਸ਼ਨਾਨ ਕਰ ਕੇ ਆਪਣੇ ਆਪ ਨੂੰ ਮਹਾਂ ਦਾਨੀ ਜਾਂ ਮਹਾਂ ਇਸ਼ਨਾਨੀ ਅਖਵਾਉਂਦੇ ਹਨ, ਉਹ ਨਾਮ ਵਿਹੂਣੇ ਹੁੰਦੇ ਹਨ, ਗੁਰਬਾਣੀ ਦੇ ਹੁਕਮ ਅਨੁਸਾਰ:

**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥**

*(ਵਾਰ ਆਸਾ ਮ: ੧, ਅੰਗ ੪੬੬)*

ਉਨ੍ਹਾਂ ਦੇ ਦਾਨ ਇਸ਼ਨਾਨ ਪਿੱਛੇ, ਸੰਸਾਰਕ ਤੇ ਮਾਇਕ ਲੋੜਾਂ ਦੀ ਮੰਗ ਹੁੰਦੀ ਹੈ। ਨਾਲੇ ਉਹ ਅਜਿਹੇ ਦਾਨ-ਇਸ਼ਨਾਨ ਹਉਮੈ ਵਿਚ ਕਰ ਕੇ ਸੰਸਾਰੀ ਲੋਕਾਂ ਪਾਸੋਂ ਆਪਣੀ ਸ਼ੋਭਾ ਵੀ ਕਰਵਾਉਣਾ ਚਾਹੁੰਦੇ ਹਨ, ਪਰ ਇਸ ਦੇ ਉਲਟ ਨਾਮ ਜਪਣ ਵਾਲੇ ਜੋ ਨਿਸ਼ਕਾਮੀ ਹੋ ਕੇ ਇਸ਼ਨਾਨ ਕਰਦੇ ਹਨ ਅਤੇ ਅਕਾਲ ਪੁਰਖ ਵੱਲੋਂ ਦਿੱਤੀ ਮਾਇਆ ਨੂੰ, ਅਕਾਲ ਪੁਰਖ ਦੀ ਸਮਝ ਕੇ ਉਸ ਦੀ (ਸੁਯੋਗ) ਵਰਤੋਂ ਕਰਦੇ ਹਨ, ਭਾਵ ਦੇਣਹਾਰ ਦਾਤਾਰ ਤਾਂ ਕੇਵਲ ਇੱਕੋ ਨਿਰੰਕਾਰ ਹੀ ਹੈ, ਬਾਕੀ ਸਭ ਜਾਚਕ ਹੀ ਹਨ। ਸੋ ਅਜਿਹੇ ਜੀਵ ਹੀ ਉਸ ਦਾਨ ਤੇ ਇਸ਼ਨਾਨ ਦਾ ਸ਼ੁਭ ਫਲ ਹਾਸਲ ਕਰਦੇ ਹਨ। ਨਾਮ ਮਨ ਵਿਚ ਵੱਸੇ ਤੇ ਨਾਮ ਜਪਣ ਵਾਲਾ ਦਾਨ ਤੇ ਇਸ਼ਨਾਨ ਕਰੇ, ਕਿਉਂਕਿ ਦਾਨ ਤੇ ਇਸ਼ਨਾਨ ਨਾਮ ਦੀ ਅਸਵਾਰੀ ਹੁੰਦੇ ਹਨ ਤੇ ਨਾਮ ਹੰਕਾਰ ਨੂੰ ਮਨ ਵਿਚ ਆਉਣ ਹੀ ਨਹੀਂ ਦਿੰਦਾ। ਜਿਨ੍ਹਾਂ ਦੇ ਅੰਦਰ ਪੂਰਨ ਦਾਨ ਹੈ, ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਨਹੀਂ। ਤ੍ਰਿਸ਼ਨਾ ਦਾ ਦਾਰੂ ਦਾਨ ਹੈ। ਨਾਮ ਜਪਣ ਵਾਲੇ ਮਨੁੱਖ ਦਾ ਦਾਨ, ਅੰਦਰੋਂ ਤ੍ਰਿਸ਼ਨਾ ਕੱਟ ਦਿੰਦਾ ਹੈ, ਹਉਮੈ ਨੂੰ ਨੇੜੇ ਨਹੀਂ ਆਉਣ ਦਿੰਦਾ:

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**

*(ਵਡਹੰਸੁ ਮ: ੩, ਅੰਗ ੫੬੦)*

ਕਿਸੇ ਮਨੁੱਖ ਦੀ ਨਿਰੀ ਰਸਮ-ਪ੍ਰਸਤੀ ਸਹਾਇਕ ਨਹੀਂ ਹੋ ਸਕਦੀ। ਰਸਮ-ਪ੍ਰਸਤੀ ਮਾਨੋ ਬੁੱਤ ਹੈ, ਜਿਸ ਵਿਚ ਜਿੰਦ ਨਹੀਂ ਹੁੰਦੀ ਭਾਵ ਕੇਵਲ ਕਲਬੂਤ ਹੁੰਦਾ ਹੈ, ਉਸ ਵਿਚ ਰੂਹ ਨਹੀਂ ਹੁੰਦੀ। ਦੇਹ ਹੈ, ਪਰ ਉਸ ਵਿਚ ਭਉਰ ਨਹੀਂ। ਗ੍ਰਿਹਸਤ ਵਿਚ ਰਹਿ ਕੇ ਤਿਆਗ ਵਿਚ ਰਹਿਣਾ ਹੈ, ਲੋੜਵੰਦ ਦੀ ਸਹਾਇਤਾ ਕਰਨੀ ਹੈ, ਪਰ ਸੰਸਾਰ ਤੋਂ ਟੁੱਟਣਾ ਨਹੀਂ, ਕੰਵਲ ਫੁੱਲ ਵਾਂਗ ਸੰਸਾਰ ਵਿਚ ਰਹਿੰਦਿਆਂ ਉੱਚਾ ਰਹਿ ਕੇ ਆਪ ਨੂੰ ਸੰਸਾਰ ਤੋਂ ਕੰਵਲ ਫੁੱਲ ਵਾਂਗ ਨਿਰਲੇਪ ਰੱਖਣਾ, ਉਪਕਾਰੀ ਜੀਵਨ ਬਣਾਉਣਾ, ਸੰਕਲਪਾਂ-ਵਿਕਲਪਾਂ ਤੋਂ ਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਸ਼ਿਆਂ ਤੋਂ ਬਚ ਕੇ ਵਾਹਿਗੁਰੂ ਦਾ ਸਿਮਰਨ ਕਰਨਾ। ਜਿਵੇਂ ਗੁਰਬਾਣੀ ਵਿਚ ਫ਼ੁਰਮਾਨ ਹਨ:

**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥**
**ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥**

*(ਆਸਾ ਮ: ੫, ਅੰਗ ੩੭੯)*

**ਕਾਮੁ ਕ੍ਰੋਧੁ ਲੋਭੁ ਛੋਡੀਐ ਦੀਜੈ ਅਗਨਿ ਜਲਾਇ ॥**
**ਜੀਵਦਿਆ ਨਿਤ ਜਾਪੀਐ ਨਾਨਕ ਸਾਚਾ ਨਾਉ ॥੧॥**

*(ਵਾਰ ਗੂਜਰੀ ਮ: ੫, ਅੰਗ ੫੧੯)*

**ਕਹਤ ਕਬੀਰ ਪੰਚ ਜੋ ਚੂਰੇ ॥**
**ਤਿਨ ਤੇ ਨਾਹਿ ਪਰਮ ਪਦੁ ਦੂਰੇ ॥** *(ਆਸਾ ਕਬੀਰ ਜੀ, ਅੰਗ ੪੭੮)*

**ਐਸਾ ਜੋਗੀ ਜੁਗਤਿ ਬੀਚਾਰੈ ॥**
**ਪੰਚ ਮਾਰਿ ਸਾਚੁ ਉਰਿ ਧਾਰੈ ॥** *(ਗਉੜੀ ਮ: ੧, ਅੰਗ ੨੨੩)*

**ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥**
**ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥**

*(ਸਾਰੰਗ ਪਰਮਾਨੰਦ ਜੀ, ਅੰਗ ੧੨੫੩)*

ਅਰਥਾਤ, ਦੇਹੀ ਵਿਚ ਵੱਸ ਰਹੇ ਪੰਜ ਚੋਰਾਂ, ਕਾਮ ਆਦਿ ਤੋਂ ਬਚਣਾ, ਨੇਕ ਕਿਰਤ ਕਰਨੀ ਤੇ ਨੇਕ ਕਿਰਤ ਰਾਹੀਂ ਕਮਾਇਆ ਧਨ (ਲੋੜਵੰਦਾਂ ਵਿਚ) ਵੰਡ ਕੇ ਛਕਣਾ। ਸਰੀਰ ਮਿਥਿਆ ਜਾਣ ਕੇ ਆਲਸੀ ਨਹੀਂ ਹੋਣਾ, ਸਗੋਂ ਇਸ ਨਾਸਵਾਨ ਸਰੀਰ ਨੂੰ ਸਫਲ ਕਰਨ ਦਾ ਯਤਨ ਕਰਨਾ, ਕਿਉਂਕਿ ਆਤਮਿਕ ਜੀਵਨ ਵਿਚ ਸਤਿਆ ਹੈ, ਬਲ ਹੈ, ਸ਼ਕਤੀ ਹੈ, ਉਮਾਹ ਹੈ, ਰਸ ਹੈ। ਜਿਥੇ ਇਹ ਚੀਜ਼ਾਂ ਹਨ ਉਥੇ ਅਕਾਲ ਪੁਰਖ ਆਪ ਵਰਤਦਾ ਹੈ। ਮਨੁੱਖ ਦਾ ਜੀਵਨ ਬਹੁਤ ਕੀਮਤੀ ਹੈ ਅਤੇ ਵੱਡੇ ਭਾਗਾਂ ਨਾਲ ਮਿਲਦਾ ਹੈ, ਇਸ ਲਈ ਇਸ ਜੀਵਨ ਦੇ ਸੁਧਾਰ ਲਈ, ਮਨੁੱਖੀ ਜੀਵਨ ਦਾ ਗਿਆਨ ਹਾਸਲ ਕਰ ਕੇ, ਉਸ ਨੂੰ ਸਫਲ ਬਣਾਉਣ ਦਾ ਉਪਰਾਲਾ ਕਰਨਾ ਹੈ। ਮਨੁੱਖੀ ਗਿਆਨ, ਮਨੁੱਖ ਲਈ ਸੂਰਜ ਦੇ ਚਾਨਣੇ ਦੀ ਤਰ੍ਹਾਂ ਹੈ, ਉਸ ਦੀ ਗਰਮੀ ਦੀ ਤਰ੍ਹਾਂ ਹੈ, ਜਿਸ ਨਾਲ ਬੱਦਲ ਬਣਦੇ ਹਨ, ਬਰਸਦੇ ਹਨ, ਜ਼ਮੀਨ ਦੀ ਹਰਿਆਲੀ ਤੇ ਰੁੱਤਾਂ ਦੀ ਤਬਦੀਲੀ ਹੁੰਦੀ ਹੈ। ਗੁਰਬਾਣੀ ਦੇ ਮਹਾਂਵਾਕ ਅਨੁਸਾਰ :

**ਸੂਰਜੁ ਏਕੋ ਰੁਤਿ ਅਨੇਕ ॥**
**ਨਾਨਕ ਕਰਤੇ ਕੇ ਕੇਤੇ ਵੇਸ ॥** *(ਆਸਾ ਮ: ੧, ਅੰਗ ੧੨-੧੩)*

ਸਾਰੇ ਪ੍ਰਾਕ੍ਰਿਤਕ ਮੰਡਲ ਦੀ ਗਰਦਿਸ਼ ਸੂਰਜ ਅਨੁਸਾਰ ਹੈ, ਜਿਸ ਨੂੰ ਜਗਤ ਦਾ ਜੀਵਨ ਕਿਹਾ ਜਾਂਦਾ ਹੈ ਅਤੇ ਏਸੇ ਤਰ੍ਹਾਂ ਚੰਦਰਮਾ ਨੂੰ ਜਗਤ ਦਾ ਰਸ ਕਿਹਾ ਜਾਂਦਾ ਹੈ। ਸੂਰਜ ਨਾਲ ਫ਼ਸਲਾਂ ਪੱਕਦੀਆਂ ਹਨ ਤੇ ਚੰਦਰਮਾ ਦੀਆਂ ਕਿਰਨਾਂ ਨਾਲ਼ ਇਨ੍ਹਾਂ ਵਿਚ ਰਸ ਭਰਦਾ ਹੈ, ਅਰਥਾਤ ਹਰ ਫੁੱਲ ਫਲ ਦਾ ਰਸ ਚੰਦਰਮਾ ਦੀਆਂ ਇਨ੍ਹਾਂ ਕਿਰਨਾਂ ਦਾ ਮੁਹਤਾਜ ਹੈ। ਏਸੇ ਤਰ੍ਹਾਂ ਜੇ ਮਨੁੱਖੀ ਜੀਵਨ ਵਿਚ ਸੂਰਜ ਰੂਪੀ ਗਿਆਨ ਪ੍ਰਾਪਤ ਹੋ ਜਾਵੇ, ਪਰ ਚੰਦਰਮਾ ਰੂਪੀ ਪ੍ਰੇਮ ਦਾ ਰਸ ਨਾ ਹੋਵੇ ਤਾਂ ਜਿਸ ਤਰ੍ਹਾਂ ਬਨਸਪਤੀ ਰਸ ਬਿਨਾਂ ਫਿੱਕੀ ਫਿੱਕੀ ਹੋਵੇਗੀ,

ਏਸੇ ਤਰ੍ਹਾਂ ਮਨੁੱਖੀ ਜੀਵਨ ਵੀ ਫਿੱਕਾ ਫਿੱਕਾ ਪ੍ਰਤੀਤ ਹੋਵੇਗਾ। ਗਿਆਨ ਸੂਰਜ ਹੈ, ਪ੍ਰੇਮ ਚੰਦਰਮਾ ਹੈ। ਗਿਆਨ ਤੋਂ ਬਿਨਾਂ ਸੂਝ-ਬੂਝ ਨਹੀਂ ਮਿਲਦੀ ਤੇ ਪ੍ਰੇਮ ਤੋਂ ਬਿਨਾਂ ਸੂਝ-ਬੂਝ ਨੂੰ ਰਸ ਨਹੀਂ ਮਿਲਦਾ, ਭਾਵ ਜੇ ਬਾਹਰ ਦੀ ਦੁਨੀਆਂ ਵਿਚ ਸੂਰਜ ਜਾਂ ਚੰਦਰਮਾ ਨਾ ਚੜ੍ਹਨ ਤਾਂ ਸਾਰਾ ਜਗਤ ਖ਼ਤਮ ਹੋ ਜਾਵੇ। ਸੂਰਜ ਨਿਯਮ ਅਨੁਸਾਰ ਰੋਜ਼ ਚੜ੍ਹਦਾ ਹੈ, ਪਰ ਚੰਦਰਮਾ ਹਰ ਰਾਤ ਨਹੀਂ ਚੜ੍ਹਦਾ। ਏਸੇ ਤਰ੍ਹਾਂ ਮਨੁੱਖ ਨੂੰ ਗਿਆਨ ਤਾਂ ਮਿਲ ਜਾਂਦਾ ਹੈ, ਪਰ ਜਿਨ੍ਹਾਂ ਅੰਦਰ ਪ੍ਰੇਮ ਦਾ ਚੰਦਰਮਾ ਵੀ ਚੜ੍ਹਿਆ ਹੋਵੇ, ਅਜਿਹੇ ਮਨੁੱਖ ਘੱਟ ਹੀ ਹਨ। ਧਰਮ-ਗ੍ਰੰਥਾਂ ਤੋਂ ਭਾਵ-ਅਰਥ ਪੜ੍ਹ ਕੇ ਗਿਆਨ ਦਾ ਸੂਰਜ ਤਾਂ ਉਦੈ ਕੀਤਾ ਜਾ ਸਕਦਾ ਹੈ, ਪਰ ਗਿਆਨ ਨਾਲ ਪ੍ਰੇਮ ਰੂਪੀ ਚੰਦਰਮਾ ਪ੍ਰਗਟ ਕਰਨ ਲਈ ਕਿਸੇ ਸਾਧਨਾ ਦੀ ਲੋੜ ਹੈ। ਗਿਆਨ ਦੀਆਂ ਡੂੰਘਿਆਈਆਂ ਵਿਚ ਗਏ ਕਈ ਮਨੁੱਖ ਪ੍ਰੇਮ ਰਸ ਤੋਂ ਸੱਖਣੇ ਹੁੰਦੇ ਹਨ। ਪ੍ਰੇਮ ਦਾ ਵਾਸਾ ਹਿਰਦੇ ਅੰਦਰ ਹੁੰਦਾ ਹੈ ਤੇ ਗਿਆਨ ਦਿਮਾਗ਼ ਅੰਦਰ ਵੱਸਦਾ ਹੈ:

**ਰਿਦੈ ਕਪਟੁ ਮੁਖ ਗਿਆਨੀ॥**
**ਝੂਠੇ ਕਹਾ ਬਿਲੋਵਸਿ ਪਾਨੀ॥** *(ਸੋਰਠਿ ਕਬੀਰ ਜੀ, ਅੰਗ ੬੫੬)*

ਗਿਆਨ ਦਿੱਤਾ ਜਾਂ ਲਿਆ ਜਾ ਸਕਦਾ ਹੈ, ਪਰ ਪ੍ਰੇਮ ਅਜਿਹਾ ਗੁਣ ਹੈ ਜੋ ਦਿੱਤਾ ਜਾਂ ਲਿਆ ਨਹੀਂ ਜਾ ਸਕਦਾ। ਇਸ ਨੂੰ ਕੁਝ ਸਾਧਨਾਂ ਰਾਹੀਂ ਪ੍ਰਗਟ ਕਰਨਾ ਪੈਂਦਾ ਹੈ। ਗਿਆਨ ਅੱਖ ਹੈ, ਪ੍ਰੇਮ ਪੈਰ ਹਨ, ਦੂਰ ਮੰਜ਼ਲ ਵੇਖਣ ਲਈ ਅੱਖ ਚਾਹੀਦੀ ਹੈ, ਪਰ ਉਥੇ ਪੁੱਜਣ ਲਈ ਪੈਰਾਂ ਰੂਪੀ ਪ੍ਰੇਮ ਵੀ ਚਾਹੀਦਾ ਹੈ:

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**
*(ਸਵੱਯੇ, ਸ੍ਰੀ ਮੁਖਵਾਕ ਪਾ: ੧੦)*

ਸੋ, ਜੀਵ ਜਿਥੇ ਆਪਣੇ ਜੀਵਨ ਵਿਚ ਗਿਆਨ ਦੀ ਪ੍ਰਾਪਤੀ ਕਰ ਕੇ ਆਪਣੇ ਜੀਵਨ ਨੂੰ ਸਫਲ ਕਰਨਾ ਲੋੜਦਾ ਹੈ, ਉਥੇ ਵਾਹਿਗੁਰੂ ਦਾ ਪਿਆਰ, ਉਸ ਦੀ ਕੁਦਰਤ, ਉਸ ਦੇ ਜੀਵਾਂ ਵਿਚ ਵਾਹਿਗੁਰੂ ਨੂੰ ਹੀ ਦੇਖ ਕੇ ਪਿਆਰ ਕਰਨਾ ਲੋੜੀਦਾ ਹੈ।

ਮਨੁੱਖ ਦਾ ਜੀਵਨ ਪਰਉਪਕਾਰੀ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਜੋ ਗੁਰੂ ਕਾ ਸਿੱਖ ਹੈ, ਉਹ ਪਰਉਪਕਾਰ ਲਈ ਜਾਨ ਦੀ ਬਾਜ਼ੀ ਲਾਉਣ ਤੋਂ ਵੀ ਨਹੀਂ ਝਿਜਕਦਾ, ਪਰ ਇਸ ਤੋਂ ਉਲਟ ਕਦੇ ਆਪਣੇ ਸ਼ਾਂਤ ਸੁਭਾ ਕਾਰਨ, ਭਾਵੇਂ ਉਹ ਕਿੰਨੀ ਵੀ ਉੱਚੀ ਹਸਤੀ ਦਾ ਮਾਲਕ ਕਿਉਂ ਨਾ ਹੋਵੇ, ਛੋਟੇ ਤੋਂ ਛੋਟੇ ਜੀਵ ਦੀ ਸੇਵਾ ਕਰ ਕੇ ਸੇਵਾਦਾਰ ਬਣਦਾ ਹੈ, ਜਿਵੇਂ ਮਹਾਰਾਜਾ ਰਣਜੀਤ ਸਿੰਘ ਦਾ ਗ਼ਰੀਬ ਬੁੱਢੇ ਨਾਲ ਕਣਕ ਦੀ ਬੋਰੀ ਚੁੱਕ ਕੇ ਉਸ ਦੇ ਘਰ ਛੱਡਣ ਜਾਣਾ, ਬੇਰੀ ਤੋਂ ਬੇਰ ਝਾੜਦਿਆਂ ਬੱਚਿਆਂ ਤੋਂ ਰੋੜਾ (ਢੀਮ) ਲੱਗ ਜਾਣ 'ਤੇ,

ਉਨ੍ਹਾਂ ਨੂੰ ਗ਼ੁੱਸੇ ਹੋਣ ਦੀ ਥਾਂ ਦਾਨ ਦੇਣਾ, ਇਕ ਮਾਈ ਵੱਲੋਂ ਮਹਾਰਾਜੇ ਨੂੰ ਪਾਰਸ ਜਾਣ ਕੇ ਉਸ ਨਾਲ ਲੋਹੇ ਦਾ ਤਵਾ ਛੁਹਾਉਣ ਦਾ ਯਤਨ ਕਰਨਾ, ਜਿਸ ਨੂੰ ਲੋਹੇ ਦੇ ਤਵੇ ਦੀ ਬਜਾਏ, ਮਹਾਰਾਜ ਵੱਲੋਂ ਤਵੇ ਦੇ ਵਜ਼ਨ ਦਾ ਸੋਨਾ (ਮਾਈ ਨੂੰ) ਦੇਣਾ।

ਕੁਝ ਮਨੁੱਖ ਅਜਿਹੇ ਹਨ, ਜੋ ਆਪਣੇ ਆਪ ਵਿਚ ਸਿਆਣੇ ਹੁੰਦੇ ਹਨ ਤੇ ਕਹਿੰਦੇ ਹਨ ਕਿ ਉਹ ਕਿਸੇ ਪਾਸੋਂ ਧੋਖਾ ਨਹੀਂ ਖਾਂਦੇ। ਉਨ੍ਹਾਂ ਲਈ ਜੋ ਜੋ ਪ੍ਰੀਖਿਆ ਤੇ ਪਰਤਾਵੇ ਇਸ ਜੀਵਨ ਵਿਚ ਵਾਪਰਦੇ ਹਨ, ਉਹ ਉਨ੍ਹਾਂ ਪਰਤਾਵਿਆਂ ਕਰਕੇ ਉਦਾਸ ਹੋ ਜਾਂਦੇ ਹਨ। ਉਨ੍ਹਾਂ ਦੇ ਅੰਦਰੋਂ ਉੱਚ-ਭਾਵ ਉੱਠਣੇ ਬੰਦ ਹੋ ਜਾਂਦੇ ਹਨ ਤੇ ਮਨ ਕਠੋਰ ਹੋ ਕੇ ਜਗਤ ਵੱਲੋਂ ਮੂੰਹ ਮੋੜ ਕੇ ਵੱਖਰਾ ਰਹਿਣਾ ਪਸੰਦ ਕਰਦੇ ਹਨ। ਅਨੇਕਾਂ ਅਜਿਹੇ ਮਨੁੱਖ ਆਪਣੇ ਅਸਲੀ ਜੀਵਨ ਤੋਂ ਉਖੜ ਜਾਂਦੇ ਹਨ। ਸਾਡੀਆਂ ਸੋਚਾਂ, ਮਨ ਦੇ ਉੱਚੇ ਭਾਵਾਂ ਤੇ ਸੋਹਣੇ ਵਲਵਲਿਆਂ ਨੂੰ ਬੰਦ ਕਰਦੀਆਂ ਹਨ ਤੇ ਸਾਡਾ ਆਪਣਾ ਹੀ ਨੁਕਸਾਨ ਕਰਦੀਆਂ ਹਨ, ਕਿਉਂਕਿ ਅਸੀਂ ਆਪਣੀਆਂ ਬੁਰਿਆਈਆਂ ਦੇਖਣ ਦੀ ਥਾਂ ਦੂਜੇ ਲੋਕਾਂ ਦੀਆਂ ਬਦੀਆਂ ਤੇ ਬੁਰਿਆਈਆਂ ਕਾਰਨ ਆਪਣੇ ਮਨ ਨੂੰ ਦ੍ਰਵਣ ਤੇ ਉੱਚਾ ਹੋਣ ਤੋਂ ਰੋਕ ਲੈਂਦੇ ਹਾਂ। ਚਾਹੀਦਾ ਤਾਂ ਇਹ ਹੈ ਕਿ ਅਸੀਂ ਦੂਜਿਆਂ ਦੀਆਂ ਬੁਰਿਆਈਆਂ ਵੇਖਣ ਦੀ ਥਾਂ, ਆਪਣੇ ਅੰਦਰਲੇ ਔਗੁਣ ਵੇਖ ਕੇ ਉਨ੍ਹਾਂ ਨੂੰ ਕੱਢਣ ਦਾ ਯਤਨ ਕਰੀਏ:

**ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥**

*(ਵਾਰ ਮਾਝ, ਮ: ੨, ਅੰਗ ੧੪੮)*

ਤੇ ਜਿਸ ਕਿਸੇ ਵਿਚ ਕੋਈ ਚੰਗਾ ਗੁਣ ਹੈ ਤਾਂ ਉਸ ਦੀ ਬੁਰਿਆਈ ਵੇਖਣ ਦੀ ਥਾਂ ਉਸ ਦੇ ਗੁਣ ਆਪਣੇ ਅੰਦਰ ਗ੍ਰਹਿਣ ਕਰੀਏ, ਨੇਕੀ ਤੇ ਚੰਗੇ ਕਰਮ ਕਰੀਏ, ਤਾਂ ਜੋ ਸਾਡੀ ਆਤਮਾ ਦੀ ਉਚਾਈ ਜਾਂ ਵਡਿਆਈ ਨਾ ਘਟੇ। ਉਦਾਹਰਣ ਵਜੋਂ, ਜਿਵੇਂ ਕੋਈ ਬੜੀ ਪੜ੍ਹੀ-ਲਿਖੀ ਤੀਵੀਂ ਆਪਣੇ ਮਨ ਵਿਚ ਆਪਣੇ ਪਤੀ ਦਾ ਪ੍ਰੇਮ ਪਿਆਰ ਤਾਂ ਨਹੀਂ ਰੱਖਦੀ, ਪਰ ਉਸ ਨੂੰ ਚਿੱਠੀ ਲਿਖਣ ਸਮੇਂ ਚਤੁਰਾਈ ਨਾਲ ਆਪਣੇ ਆਪ ਨੂੰ ਬਹੁਤ ਪਿਆਰ ਵਾਲੀ ਤੇ ਸੇਵਾਦਾਰ ਦਰਸਾਉਂਦੀ ਹੈ, ਇਸ ਦੇ ਉਲਟ ਇਕ ਅਨਪੜ੍ਹ ਤ੍ਰੀਮਤ ਜਿਸ ਨੂੰ ਆਪਣੇ ਪਤੀ ਨਾਲ ਪਿਆਰ ਹੈ, ਕੇਵਲ ਸੁਖ ਸੁਨੇਹਾ ਹੀ ਭੇਜਦੀ ਹੈ, ਅਜਿਹੀ ਤ੍ਰੀਮਤ ਭਾਵੇਂ ਅਨਪੜ੍ਹ ਹੀ ਹੋਵੇ, ਪਰ ਉਹ ਆਪਣੇ ਪਤੀ ਨਾਲ ਸੱਚੇ-ਸੁੱਚੇ ਪ੍ਰੇਮ ਕਾਰਨ ਉਸ ਚਾਤੁਰ ਪੜ੍ਹੀ-ਲਿਖੀ ਤ੍ਰੀਮਤ ਨਾਲੋਂ ਬਹੁਤ ਚੰਗੀ ਹੈ, ਜਿਸ ਦੇ ਹਿਰਦੇ ਵਿਚ ਪਤੀ ਪਿਆਰ ਨਹੀਂ। ਹੂ-ਬ-ਹੂ ਮਹਾਰਾਜ ਬਖ਼ਸ਼ ਲੈਣ, ਕੁਝ ਇਕ ਛੱਡ ਕੇ, ਆਮ ਤੌਰ 'ਤੇ ਅੱਜਕੱਲ੍ਹ ਦੇ ਪ੍ਰਚਾਰਕਾਂ ਜਾਂ ਹੋਰ ਸਿੱਖਿਆ ਦੇਣ ਵਾਲੇ

ਵਿਅਕਤੀਆਂ ਦੇ ਨਿੱਜੀ ਜੀਵਨ ਵੱਲ ਝਾਤ ਮਾਰੀ ਜਾਵੇ ਤਾਂ ਪਤਾ ਲੱਗਦਾ ਹੈ ਕਿ ਉਹ ਲੋਕਾਂ ਨੂੰ ਤਾਂ ਭਾਵੇਂ ਅਕਾਲ ਪੁਰਖ ਦੇ ਭਜਨ ਸਿਮਰਨ ਤੇ ਪਿਆਰ ਦੀਆਂ ਅਨੇਕਾਂ ਗੱਲਾਂ ਦੱਸਦੇ ਹਨ, ਪਰ ਉਨ੍ਹਾਂ ਦਾ ਪਰਮੇਸ਼ਰ ਨਾਲ ਆਪਣਾ ਕੋਈ ਪਿਆਰ ਨਹੀਂ। ਤਾਂ ਫਿਰ ਅਜਿਹੇ ਪ੍ਰਚਾਰਕਾਂ ਨਾਲੋਂ ਪਰਮਾਤਮਾ ਨੂੰ ਪਿਆਰ ਕਰਨ ਵਾਲੇ ਸਿੱਧੇ-ਸਾਦੇ ਮਨੁੱਖ ਚੰਗੇ ਹਨ, ਜੋ ਚਾਤੁਰ ਨਹੀਂ ਤੇ ਬਣਾ ਬਣਾ ਕੇ ਗੱਲਾਂ ਨਹੀਂ ਕਰਦੇ ਅਤੇ ਪਰਮੇਸ਼ਰ-ਪਿਆਰ ਵਿਚ ਰੰਗੇ ਰਹਿੰਦੇ ਹਨ। ਜਿਵੇਂ ਇਕ ਬੱਚਾ ਦੁੱਧ ਦੀਆਂ ਸਿਫ਼ਤਾਂ ਤੇ ਦੁੱਧ ਦੇ ਪੀਣ ਦੇ ਅਸਰ ਬਾਰੇ ਨਾ ਤਾਂ ਕੁਝ ਜਾਣਦਾ ਤੇ ਨਾ ਹੀ ਦੱਸ ਸਕਦਾ ਹੈ, ਪਰ ਦੁੱਧ ਪੀ ਕੇ ਉਹ ਆਪਣੇ ਜੀਵਨ ਵਿਚ ਪ੍ਰਗਤੀਸ਼ੀਲ ਹੈ। ਇਸ ਦੇ ਉਲਟ ਦੁੱਧ ਬਾਰੇ ਤੇ ਇਸ ਦੀਆਂ ਸਿਫ਼ਤਾਂ ਤੇ ਅਸਰ ਬਾਰੇ ਲਿਖਣ ਵਾਲੇ, ਕੇਵਲ ਲਿਖਣਾ ਹੀ ਜਾਣਦੇ ਹਨ। ਅਜਿਹੇ ਚਾਤੁਰ ਮਨੁੱਖ ਆਪਣੀ ਚਤੁਰਾਈ ਨਾਲ ਕਈ ਕਿਤਾਬਾਂ ਤਾਂ ਲਿਖ ਸਕਦੇ ਹਨ, ਪਰ ਇਸ ਨਾਲ ਕਿਸੇ ਦੇ ਕਲੇਜੇ ਅੰਦਰ ਪ੍ਰਭੂ-ਪਰਮੇਸ਼ਰ ਦੇ ਪਿਆਰ ਦਾ ਦਗ਼ ਦਗ਼ ਕਰਦਾ ਚੰਗਿਆੜਾ ਨਹੀਂ ਮਘਾ ਸਕਦੇ ਤੇ ਜਿਸ ਮਨੁੱਖ ਅੰਦਰ ਪ੍ਰਭੂ ਕਿਰਪਾ ਦੁਆਰਾ, ਪ੍ਰਭੂ-ਪ੍ਰੇਮ ਦਾ ਚੰਗਿਆੜਾ ਮੱਘ ਰਿਹਾ ਹੋਵੇ, ਉਹ ਕੇਵਲ ਚਰਚਾ ਕਰਨ ਵਾਲਿਆਂ ਨਾਲ ਕੀ ਗੱਲ ਕਰੇ, ਕਿਉਂਕਿ ਉਸ ਦੇ ਆਪਣੇ ਅੰਦਰ ਪ੍ਰੇਮਾ-ਭਗਤੀ ਦਾ ਟਿਕਾਓ ਹੈ। ਇਹ ਦੋਵੇਂ ਹਾਲਤਾਂ, ਕਿਸੇ ਮਹਾਤਮਾ ਤੇ ਫ਼ਿਲਾਸਫ਼ਰ ਦੀ ਅਵਸਥਾ ਵਿਚ ਅੰਤਰ ਦੀ ਤਰ੍ਹਾਂ ਹਨ, ਅਰਥਾਤ ਮਹਾਤਮਾ ਨੇ ਤਾਂ ਸਿਮਰਨ ਕਰ ਕੇ, ਨਾਮ-ਅਭਿਆਸ ਦੀ ਕਮਾਈ ਕਰ ਕੇ, ਅਨੁਭਵ ਰਾਹੀਂ ਕਰਤਾਰ ਵਾਹਿਗੁਰੂ ਤਾਈਂ ਪਹੁੰਚ ਹਾਸਲ ਕਰ ਲਈ ਹੈ, ਪਰ ਫ਼ਿਲਾਸਫ਼ਰ ਵਾਹਿਗੁਰੂ ਨੂੰ ਅਨੁਭਵ ਵਿਚ ਵੇਖਦਾ ਹੀ ਨਹੀਂ, ਨਾ ਹੀ ਵੇਖਣ ਦਾ ਯਤਨ ਕਰਦਾ ਹੈ, ਕੇਵਲ ਆਪਣੀ ਸਮਝ ਅਨੁਸਾਰ ਵਾਹਿਗੁਰੂ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹੈ ਤੇ ਆਪਣੀ ਸਮਝ ਅਨੁਸਾਰ ਉਸ ਦਾ ਪ੍ਰਚਾਰ ਕਰਦਾ ਹੈ। ਹਰ ਮਨੁੱਖ ਜਿੰਨਾ ਕੁਝ ਉਹ ਸੰਸਾਰ ਤੇ ਅਕਾਲ ਪੁਰਖ ਬਾਰੇ ਜਾਣ ਲੈਂਦਾ ਹੈ, ਚਾਹੀਦਾ ਤਾਂ ਇਹ ਹੈ ਕਿ ਉਸ ਜਾਣਕਾਰੀ ਅਨੁਸਾਰ ਉਹ ਆਪਣਾ ਅਮਲੀ ਜੀਵਨ ਵੀ ਬਣਾਏ, ਪਰ ਇਹ ਕੁਝ ਨਹੀਂ ਕੀਤਾ ਜਾਂਦਾ, ਸਗੋਂ ਹਰ ਮਨੁੱਖ ਜਿੰਨਾ ਹੋ ਸਕੇ ਆਪਣੀ ਜਾਣਕਾਰੀ ਵਧਾ ਕੇ ਆਪਣੀ ਅਕਲ ਦੇ ਮੰਦਰ ਦੇ ਕੋਠੇ ਤਾਂ ਭਰ ਲੈਂਦਾ ਹੈ, ਪਰ ਜੋ ਕੁਝ ਜਾਣਿਆ ਹੈ, ਉਸ ਅਨੁਸਾਰ ਕਰਮ ਨਹੀਂ ਕਰਦਾ। ਜੇ ਉਹ, ਜੋ ਕੁਝ ਉਸ ਨੇ ਜਾਣਿਆ ਹੈ, ਸੋਈਓ ਕੁਝ ਆਪ ਹੋ ਜਾਵੇ ਤਾਂ ਹੀ ਸੰਸਾਰ ਵਿਚ ਉਹ ਸੁਤੰਤਰ ਤੇ ਭਾਗਾਂ ਵਾਲਾ ਕਿਹਾ ਜਾ ਸਕਦਾ ਹੈ। ਅਜਿਹੀ ਅਵਸਥਾ ਤਕ ਉਹ ਹੀ ਅਪੜ ਸਕਦੇ ਹਨ, ਜਿਨ੍ਹਾਂ ਨੇ ਸੱਚਮੁੱਚ ਧਰਮ ਦਾ ਜੀਵਨ ਜੀਵਿਆ ਹੈ। ਅਸਲੀ ਤੇ ਅਮਲੀ ਅਵਸਥਾ ਤੋਂ ਦੂਰ ਖਲੋਤੇ ਪ੍ਰਚਾਰਕ ਕੇਵਲ ਇਹ ਕਹਿ ਸਕਦੇ ਹਨ ਕਿ ਨਿਸਚਾ, ਪ੍ਰੇਮ, ਸਿਦਕ ਕੀ ਆਖ ਤੇ ਦੁੱਖਾਂ

ਤੋਂ ਘਬਰਾਉਣਾ ਕੀ ਆਖ। ਪਰ ਪਰਮਾਰਥ ਦੀਆਂ ਮੰਜ਼ਲਾਂ 'ਤੇ ਅਮਲੀ ਤੌਰ 'ਤੇ ਤੁਰਨ ਵਾਲੇ ਹੀ ਇਸ ਦਸ਼ਾ ਨੂੰ ਪਛਾਣਦੇ ਹਨ ਤੇ ਕੇਵਲ ਉਹ ਹੀ ਸਾਰੇ ਲਗਾਓ ਚੜ੍ਹਾਓ, ਪਹਾੜਾਂ ਦੇ ਪੈਂਡੇ, ਚੜ੍ਹਾਈਆਂ ਚੜ੍ਹਨੀਆਂ ਤੇ ਉਤਰਨੀਆਂ ਤੇ ਉਨ੍ਹਾਂ ਦੇ ਵਲ ਫੇਰ, ਜੋ ਉਨ੍ਹਾਂ ਦੇ ਅੱਗੇ ਆਉਂਦੇ ਹਨ, ਬਾਰੇ ਜਾਣਦੇ ਹਨ, ਜਿਨ੍ਹਾਂ ਮੰਜ਼ਲਾਂ 'ਤੇ ਉਨ੍ਹਾਂ ਆਪ ਤੁਰ ਕੇ ਵੇਖਿਆ ਹੈ।

ਆਚਰਣ ਤੋਂ ਡਿੱਗੇ ਹੋਏ ਜਾਂ ਅਨਭੋਲ ਦਸ਼ਾ ਜਾਂ ਨਿਰੀ ਪ੍ਰਚਾਰਕਾਂ ਵਾਲੀ ਦਸ਼ਾ 'ਤੇ ਹੀ ਜੋ ਲੋਕ ਖੜੇ ਹਨ, ਉਹ ਕੇਵਲ ਖ਼ਿਆਲ ਹੀ ਕਰਦੇ ਹਨ ਕਿ ਪਹਾੜ ਚੜ੍ਹਨ ਲੱਗੇ ਕੇਵਲ ਚੜ੍ਹਾਈ ਹੀ ਚੜ੍ਹਾਈ ਆਵੇਗੀ, ਘਾਟੀਆਂ-ਵਾਦੀਆਂ ਜਾਂ ਇਨ੍ਹਾਂ ਦੇ ਬਿਖੜੇ ਪੈਂਡਿਆਂ ਤੋਂ ਜਾਣੂ ਨਹੀਂ ਹੋ ਸਕਦੇ, ਨਿਰੇ ਨੁਕਸ ਹੀ ਛਾਂਟਦੇ ਹਨ। ਪਰ ਕੇਵਲ ਰਾਹੇ ਤੁਰਨ ਵਾਲੇ ਸਤਸੰਗੀ ਸਮਝਦੇ ਹਨ ਕਿ ਸੁਰਤਿ ਕੀਕੂੰ ਪੱਕਦੀ ਹੈ। ਗੁਰਬਾਣੀ ਅਨੁਸਾਰ :

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥**

*(ਮਾਰੂ ਮ: ੧, ਅੰਗ ੯੯੦)*

ਅਰਥਾਤ, ਮਨ ਕਾਗ਼ਜ਼ ਹੈ, ਜਿਸ 'ਤੇ ਕਰਨੀ ਰੂਪੀ ਸਿਆਹੀ ਨਾਲ ਚੰਗੇ ਮੰਦੇ ਕਰਮ ਲਿਖੇ ਜਾਂਦੇ ਹਨ, ਭਾਵ ਚੰਗੇ ਮੰਦੇ ਕਰਮਾਂ ਦੇ ਫਲ ਸੰਸਕਾਰਾਂ ਦੀ ਕਿਰਤ ਦੇ ਰੂਪ ਵਿਚ ਮਨ 'ਤੇ ਉੱਕਰੇ ਜਾਂਦੇ ਹਨ ਤੇ ਮਨ ਦਾ ਸੁਭਾਅ ਉਸ ਅਨੁਸਾਰ ਪੱਕਾ ਹੋ ਜਾਂਦਾ ਹੈ। ਕਹਿੰਦੇ ਹਨ ਜ਼ਬਾਨ ਨਾਲੋਂ, ਮਨੁੱਖ ਦੇ ਕੀਤੇ ਕਰਮ ਬੜੀ ਉੱਚੀ ਆਵਾਜ਼ ਨਾਲ ਬੋਲਦੇ ਹਨ। ਫੁੱਲ ਇਸ ਗੱਲ ਦੀ ਉਡੀਕ ਨਹੀਂ ਰੱਖਦਾ ਕਿ ਕੋਈ ਉਸ ਕੋਲੋਂ ਲੰਘੇ ਤਾਂ ਹੀ ਉਸ ਨੂੰ ਆਪਣੀ ਸੁੰਦਰਤਾ ਦੀ ਮਹਿਕ ਦੇਵੇ। ਨਹੀਂ, ਸੁਗੰਧੀ ਦੇਣਾ ਉਸ ਦਾ ਸੁਭਾਓ ਹੈ। ਸ਼ੁਭ ਕਰਮਾਂ ਦਾ ਉਪਦੇਸ਼, ਸ਼ੁਭ ਕਰਮਾਂ ਰਾਹੀਂ ਆਪਣੇ ਆਪ ਫੁੱਲਾਂ ਦੀ ਮਹਿਕ ਦੀ ਤਰ੍ਹਾਂ ਪ੍ਰਗਟ ਹੋਵੇ, ਤਾਂ ਉਸ ਪੁਰਖ ਦੇ ਜੀਵਨ ਰੂਪੀ ਉਪਦੇਸ਼ ਨਾਲ ਜਗਤ ਨੂੰ ਜੀਵਨ-ਜਾਚ ਮਿਲਦੀ ਹੈ :

**ਸੋ ਪੰਡਿਤੁ ਜੋ ਮਨੁ ਪਰਬੋਧੈ॥**
**ਰਾਮ ਨਾਮੁ ਆਤਮ ਮਹਿ ਸੋਧੈ॥**
**ਰਾਮ ਨਾਮ ਸਾਰੁ ਰਸੁ ਪੀਵੈ॥**
**ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥**

*(ਗਉੜੀ ਸੁਖਮਨੀ ਮ: ੫, ਅੰਗ ੨੭੪)*

ਜਿਸ ਤਰ੍ਹਾਂ ਪਰਕਿਰਤੀ ਆਪਣਾ ਸੁਹੱਪਣ, ਕੋਮਲਤਾ ਦੇ ਫੁੱਲਾਂ ਰਾਹੀਂ ਪ੍ਰਗਟ ਕਰਦੀ ਹੈ, ਮਨੁੱਖੀ ਜੀਵਨ ਵੀ ਏਸੇ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਜਿਸ ਪਾਸੋਂ ਹਰ ਇਕ ਨੂੰ ਫੁੱਲਾਂ ਵਾਲਾ ਸੁਖ ਮਿਲੇ ਤੇ ਕਦੇ ਵੀ ਕੰਡੇ ਵਾਂਗ ਕਿਸੇ

ਨੂੰ ਦੁਖ ਨਾ ਜਾਪੇ। ਤਾਂ ਫਿਰ ਜਿਸ ਤਰ੍ਹਾਂ ਫੁੱਲਾਂ ਦੀ ਭੇਟਾ ਮੰਦਰਾਂ, ਗੁਰਦੁਆਰਿਆਂ ਅਤੇ ਧਰਮ ਅਸਥਾਨਾਂ 'ਚ ਹੁੰਦੀ ਹੈ, ਗੁਰੂ ਆਪ ਆ ਕੇ ਅਜਿਹੇ ਜੀਵਨ ਵਾਲੇ ਮਨੁੱਖ ਦੇ ਦੁਆਰੇ 'ਤੇ ਦਸਤਕ ਦਿੰਦਾ ਹੈ। ਜਿਵੇਂ ਸ਼੍ਰੀ ਰਾਮ ਚੰਦਰ ਜੀ ਬਾਰੇ ਕਥਾ ਹੈ ਕਿ ਉਹ ਭੀਲਣੀ ਦੇ ਫੁੱਲਾਂ ਵਰਗੇ ਪਵਿੱਤਰ ਜੀਵਨ ਤੇ ਪ੍ਰੇਮ ਪਿਆਰ ਕਾਰਨ ਆਪ ਚਲ ਕੇ ਉਸ ਪਾਸ ਗਏ ਤੇ ਉਸ ਦੇ ਜੂਠੇ ਬੇਰ ਖਾਧੇ। ਸ਼੍ਰੀ ਕ੍ਰਿਸ਼ਨ ਜੀ ਏਸੇ ਤਰ੍ਹਾਂ ਦੁਰਯੋਧਨ ਤੇ ਹੋਰ ਮੁੱਖੀਆਂ ਨੂੰ ਛੱਡ ਕੇ ਇਕ ਗ਼ਰੀਬ, ਪਿਆਰ ਵਿਚ ਭਿੱਜੇ, ਬਿਦਰ ਦੇ ਘਰ ਜਾ ਕੇ ਰਾਤ ਠਹਿਰੇ:

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥**

*(ਸੂਹੀ ਮ: ੪, ਅੰਗ ੭੩੩)*

ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਮੁਲਤਾਨ ਗਏ ਤਾਂ ਸ਼ਹਿਰ ਦੇ ਬਾਹਰਵਾਰ ਹੀ ਬੈਠ ਗਏ। ਮੁਲਤਾਨ ਸ਼ਹਿਰ ਦੇ ਪੀਰਾਂ ਫ਼ਕੀਰਾਂ ਨੂੰ ਪਤਾ ਲੱਗਾ ਤਾਂ ਸੱਚ ਨੂੰ ਵੇਖ ਕੇ ਝੂਠ ਦੀ ਦੁਨੀਆਂ ਵਿਚ ਹਲਚਲ ਮਚ ਗਈ ਤੇ ਸਾਰੇ ਪੀਰਾਂ-ਫ਼ਕੀਰਾਂ ਮਤੇ ਪਕਾਏ ਕਿ ਕਿਸੇ ਤਰ੍ਹਾਂ ਗੁਰੂ ਜੀ ਮੁਲਤਾਨ ਵਿੱਚੋਂ ਚਲੇ ਜਾਣ। ਜ਼ਬਾਨ ਨਾਲ ਤਾਂ ਉਹ ਮਹਾਨ ਆਤਮਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕੁਝ ਕਹਿ ਨ ਸਕੇ, ਪਰ ਦੁੱਧ ਦਾ ਕਟੋਰਾ ਭਰ ਕੇ ਪੇਸ਼ ਕਰਦਿਆਂ ਆਪਣਾ ਵਿਚਾਰ ਪ੍ਰਗਟ ਕੀਤਾ। ਗੁਰੂ ਸਾਹਿਬ ਨੇ ਇਕ ਚੰਬੇਲੀ ਦਾ ਫੁੱਲ, ਜੋ ਬਹੁਤ ਛੋਟਾ ਤੇ ਸੁਗੰਧੀ ਭਰਪੂਰ ਹੁੰਦਾ ਹੈ, ਦੁੱਧ ਦੇ ਕਟੋਰੇ ਵਿਚ ਪਾ ਦਿੱਤਾ। ਕਟੋਰਾ ਇੰਨਾ ਭਰਿਆ ਹੋਇਆ ਸੀ ਕਿ ਚੰਬੇਲੀ ਦੇ ਫੁੱਲ ਤੋਂ ਛੁੱਟ ਕੋਈ ਹੋਰ ਫੁੱਲ ਜਾਂ ਚੀਜ਼ ਇਸ ਵਿਚ ਸਮਾ ਨਹੀਂ ਸੀ ਸਕਦੀ। ਜੇ ਪਾਈ ਜਾਂਦੀ ਤਾਂ ਦੁੱਧ ਡੁੱਲ੍ਹ ਜਾਣਾ ਸੀ, ਭਾਵ ਮੁਲਤਾਨ ਦੇ ਫ਼ਕੀਰ ਜੋ ਇਹ ਚਾਹੁੰਦੇ ਸਨ ਕਿ ਮੁਲਤਾਨ ਤਾਂ ਪਹਿਲਾਂ ਹੀ ਪੀਰਾਂ-ਫ਼ਕੀਰਾਂ ਨਾਲ ਭਰਿਆ ਹੋਇਆ ਹੈ, ਉਥੇ ਗੁਰੂ ਸਾਹਿਬ ਦੇ ਅਟਕਣ ਦੀ ਕੋਈ ਲੋੜ ਨਹੀਂ। ਸੋ ਸਤਿਗੁਰਾਂ ਉਪਰੋਕਤ ਅਨੁਸਾਰ ਇਸ਼ਾਰਾ ਕਰ ਦਿੱਤਾ ਕਿ ਉਹ ਆਪਣੀ ਥਾਂ ਆਪ ਬਣਾ ਲੈਣਗੇ, ਪੀਰਾਂ-ਫ਼ਕੀਰਾਂ ਦੇ ਡੇਰਿਆਂ ਨੂੰ ਨਹੀਂ ਖੋਹਣਗੇ ਤੇ ਕੇਵਲ ਉਨ੍ਹਾਂ ਪਾਸ ਬੈਠ ਕੇ, ਉਨ੍ਹਾਂ ਨੂੰ ਸੁਗੰਧੀ ਹੀ ਦੇਣਗੇ। ਅਜਿਹੀ ਫੁੱਲ ਵਾਲੀ ਬਿਰਤੀ ਰੱਖਣ ਵਾਲੇ ਮਨੁੱਖ ਨੂੰ ਸੰਸਾਰ ਵਿਚ ਬਹੁਤ ਸਤਿਕਾਰ ਮਿਲਦਾ ਹੈ। ਪਰ ਜੇ ਕੋਈ ਮਨੁੱਖ ਪੱਥਰ ਹੋ ਕੇ ਸਮਾਜ ਦੇ ਸਿਰ 'ਤੇ ਬੈਠ ਜਾਵੇ ਤਾਂ ਉਸ ਨੂੰ ਕਬੂਲ ਕਰਨਾ ਔਖਾ ਹੋ ਜਾਂਦਾ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਫ਼ੁਰਮਾਇਆ:

**ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ॥**
**ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈਂ ਪਰਮੇਸਰ ਨਾਹੀ॥੯੯॥**

*(ਬਚਿਤ੍ਰ ਨਾਟਕ, ਧਿਆਇ ੧)*

ਧਰਮ ਦੇ ਨਾਂ 'ਤੇ ਅਨੇਕਾਂ ਪਾਪ ਹੋਏ, ਜਿਨ੍ਹਾਂ ਬਾਰੇ ਅਜਿਹੇ ਕਰਮੀਆਂ ਨੂੰ ਦਸਮੇਸ਼ ਪਿਤਾ ਸੰਬੋਧਨ ਕਰ ਰਹੇ ਹਨ ਕਿ ਹੇ ਭਾਈ! ਆਪ ਅਜਿਹੇ ਪਾਪਾਂ ਦੀ ਥਾਂ ਅਕਾਲ ਪੁਰਖ ਦੀ ਸ਼ਰਨ ਪੈ ਕੇ ਪ੍ਰਮਾਰਥ ਦੇ ਕੰਮ ਕਰੋ, ਜਿਨ੍ਹਾਂ ਦੇ ਕਰਨ ਨਾਲ ਪਾਪ ਲੱਜਿਆਵਾਨ ਹੁੰਦੇ ਹਨ। ਜੜ੍ਹ ਪਾਹਨ ਦੀ ਪੂਜਾ ਕਰਨ ਲਈ ਜੀਵਾਂ ਦੀਆਂ ਕੁਰਬਾਨੀਆਂ ਦੇਣ ਵਾਲੇ ਵਿਅਕਤੀਆਂ ਨੂੰ ਕਹਿ ਰਹੇ ਹਨ ਕਿ ਜੜ੍ਹ ਪਾਹਨ ਵਿਚ ਤਾਂ ਪਰਮੇਸ਼ਰ ਨਹੀਂ, ਜਿਸ ਲਈ ਜੀਵਾਂ ਦੀਆਂ ਕੁਰਬਾਨੀਆਂ ਦੇ ਕੇ ਪਾਪ ਕੀਤੇ ਜਾਂਦੇ ਹਨ, ਅਰਥਾਤ ਜੀਵਾਂ ਵਿਚ ਤਾਂ ਪਰਮਾਤਮਾ ਦੀ ਆਤਮਾ ਹੈ, ਜਿਨ੍ਹਾਂ ਨੂੰ ਪਾਹਨ ਪੱਥਰਾਂ ਲਈ ਕੁਰਬਾਨ ਕੀਤਾ ਜਾਂਦਾ ਹੈ। ਸੰਸਾਰ ਦੇ ਅਜਿਹੇ ਮਾਹੌਲ ਸਮੇਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ, ਜਿਨ੍ਹਾਂ ਪਹਿਲਾਂ ਆਪਣੇ ਜੀਵਨ ਨੂੰ ਅਮਲੀ ਸੱਚੇ ਵਿਚ ਢਾਲ ਕੇ, ਸਿੱਖ ਧਰਮ ਨੂੰ ਸਰਵ-ਸੁਖਦਾਈ, ਤੁਅੱਸਬ, ਤੰਗ-ਦਿਲੀ ਤੇ ਵੱਟੇ-ਬੰਨੇ ਤੋਂ ਦੂਰ ਰਹਿਣ ਵਾਲਾ ਬਣਾਇਆ। ਉਨ੍ਹਾਂ ਅਜਿਹਾ ਧਰਮ ਚਲਾਇਆ ਜੋ ਸਭ ਧਰਮਾਂ ਦੇ ਮਨੁੱਖਾਂ ਵਿਚ ਪਏ, ਹਰ ਕਿਸਮ ਦੇ ਵਖੇਵਿਆਂ ਨੂੰ ਮੇਟ ਕੇ ਏਕੇ ਦੀ ਲੜੀ ਵਿਚ ਪ੍ਰੋ ਦੇਵੇ। ਸਿੱਖ ਧਰਮ ਚਲਾਉਣ ਦਾ ਗੁਰੂ ਸਾਹਿਬਾਨ ਦਾ ਕੋਈ ਵੱਖਰਾ ਮਜ਼੍ਹਬ ਤੋਰਨ ਦਾ ਮਕਸਦ ਨਹੀਂ ਸੀ, ਸਗੋਂ ਸਾਰੇ ਹੀ ਮਜ਼੍ਹਬਾਂ ਦਾ ਸਤਿਕਾਰ ਕਰਨਾ ਸੀ ਤੇ ਕਿਸੇ ਵਿਅਕਤੀ ਨੂੰ ਭਾਵੇਂ ਕਿਸੇ ਵੀ ਮਜ਼੍ਹਬ ਨਾਲ ਸੰਬੰਧਤ ਹੋਵੇ, ਉਥੇ ਹੀ ਟਿਕਿਆ ਰੱਖ ਕੇ ਉਸ ਦੀ ਨਜ਼ਰ ਏਡੀ ਵਿਸ਼ਾਲ ਕਰਨ ਦਾ ਭਾਵ ਸੀ ਕਿ ਉਸ ਨੂੰ ਕੋਈ ਬੇਗਾਨਾ ਨਾ ਜਾਪੇ। ਇਹ ਸੱਚਾ ਧਰਮ ਏਕਤਾ ਦੀ ਤਾਲੀਮ ਦਾ ਪ੍ਰਤੀਕ ਹੈ ਤੇ ਅਜਿਹੇ ਧਰਮ ਨਾਲ ਨਾਤਾ ਜੋੜਨ ਨਾਲ, ਜਦੋਂ ਕੋਈ ਨਾਮ-ਸਿਮਰਨ ਦੁਆਰਾ ਹਰਿਆ-ਭਰਿਆ ਹੋ ਜਾਂਦਾ ਹੈ ਤਾਂ ਉਸ ਵਿਚ ਵਿਖਾਵਾ, ਫ਼ਿਰਕਾ-ਪ੍ਰਸਤੀ ਅਤੇ ਤੰਗਦਿਲੀ ਨਹੀਂ ਰਹਿੰਦੀ। ਉਸ ਅੰਦਰੋਂ ਜਾਤੀ, ਮਜ਼੍ਹਬੀ ਜਾਂ ਸਮਾਜੀ ਹਉਮੈ ਨਿਕਲ ਜਾਂਦੀ ਹੈ:

**ਹਮਾਰਾ ਧੜਾ ਹਰਿ ਰਹਿਆ ਸਮਾਈ॥** *(ਆਸਾ ਮ: ੪, ਅੰਗ ੩੬੬)*

ਸਿੱਖ ਧਰਮ ਦੇ ਅਸੂਲਾਂ ਨੂੰ ਮੁਖ ਰੱਖਦਿਆਂ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਯੋਗੀਆਂ ਨੂੰ ਸੰਬੋਧਨ ਕਰਦਿਆਂ ਕਿਹਾ:

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**

*(ਜਪੁ ਜੀ, ਅੰਗ ੬)*

ਹਿੰਦੂਆਂ ਨੂੰ ਕਿਹਾ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**

*(ਵਾਰ ਆਸਾ ਮ: ੧, ਅੰਗ ੪੭੧)*

ਮੁਸਲਮਾਨਾਂ ਨੂੰ ਕਿਹਾ:

**ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥**
**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥**

*(ਵਾਰ ਮਾਝ ਮ: ੧, ਅੰਗ ੧੪੧)*

ਅਤੇ:

**ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥**
**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥**
**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥**

*(ਵਾਰ ਮਾਝ ਮ: ੧, ਅੰਗ ੧੪੦-੪੧)*

ਇਹ ਚੀਜ਼ਾਂ ਆਪਣੇ ਥਾਂ ਸਭ ਚੰਗੀਆਂ ਹਨ, ਪਰ ਜੇ ਆਪਣੇ ਅੰਦਰ ਦੇ ਸੁੰਦਰ ਆਤਮਿਕ ਜੀਵਨ ਦੀਆਂ ਸਹਾਇਕ ਬਣਨ ਜਾਂ ਜੀਵਨ ਨੂੰ ਅਜਿਹਾ ਬਣਾਉਣ ਵਿਚ ਸਹਾਇਤਾ ਕਰਨ। ਪਰ ਉਪਰੋਕਤ ਯੋਗੀਆਂ, ਹਿੰਦੂਆਂ ਜਾਂ ਮੁਸਲਮਾਨਾਂ ਨੂੰ ਦੱਸੇ ਸਿਧਾਂਤਾਂ ਅਨੁਸਾਰ, ਜੇ ਸਾਡਾ ਸਿੱਖੀ ਪਹਿਰਾਵਾ ਵੀ ਗੁਰੂ ਸਾਹਿਬਾਨ ਦੇ ਸਿੱਖੀ ਆਦੇਸ਼ਾਂ ਅਨੁਸਾਰ ਸਚੁ ਸਰੂਪ ਹਰੀ ਨਾਲ ਜੁੜਨ ਦਾ ਸਾਧਨ ਬਣੇ ਤਾਂ ਹੀ ਚੰਗਾ ਕਿਹਾ ਜਾ ਸਕਦਾ ਹੈ, ਅਰਥਾਤ ਬਾਹਰਲੀ-ਰਹਿਤ, ਅੰਦਰਲੀ-ਰਹਿਤ ਦਾ ਇਕ ਸੁੰਦਰ ਪ੍ਰਗਟਾਵਾ ਵੀ ਬਣਨਾ ਚਾਹੀਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਸ਼ਬਦਾਂ ਵਿਚ ਦਿੱਤੇ ਰਹਿਤ ਮਰਯਾਦਾ ਦੇ ਉਪਦੇਸ਼, ਅੰਦਰਲੀ ਰਹਿਤ ਬਾਰੇ ਹੀ ਹਨ, ਜਿਸ ਦੀ ਪੰਚਮ ਪਾਤਿਸ਼ਾਹ ਨੇ ਵੀ ਪਰਪੱਕਤਾ ਕੀਤੀ:

**ਰਹਤ ਅਵਰ ਕਛੁ ਅਵਰ ਕਮਾਵਤ ॥**
**ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥**

*(ਗਉੜੀ ਸੁਖਮਨੀ ਮ: ੫, ਅੰਗ ੨੬੯)*

**ਸਚੁ ਕਰਣੀ ਸਚੁ ਤਾ ਕੀ ਰਹਤ ॥**
**ਸਚੁ ਹਿਰਦੈ ਸਤਿ ਮੁਖਿ ਕਹਤ ॥** *(ਗਉੜੀ ਸੁਖਮਨੀ ਮ: ੫, ਅੰਗ ੨੮੩)*

ਤੇ ਇਸ ਅਨੁਸਾਰ ਹੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹਰ ਸਿੱਖ ਲਈ, ਅੰਦਰਲੀ ਤੇ ਬਾਹਰਲੀ ਰਹਿਤ ਦਾ ਸਿਧਾਂਤ ਮਰਯਾਦਾ-ਬੱਧ ਕਰ ਦਿੱਤਾ ਤੇ ਹਰ ਸਿੱਖ ਨੂੰ ਬਾਣੀ ਤੇ ਬਾਣਾ ਬਖ਼ਸ਼ ਕੇ ਇਕ ਨਿਰਾਲਾ ਪੰਥ ਸਾਜਿਆ। ਸੋ, ਹਰ ਮਨੁੱਖ ਦੀ ਧਾਰਮਿਕ ਨਿਸ਼ਾਨੀ ਇਹ ਹੈ ਕਿ ਉਹ ਆਤਮਿਕ ਜੀਵਨ ਦੁਆਰਾ ਕਿੰਨਾ ਕੁ ਸਚਿਆਰ ਬਣ ਸਕਿਆ ਹੈ। ਜੇ ਇਸ ਮਾਪ ਵਿਚ ਕੋਈ ਪੂਰਾ ਉਤਰਦਾ ਹੈ ਤਾਂ ਹੀ ਉਹ ਧਰਮੀ ਹੈ, ਨਹੀਂ ਤਾਂ ਸਭ ਵਿਖਾਵਾ ਜਾਂ ਰਸਮ-ਪ੍ਰਸਤੀ ਹੀ ਕਹੀ ਜਾ ਸਕਦੀ ਹੈ। ਜੋ ਮਨੁੱਖ ਸੱਚ ਵਿਚ ਰੰਗੇ ਜਾਂਦੇ ਹਨ,

ਉਹ ਸੱਚੇ ਦੀਆਂ ਬੇਅੰਤ ਸ਼ਕਤੀਆਂ ਦੇਖ ਕੇ ਹੈਰਾਨ ਹੁੰਦੇ ਹਨ ਤੇ ਹੈਰਾਨ ਹੋ ਕੇ ਉਸ ਦੀ ਵਡਿਆਈ ਹੀ ਗਾਉਂਦੇ ਰਹਿੰਦੇ ਹਨ, ਜਿਸ ਨੂੰ ਗੁਰੂ ਸਾਹਿਬ ਪਰਮਾਤਮਾ ਪਿਆਰ, ਪਰਮਾਤਮਾ ਦੀ ਤਾੜੀ ਜਾਂ ਸੁੰਨ ਸਮਾਧੀ ਦੀ ਅਵਸਥਾ ਕਹਿੰਦੇ ਹਨ। ਸੋ ਮੇਰੇ ਵੀਰੋ, ਗੁਰੂ ਉਪਦੇਸ਼ ਤੇ ਗੁਰੂ ਮਤਿ ਅਨੁਸਾਰ ਚੱਲ ਕੇ ਹੀ ਆਪਣਾ ਜੀਵਨ ਢਾਲਣਾ ਚਾਹੀਦਾ ਹੈ:

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥**

*(ਗਉੜੀ ਸੁਖਮਨੀ ਮ: ੫, ਅੰਗ ੨੮੮)*

ਕਿਉਂਕਿ ਇਸ ਸੰਸਾਰ ਵਿਚ ਕਿਸੇ ਨੇ ਵੀ ਨਹੀਂ ਰਹਿਣਾ:

**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥**

*(ਸਾਰੰਗ ਮ: ੯, ਅੰਗ ੧੨੩੧)*

ਇਸ ਲਈ ਮਨੁੱਖ ਨੂੰ ਸੰਸਾਰ ਵਿਚ ਆਉਣ ਦਾ ਮੰਤਵ ਸਮਝ ਕੇ ਸੰਸਾਰ ਦੀ ਯਾਤਰਾ ਦੇ ਆਸ਼ੇ ਨੂੰ ਪੂਰਾ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਪਰ ਇਸ ਗੁਹਜ ਭੇਦ ਨੂੰ ਗੁਰੂ ਹੀ ਦੱਸ ਸਕਦਾ ਹੈ। ਉਦਾਹਰਣ ਦੇ ਤੌਰ 'ਤੇ ਇਕ ਕਿਲ੍ਹਾ ਹੈ। ਕਿਲ੍ਹੇ ਦਾ ਇਕ ਹੀ ਦਰਵਾਜ਼ਾ ਹੈ, ਜਿਸ ਰਾਹੀਂ ਕਿਲ੍ਹੇ ਦੇ ਅੰਦਰ-ਬਾਹਰ ਜਾਇਆ ਜਾ ਸਕਦਾ ਹੈ। ਉਸ ਕਿਲ੍ਹੇ ਅੰਦਰ ਇਕ ਨੇਤਰਹੀਣ ਡਕਿਆ ਹੋਇਆ ਹੈ, ਜੋ ਗੰਜਾ ਵੀ ਹੈ। ਕਿਲ੍ਹੇ ਦੀ ਦੀਵਾਰ ਦੇ ਨਾਲ ਨਾਲ ਜਾ ਕੇ ਦਰਵਾਜ਼ੇ ਰਾਹੀਂ ਬਾਹਰ ਜਾ ਸਕੀਦਾ ਹੈ। ਇਹ ਨੇਤਰਹੀਣ ਦੀਵਾਰ ਦੇ ਨਾਲ ਨਾਲ ਚੱਲ ਕੇ ਕਿਲ੍ਹੇ ਤੋਂ ਬਾਹਰ ਜਾਣ ਦਾ ਯਤਨ ਵੀ ਕਰਦਾ ਹੈ, ਪਰ ਜਦੋਂ ਦਰਵਾਜ਼ਾ ਆਉਂਦਾ ਹੈ ਤਾਂ ਉਹ ਆਪਣੇ ਗੰਜੇ ਸਿਰ ਨੂੰ ਖੁਰਕਣ ਲੱਗ ਪੈਂਦਾ ਹੈ ਤੇ ਇਸ ਤਰ੍ਹਾਂ ਫੇਰ ਕਿਲ੍ਹੇ ਦੇ ਅਗਲੇ ਸਾਰੇ ਗੇੜ ਵਿਚ ਫਸ ਜਾਂਦਾ ਹੈ। ਜੇ ਇਸ ਨੇਤਰਹੀਣ ਦੇ ਗੰਜੇ ਪੁਰਖ ਨੂੰ ਕੋਈ ਇਹ ਸੋਝੀ ਦੇਣ ਵਾਲਾ ਹੁੰਦਾ ਜਾਂ ਉਹ ਕਿਸੇ ਪਾਸੋਂ ਕਿਲ੍ਹੇ ਤੋਂ ਬਾਹਰ ਨਿਕਲਣ ਬਾਰੇ ਤਰਕੀਬ ਪੁੱਛ ਲੈਂਦਾ ਤਾਂ ਉਸ ਨੂੰ ਕੋਈ ਸਿਆਣਾ ਇਹ ਜ਼ਰੂਰ ਦੱਸ ਦਿੰਦਾ ਕਿ ਜਦੋਂ ਸਿਰ ਖੁਰਕਣਾ ਹੋਵੇ, ਉਸ ਸਮੇਂ ਚੱਲਣ ਤੋਂ ਰੁਕ ਕੇ ਸਿਰ ਖੁਰਕੇ ਤਾਂ ਜੋ ਕਿਲ੍ਹੇ ਦਾ ਦਰਵਾਜ਼ਾ ਨਾ ਲੰਘ ਜਾਵੇ, ਤਾਂ ਉਹ ਇਸ ਕਿਲ੍ਹੇ ਵਿਚ ਵਾਰ ਵਾਰ ਗੇੜ ਲਾਉਣ ਤੋਂ ਬਚ ਸਕਦਾ ਸੀ। ਹੂ-ਬ-ਹੂ ਏਸੇ ਤਰ੍ਹਾਂ ਸੰਸਾਰੀ ਜੀਵਾਂ ਦਾ ਗੇੜ ਹੈ:

**ਲਖ ਚਉਰਾਸੀਹ ਜੋਨਿ ਸਬਾਈ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥**

*(ਮਾਰੂ ਸੋਲਹੇ ਮ: ੫, ਅੰਗ ੧੦੭੫)*

**ਲਖ ਚਉਰਾਸੀਹ ਜੋਨਿ ਭ੍ਰਮਿ ਆਇਓ॥**
**ਅਬ ਕੇ ਛੁਟਕੇ ਠਉਰ ਨ ਠਾਇਓ॥੩॥**

*(ਗਉੜੀ ਕਬੀਰ ਜੀ, ਅੰਗ ੩੩੭)*

ਮਨੁੱਖੀ ਜੀਵਨ ਦਾ ਮੰਤਵ ਕੇਵਲ ਇਹੋ ਨਹੀਂ ਕਿ ਮਿਲੀ ਆਯੂ ਐਸ਼ ਇਸ਼ਰਤ ਵਿਚ ਕੱਟੀ ਤੇ ਸੰਸਾਰ ਤੋਂ ਚੱਲਦੇ ਬਣੇ, ਸਗੋਂ ਇਸ ਦਾ ਅਸਲੀ ਮੰਤਵ ਤਾਂ ਇਹ ਹੈ ਕਿ ਮਨੁੱਖੀ ਆਤਮਾ ਜੋ ਪਰਮਾਤਮਾ ਨਾਲੋਂ ਵਿਛੜ ਕੇ ਮਨੁੱਖੀ ਜਾਮੇ ਵਿਚ ਆ ਪਈ ਹੈ, ਉਸ ਵਿਛੜੀ ਰੂਹ ਨੂੰ ਮੁੜ ਪਰਮਾਤਮਾ ਨਾਲ ਜੋੜਨ ਲਈ ਨਾਮ-ਸਿਮਰਨ-ਅਭਿਆਸ ਦੀ ਕਮਾਈ ਕਰਨੀ ਹੈ, ਤਾਂ ਜੋ ਮਨੁੱਖੀ ਜੀਵਨ ਦਾ ਅੰਤ ਸਮਾਂ ਆਉਣ ਤਕ ਉਹ ਇਸ ਯੋਗ ਹੋ ਸਕੇ ਕਿ ਉਹ ਆਪਣੀ ਆਤਮਾ, ਜੋ ਪਰਮਾਤਮਾ ਤੋਂ ਵਿਛੜੀ ਦੁਖ ਪਾ ਰਹੀ ਹੈ, ਨੂੰ ਮੁੜ ਪਰਮਾਤਮਾ ਵਿਚ ਲੀਨ ਕਰ ਕੇ ਸਦੀਵੀ ਸੁਖ ਪ੍ਰਾਪਤ ਕਰ ਸਕੇ ਤੇ ਅਜਿਹੀ ਸਿੱਖਿਆ ਕੇਵਲ ਗੁਰੂ ਹੀ ਦੇ ਸਕਦੇ ਹਨ, ਜਿਸ ਨਾਲ ਮਨੁੱਖ ਸੰਸਾਰ ਰੂਪੀ ਕਿਲ੍ਹੇ ਦੇ ਦਰਵਾਜ਼ੇ ਵਿੱਚੋਂ ਬਾਹਰ ਨਿਕਲ ਕੇ ਚੌਰਾਸੀ ਦੇ ਗੇੜ ਤੋਂ ਬਚ ਸਕਦਾ ਹੈ:

**ਸਫਲ ਸਫਲ ਭਈ ਸਫਲ ਜਾਤ੍ਰਾ॥**
**ਆਵਣ ਜਾਣ ਰਹੇ ਮਿਲੇ ਸਾਧਾ॥** *(ਧਨਾਸਰੀ ਮ: ੫, ਅੰਗ ੬੮੭)*



## (ਅ) ਨੇਕੀ, ਦਇਆ ਤੇ ਸੰਤੋਖ ਦਾ ਜੀਵਨ 'ਤੇ ਪ੍ਰਭਾਵ

ਮਨੁੱਖੀ ਜੀਵਨ ਵਿਚ ਨੇਕੀ ਦੇ ਕਰਮਾਂ ਦੀ ਬੜੀ ਮਹੱਤਤਾ ਹੈ। ਇਸ ਜੀਵ ਦਾ ਸੁਧਾਰ ਤਾਂ ਹੀ ਹੋ ਸਕੇਗਾ, ਜੇ ਉਹ ਅਮਲੀ ਜੀਵਨ ਜੀਅ ਕੇ ਤੇ ਸੰਸਾਰਕ ਵਿਚਾਰਾਂ ਤੋਂ ਉੱਚਾ ਉੱਠ ਕੇ ਨਿਸ਼ਕਾਮ ਲੋਕ-ਸੇਵਾ ਤੇ ਨੇਕੀ ਕਰਨ ਦਾ ਸੁਭਾਅ ਬਣਾ ਲਵੇਗਾ:

**ਕਹੁ ਨਾਨਕ ਆਪੁ ਮਿਟਾਇਆ॥**
**ਸਭੁ ਪਾਰਬ੍ਰਹਮੁ ਨਦਰੀ ਆਇਆ॥** *(ਸੋਰਠਿ ਮ: ੫, ਅੰਗ ੬੨੮)*

ਨੇਕ ਪੁਰਸ਼ਾਂ ਦੀ ਬਿਰਤੀ ਯੋਗੀਆਂ ਵਰਗੀ ਹੋ ਜਾਂਦੀ ਹੈ। ਉਹ ਅਕਾਲ ਪੁਰਖ ਦੇ ਨਾਮ-ਸਿਮਰਨ ਵਿਚ ਟਿਕੇ ਹੋਏ ਹੁੰਦੇ ਹਨ। ਉਨ੍ਹਾਂ ਦਾ ਮਨ ਸ਼ਾਂਤ ਤੇ ਸੁਖੀ ਹੁੰਦਾ ਹੈ ਤੇ ਉਹ ਦੂਜਿਆਂ ਨਾਲ ਨੇਕੀ ਤੇ ਹਮਦਰਦੀ ਕਰ ਕੇ ਉਨ੍ਹਾਂ ਨੂੰ ਸੁਖ ਦਿੰਦੇ ਹਨ। ਜਿਨ੍ਹਾਂ ਨੂੰ ਅਕਾਲ ਪੁਰਖ ਨੇ ਅਜਿਹਾ ਕਰਨ ਦਾ ਸੁਭਾਅ ਬਖ਼ਸ਼ਿਆ ਹੈ, ਉਨ੍ਹਾਂ ਆਪਣੇ ਸੁਭਾਅ ਅਨੁਸਾਰ, ਕਿਸੇ ਨਾਲ ਨੇਕੀ ਕਰਦਿਆਂ ਦੂਜਿਆਂ ਦਾ ਮਾੜਾ ਚੰਗਾ ਸੁਭਾਅ ਨਹੀਂ ਵੇਖਣਾ। ਉਨ੍ਹਾਂ ਜੀਵਾਂ 'ਤੇ ਹੀ ਅਕਾਲ ਪੁਰਖ ਦੀਆਂ ਖ਼ੁਸ਼ੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਅਕਾਲ ਪੁਰਖ ਨਿਆਉਂ ਦਿੰਦਾ ਹੈ। ਅਕਾਲ ਪੁਰਖ ਦਾ ਤਾਂ ਬਿਰਦ ਹੈ, ਉਹ ਜਿਥੇ ਚੰਗੇ ਜੀਵਾਂ 'ਤੇ ਬਖ਼ਸ਼ਸ਼

ਕਰਦਾ ਹੈ, ਉਥੇ ਸਭ ਪਾਪੀਆਂ, ਅਪਰਾਧੀਆਂ, ਚੋਰਾਂ, ਡਾਕੂਆਂ ਨੂੰ ਉਸੇ ਤਰ੍ਹਾਂ ਰੋਟੀ ਦਿੰਦਾ ਹੈ, ਜਿਸ ਤਰ੍ਹਾਂ ਨੇਕ ਆਦਮੀਆਂ ਨੂੰ ਦਿੰਦਾ ਹੈ। ਦੁੱਖਾਂ-ਸੁੱਖਾਂ ਦੇ ਤਜਰਬੇ ਵਿਚ ਵਿਚਰਦਿਆਂ, ਮਨ ਟਿਕਾ ਵਿਚ ਰਹੇ ਵਾਹਿਗੁਰੂ ਦੇ ਭਾਣੇ ਅੰਦਰ ਅਤੇ ਹੁਕਮ ਵਿਚ ਚੱਲੇ ਤੇ ਨੇਕ ਕਰਮ ਕਰੇ, ਇਸ ਦਾ ਨਾਂ ਨੇਕੀ ਹੈ। ਇਸ ਬਾਰੇ ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿ ਰਹੇ ਹਨ:

**ਹਉ ਤਿਸ ਦੈ ਚਉਖੰਨੀਐ, ਆਪੁ ਠਗਾਏ ਲੋਕਾ ਭਾਣੈ॥**

*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੫)*

ਜੇ ਅਜਿਹੀ ਅਵਸਥਾ ਨਹੀਂ ਆਈ ਤਾਂ ਗੁਰੂ ਮਹਾਰਾਜ ਦੇ ਫ਼ੁਰਮਾਨ ਅਨੁਸਾਰ:

**ਸਲੋਕੁ॥**
**ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥**

*(ਗਉੜੀ ਬਾਵਨ ਅਖਰੀ ਮ: ੫, ਅੰਗ ੨੫੩)*

**ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ॥**
**ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ॥**

*(ਵਾਰ ਵਡਹੰਸ ਕੀ, ਮਹਲਾ ੩, ਅੰਗ ੫੮੯)*



ਭਾਵ, ਕੋਈ ਕਿੰਨਾ ਵੀ ਸੋਹਣਾ, ਚਤੁਰ, ਗਿਆਨੀ ਅਤੇ ਧਨਵਾਨ ਹੋਵੇ, ਜੇ ਨਿਰੰਕਾਰ ਨਾਲ ਪਿਆਰ ਨਹੀਂ ਉਪਜਿਆ, ਕੋਈ ਸੇਵਾ ਨਹੀਂ ਕੀਤੀ ਤਾਂ ਫਿਰ ਅਜਿਹੇ ਮਨੁੱਖ ਨੂੰ ਸਤਿਗੁਰਾਂ ਮ੍ਰਿਤਕ ਕਿਹਾ ਹੈ। ਨੇਕੀ ਦੇ ਜੀਵਨ ਨਾਲ, ਵਾਹਿਗੁਰੂ ਦੇ ਦਿੱਤੇ 'ਤੇ ਸੰਤੋਖ ਕਰਨਾ ਤੇ ਆਪਣੇ ਹੱਕ ਤੋਂ ਵੱਧ ਕੁਝ ਨਾ ਲੈਣਾ, ਜੇ ਘੱਟ ਮਿਲੇ ਤਾਂ ਵੀ ਸੰਤੁਸ਼ਟ ਰਹਿਣਾ, ਗੁਰਸਿੱਖੀ ਜੀਵਨ ਦੀ ਨਿਸ਼ਾਨੀ ਹੈ। ਕੋਈ ਕੰਮ ਸਿਰੇ ਚੜ੍ਹ ਗਿਆ ਤਾਂ ਵੀ ਠੀਕ, ਨਾ ਚੜ੍ਹਿਆ ਤਾਂ ਵੀ ਠੀਕ, ਕੁਝ ਮਿਲ ਗਿਆ ਤਾਂ ਵੀ ਠੀਕ, ਜੇ ਨਾ ਮਿਲਿਆ ਤਾਂ ਵੀ ਠੀਕ, ਹਰ ਹਾਲਤ ਵਿਚ ਪ੍ਰਸੰਨ-ਚਿੱਤ ਰਹਿਣਾ, ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ:

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥**
**ਦਰਸਨੁ ਹਰਿ ਦੇਖਣ ਕੈ ਤਾਈ॥**
**ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥੧॥ਰਹਾਉ॥**
**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥੨॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥੩॥**
**ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥੪॥**
**ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥੫॥**
**ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥੬॥**

*(ਸੂਹੀ ਅਸਟਪਦੀਆ ਮ: ੪, ਅੰਗ ੭੫੭)*

ਤੇ ਅਜਿਹਾ ਅਮਲੀ ਜੀਵਨ ਗੁਰੂ ਸਾਹਿਬਾਨ ਨੇ ਆਪਣੇ ਜੀਵਨ ਵਿਚ ਆਪ ਜੀਅ ਕੇ ਸੰਸਾਰ ਨੂੰ ਦੱਸਿਆ। ਇਸ ਤੋਂ ਉਲਟ ਬਦੀ ਕਰਨ ਵਾਲੇ ਮਨੁੱਖ ਦਾ ਅੰਦਰ ਕਦੇ ਠੰਡਾ ਨਹੀਂ ਹੁੰਦਾ। ਬਦੀ ਉਲਟ-ਫੇਰ ਖਾ ਕੇ ਬਦੀ ਕਰਨ ਵਾਲੇ ਦੇ ਆਪਣੇ ਸਿਰ ਹੀ ਪੈਂਦੀ ਹੈ।

ਦਇਆ ਤੇ ਸੇਵਾ-ਭਾਵ ਦਾ ਵੀ ਨੇਕੀ ਤੇ ਸੰਤੋਖ ਨਾਲ ਗੂੜ੍ਹਾ ਸੰਬੰਧ ਹੈ। ਦੂਜੇ ਦੇ ਦੁਖ ਪੀੜਾ ਨੂੰ ਆਪਣੇ ਸਰੀਰ ਦਾ ਦੁਖ ਪੀੜਾ ਸਮਝ ਕੇ ਉਸ ਦੀ ਸੇਵਾ ਕਰਨੀ, ਹਰ ਜੀਵ-ਜੰਤੂ 'ਤੇ ਦਇਆ ਕਰਨੀ, ਕਿਸੇ ਨੂੰ ਦੁਖ ਵਿਚ ਵੇਖ ਕੇ, ਇਹ ਨਹੀਂ ਵਿਚਾਰਨਾ ਕਿ ਉਹ ਕੌਣ ਹੈ, ਸਗੋਂ ਉਸ ਦਾ ਦੁਖ ਵੰਡਾਉਣ ਦਾ ਯਤਨ ਕਰਨਾ, ਇਹੋ ਦਇਆ ਹੈ। ਮਨ ਨੂੰ ਕਿਰਪਾ ਦੇ ਘਰ ਵਿਚ ਰੱਖਣਾ ਇਹੋ ਜੀਵ ਦਾ ਧਰਮ ਹੈ:

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥**

*(ਗਉੜੀ ਕੀ ਵਾਰ ਮ: ੫, ਅੰਗ ੩੨੨)*

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥**

*(ਬਾਰਹ ਮਾਹ ਮਾਂਝ ਮ: ੫, ਅੰਗ ੧੩੬)*

ਧਰਮ ਦਾ ਜਨਮ ਦਇਆ ਤੋਂ ਹੈ ਤੇ ਇਸ ਤਰ੍ਹਾਂ ਦਇਆ ਧਰਮ ਦੀ ਜਨਨੀ ਹੈ:

**ਧੌਲੁ ਧਰਮੁ ਦਇਆ ਕਾ ਪੂਤੁ ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥** *(ਜਪੁ ਜੀ, ਅੰਗ ੩)*

ਕਵੀ ਤੇ ਸ਼੍ਰੀ ਰਾਮ ਚੰਦ੍ਰ ਜੀ ਦੇ ਭਗਤ ਤੁਲਸੀ ਦਾਸ ਜੀ ਨੇ ਵੀ ਧਰਮ ਦਾ ਬੀਜ 'ਦਇਆ' ਅਤੇ ਪਾਪ ਦਾ ਬੀਜ 'ਹੰਕਾਰ' ਆਖਿਆ ਹੈ:

ਦਯਾ ਧਰਮ ਕਾ ਮੂਲ ਹੈ, ਪਾਪ ਮੂਲ ਅਭਿਮਾਨ।
ਤੁਲਸੀ ਦਇਆ ਨ ਛੋੜੀਏ, ਜਬ ਲਗ ਘਟ ਮੈ ਪ੍ਰਾਣ।

ਦਇਆ ਵਿੱਚੋਂ ਸੇਵਾ ਦਾ ਜਨਮ ਹੁੰਦਾ ਹੈ ਤੇ ਸੰਤੋਖ ਵਿੱਚੋਂ ਸਿਮਰਨ ਦਾ। ਸੰਤੋਖ ਤੋਂ ਹੀਣਾ ਸਿਮਰਨ ਇਕ ਪਾਖੰਡ ਹੁੰਦਾ ਹੈ ਤੇ ਪਾਖੰਡ ਹੰਕਾਰ ਨੂੰ ਜਨਮ ਦਿੰਦਾ ਹੈ। ਜੇ ਦਇਆ ਨਾ ਹੋਵੇ ਤਾਂ ਧਰਮ ਕਿਵੇਂ ਹੋ ਸਕਦਾ ਹੈ? ਧਰਮ ਗਿਆ ਤਾਂ ਸੰਤੋਖ ਆਪਣੇ ਆਪ ਚਲਾ ਗਿਆ। ਜਿਥੇ ਦਇਆ ਹੈ, ਉਥੇ ਸੇਵਾ ਹੈ; ਜਿਥੇ ਸੇਵਾ ਹੈ, ਉਥੇ ਧਰਮ ਹੈ; ਜਿਥੇ ਧਰਮ ਹੈ, ਉਥੇ ਸੰਤੋਖ ਹੈ; ਜਿਥੇ ਸੰਤੋਖ ਹੈ, ਉਥੇ ਸਿਮਰਨ ਹੈ; ਜਿਥੇ ਸਿਮਰਨ ਹੈ, ਉਥੇ ਅਕਾਲ ਪੁਰਖ ਆਪ ਹੁੰਦਾ ਹੈ:

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥**

*(ਸਲੋਕ ਕਬੀਰ ਜੀ, ਅੰਗ ੧੩੭੨)*

ਧਰਮ ਅਨੁਸਾਰ ਜੀਵਨ ਜੀਉਣ ਵਾਲੇ ਮਨੁੱਖ ਵਿਚ ਅਕਾਲ ਪੁਰਖ ਆਪ

ਵਰਤ ਰਿਹਾ ਹੁੰਦਾ ਹੈ। ਤਦੇ ਹੀ ਉਹ ਅਕਾਲ ਪੁਰਖ ਦੀ ਰਜ਼ਾ ਵਿਚ ਰਹਿੰਦਾ ਹੈ। ਜੇ ਉਸ ਨੂੰ ਇਸ ਬਾਰੇ ਕੁਝ ਕਹਿਣਾ ਵੀ ਪਵੇ ਤਾਂ ਉਹ ਹਰ ਗੱਲ ਦਾ ਦੋਸ਼ ਆਪਣੇ ਉੱਤੇ ਲੈਂਦਾ ਹੈ ਤੇ ਕਹਿੰਦਾ ਹੈ ਕਿ ਉਹ ਅਜੇ ਅਕਾਲ ਪੁਰਖ ਦੀ ਕਿਰਪਾ ਦਾ ਪਾਤਰ ਨਹੀਂ ਬਣ ਸਕਿਆ। ਦੂਜੇ ਪਾਸੇ ਧਰਮ ਵਿਚ ਨਿਸ਼ਚਾ ਨਾ ਰੱਖਣ ਵਾਲਾ ਮਨੁੱਖ, ਆਪ ਹੀ ਕਰਤਾ ਬਣਿਆ ਹੁੰਦਾ ਹੈ ਤੇ ਅਕਾਲ ਪੁਰਖ ਦੀ ਹੋਂਦ ਜਾਂ ਧਰਮ ਦੀ ਅਸਲੀਅਤ ਨੂੰ ਨਹੀਂ ਜਾਣਦਾ। ਕਿਉਂਕਿ ਅਕਾਲ ਪੁਰਖ ਜਾਂ ਉਸ ਦੀ ਕੁਦਰਤ ਦਾ ਅਨੁਭਵ ਹੋਣਾ ਆਮ ਮਨੁੱਖ ਦੀ ਬੁੱਧੀ ਦੀ ਸੀਮਾਂ ਤੋਂ ਪਰ੍ਹੇ ਦੀ ਗੱਲ ਹੈ, ਪ੍ਰੰਤੂ ਜਿਸ ਵਿਅਕਤੀ 'ਤੇ ਅਕਾਲ ਪੁਰਖ ਦੀ ਅਜਿਹੀ ਕਿਰਪਾ ਹੁੰਦੀ ਹੈ, ਉਹ ਏਹੀ ਕਹੇਗਾ ਕਿ ਮਨ ਦਿਆਂ ਨੇਤਰਾਂ ਨੂੰ ਰੌਸ਼ਨ ਕਰਨ ਲਈ ਅਕਾਲ ਪੁਰਖ ਦੇ ਦਰਬਾਰ ਦੇ ਦਰ ਦੀ ਮਿੱਟੀ ਤੋਂ ਵਧੀਆ ਹੋਰ ਕੋਈ ਸੁਰਮਾ ਨਹੀਂ ਹੈ। ਮਾਇਆਵਾਦੀ ਤੇ ਵਿਗਿਆਨਕ ਸੰਸਾਰ ਵਿਚ ਧਰਮ ਪ੍ਰਤੀ ਅਜਿਹੀ ਭਾਵਨਾ ਵਿਰਲੇ ਜੀਵਾਂ ਵਿਚ ਹੀ ਮਿਲਦੀ ਹੈ। ਬਹੁਤਿਆਂ ਮਨੁੱਖਾਂ ਲਈ ਤਾਂ ਧਰਮ ਜੀਵਨ ਦੀਆਂ ਦੂਜੀਆਂ ਲੋੜਾਂ ਦੀ ਸੂਚੀ ਵਿਚ ਆਖ਼ਰੀ ਮੱਦ ਬਣ ਕੇ ਰਹਿ ਗਿਆ ਹੈ, ਅਰਥਾਤ ਦੂਜੀਆਂ ਸੰਸਾਰੀ ਲੋੜਾਂ ਦੀ ਹੀ ਪਹਿਲਾਂ ਪ੍ਰਾਪਤੀ ਕਰਨ ਵੱਲ ਮਨੁੱਖ ਦਾ ਰੁਝਾਨ ਬਣਿਆ ਰਹਿੰਦਾ ਹੈ, ਜੋ ਆਖ਼ਰੀ ਦਮ ਤਕ ਪੂਰੀਆਂ ਨਹੀਂ ਹੁੰਦੀਆਂ ਤੇ ਧਰਮ ਦੇ ਮਾਰਗ 'ਤੇ ਚੱਲਣ ਦੀ ਵਾਰੀ ਹੀ ਨਹੀਂ ਆਉਂਦੀ। ਜੇ ਉਹ ਧਰਮ ਬਾਰੇ ਜਾਗਰੂਕ ਵੀ ਹਨ ਤਾਂ ਵੀ ਉਹ ਧਰਮ ਦੇ ਸਰੀਰ ਦੇ ਹੀ ਉਪਾਸ਼ਕ ਹਨ, ਇਸ ਦੀ ਆਤਮਾ ਤਕ ਉਨ੍ਹਾਂ ਦੀ ਰਸਾਈ ਨਹੀਂ ਹੁੰਦੀ।



ਧਰਮੀ ਤੇ ਸੰਤੋਖੀ ਜੀਵਨ ਜੀਊਣ ਲਈ ਲੋਭ ਲਾਲਚ ਤੋਂ ਵੀ ਬਚਣਾ ਪਵੇਗਾ। ਲੋਭ ਇਕ ਅਜਿਹਾ ਭਿਆਨਕ ਮਾਨਸਿਕ ਰੋਗ ਹੈ, ਜਿਸ ਨਾਲ ਮਨੁੱਖ ਸਦਾ ਪੀੜਤ ਰਹਿੰਦਾ ਹੈ ਤੇ ਭੱਖ-ਅਭੱਖ ਤੋਂ ਨਾ-ਵਾਕਫ਼ ਰਹਿੰਦਾ ਹੈ। ਲੋਭ ਦਾ ਹੋਣਾ ਸੰਤੋਖੀ ਜੀਵਨ ਜਿਊਣ ਵਿਚ ਬਹੁਤ ਵੱਡੀ ਰੁਕਾਵਟ ਹੈ। ਜਿਵੇਂ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**

*(ਸਿਰੀਰਾਗੁ ਮ: ੫, ਅੰਗ ੫੦)*

ਅੱਜ ਦਾ ਮਨੁੱਖ ਲੋਭ ਨੂੰ ਮੁਖ ਰੱਖ ਕੇ ਪ੍ਰਗਤੀਸ਼ੀਲ ਹੋਣਾ ਚਾਹੁੰਦਾ ਹੈ, ਪਰ ਇਹ ਲੋਭ ਜੀਵਨ ਭਰ ਪੂਰਾ ਨਹੀਂ ਹੁੰਦਾ। ਲੋਭੀ ਫੁੱਲਾਂ ਦੀ ਸੇਜ 'ਤੇ ਵੀ ਤੜਫ਼ਦਾ ਹੈ ਪਰ ਸੰਤੋਖੀ ਕੰਡਿਆਂ ਦੀ ਸੇਜ 'ਤੇ ਵੀ ਮੁਸਕਰਾਉਂਦਾ ਹੈ। ਲੋਭ ਕੇਵਲ ਪ੍ਰਭੂ-ਮਿਲਾਪ ਲਈ ਕਰੋ, ਜਿਵੇਂ ਹਰ ਪਸ਼ੂ-ਪੰਛੀ, ਬੂਟੇ-ਪੌਦੇ ਜੋ ਆਪਣੇ ਪੂਰੇ ਜੋਬਨ 'ਤੇ ਪੂਰਨ ਫਲ ਤਕ ਅਪੜਨਾ ਚਾਹੁੰਦੇ ਹਨ, ਉਨ੍ਹਾਂ ਨੂੰ ਇਸ ਆਸ਼ੇ ਤੋਂ ਛੁੱਟ ਹੋਰ ਕੋਈ ਲੋਭ ਨਹੀਂ ਹੁੰਦਾ ਤੇ ਇਸ ਤਰ੍ਹਾਂ ਅਸਲੀ ਪ੍ਰਗਤੀ, ਫੁੱਲ ਫਲ ਦੀ ਅਵਸਥਾ ਤਕ ਪੁੱਜ ਜਾਂਦੇ ਹਨ।

## (ੲ) ਹਉਮੈ ਦਾ ਰੋਗ

ਹਰ ਜੀਵ ਵਿਚ ਇਹ ਘਾਟ ਹੁੰਦੀ ਹੈ ਕਿ ਉਹ ਦੂਜਿਆਂ ਦੇ ਔਗੁਣ ਤਾਂ ਵੇਖਦਾ ਹੈ, ਪਰ ਆਪਣੇ ਅੰਦਰ ਘੱਟ ਹੀ ਝਾਤ ਮਾਰਦਾ ਹੈ। ਇਸ ਨੂੰ "ਹਉਮੈ ਦੀਰਘ ਰੋਗੁ ਹੈ" ਕਿਹਾ ਜਾਂਦਾ ਹੈ, ਅਰਥਾਤ ਹਰ ਮਨੁੱਖ ਅੰਦਰ, ਜੋ ਆਪੇ ਦੀ ਪਕੜ ਤੇ ਦੂਜੇ ਨਾਲ ਓਪਰਾਪਨ ਹੈ, ਇਹੀ ਹਉਮੈ ਹੈ। ਇਹ ਮਨੁੱਖ ਦੇ ਅੰਦਰ 'ਮੈਂ' ਕਰਕੇ ਬਿਰਾਜਮਾਨ ਹੈ ਤੇ ਬਾਹਰ 'ਮੇਰੀ' ਕਰਕੇ ਬੋਲਦੀ ਹੈ ਤੇ ਵਰਤੋਂ ਵਿਚ ਦੁਜਾਇਗੀ ਦਾ ਰੂਪ ਧਾਰਦੀ ਹੈ। ਅੰਦਰੋਂ ਤਾਂ ਸਾਈਂ ਨਾਲੋਂ ਵਿਛੋੜਦੀ ਹੈ ਤੇ ਬਾਹਰ ਜਗਤ ਨਾਲ ਵਿਤਕਰਾ ਪਾਉਂਦੀ ਹੈ। ਜਿਸ ਦੇ ਅੰਦਰ ਹਉਮੈ ਨਹੀਂ, ਉਹ ਆਪ ਸੁਖੀ ਤੇ ਦੂਜੇ ਲਈ ਸੁਖ ਦਾਤਾ ਹੋ ਜਾਂਦਾ ਹੈ। ਜਦ ਕਦੇ ਜਗਤ ਵਿਚ ਸੁਖ ਵਰਤਿਆ, ਕੇਵਲ ਅਜਿਹੇ ਵਿਅਕਤੀਆਂ ਨੇ ਹੀ ਵਰਤਾਇਆ, ਜਿਨ੍ਹਾਂ ਨੇ ਆਪ ਸੁਖ ਲੈਣ ਨਾਲੋਂ ਦੂਜਿਆਂ ਨੂੰ ਸੁਖ ਦੇਣਾ ਚੰਗਾ ਸਮਝਿਆ। ਚਾਹੇ ਧਾਰਮਿਕ ਦ੍ਰਿਸ਼ਟੀਕੋਣ ਤੋਂ, ਚਾਹੇ ਪਰਉਪਕਾਰ ਲਈ, ਚਾਹੇ ਨੀਤੀ ਲਈ, ਚਾਹੇ ਵਿਚਾਰ ਦੇ ਦ੍ਰਿਸ਼ਟੀਕੋਣ ਤੋਂ, ਉਹ ਉੱਚੇ ਉੱਠੇ, ਪਰ ਸਭ ਤੋਂ ਪਹਿਲਾਂ ਅਜਿਹੇ ਮਨੁੱਖ ਧੰਨ ਹਨ, ਜੋ ਪਹਿਲਾਂ ਆਪ ਆਪਣੇ ਅੰਦਰੋਂ ਉੱਚੇ ਤੇ ਸੁੱਚੇ ਹੋਏ ਤੇ ਹਉਮੈ ਦੇ ਜ਼ੰਜੀਰ ਤੋੜੇ। ਇਹ ਸਰੀਰ ਹਰੀ ਮੰਦਰ ਹੈ, ਪਰ ਜੇ ਇਸ ਵਿਚ ਨਾਮ ਦਾ ਨਿਵਾਸ ਹੋਵੇ ਤਾਂ ਫਿਰ ਜੀਵ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਹਰੀ ਇਸ ਵਿਚ ਪ੍ਰਤੱਖ ਦਿੱਸਦਾ ਹੈ, ਹਉਮੈ ਨਾ ਰਹੀ ਤਾਂ ਫਿਰ ਦੁਜੈਗੀ ਕਾਹਦੀ, ਸਭ ਆਪਣੇ ਬਣ ਗਏ।



ਨੇਕੀ ਜਾਂ ਦਾਨ ਵਰਗੇ ਉਪਕਾਰ ਕਰਦਿਆਂ ਵੀ ਹਉਮੈ ਆਉਂਦੀ ਹੈ, ਅਰਥਾਤ ਦਾਨ ਦੇ ਕੇ ਕਈ ਆਸਾਂ ਰੱਖਣੀਆਂ। ਅਜਿਹੀ ਅਵਸਥਾ ਤੋਂ ਬਚਣ ਲਈ ਅਜਿਹੇ ਜੀਵ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਉਹ ਅਜਿਹੇ ਉਪਕਾਰ ਵਿਚ ਆਪਣਾ ਕਿੰਨਾ ਕੁ ਮਾਨਸਿਕ ਬਲ ਖ਼ਰਚ ਕਰਦਾ ਹੈ ਤੇ ਕੀ ਅਜਿਹਾ ਕਰਨ ਨਾਲ ਉਸ ਦਾ ਕੁਝ ਵਿਗੜਦਾ ਤਾਂ ਨਹੀਂ, ਅਰਥਾਤ ਅਜਿਹੀ ਨੇਕੀ ਜਾਂ ਦਾਨ ਦਾ ਕੰਮ ਉਸ ਨੂੰ ਜੀਵਨ ਵਿਚ ਹਰਾ ਤਾਂ ਨਹੀਂ ਦੇਵੇਗਾ। ਇਸ ਲਈ ਆਪਣੇ ਬਲ ਦਾ ਅਨੁਮਾਨ ਲਾ ਕੇ ਹੀ ਅਜਿਹੀ ਨੇਕੀ ਕਰਨੀ ਯੋਗ ਹੋਵੇਗੀ ਭਾਵ ਪਹਿਲਾਂ ਆਪਣੇ ਅੰਦਰ ਝਾਤ ਮਾਰਨੀ ਹੈ, ਆਪਣੇ ਬਲ ਨੂੰ ਇੰਨਾ ਨਹੀਂ ਵਰਤਣਾ ਕਿ ਆਪਣਾ ਬਲ ਹੀ ਹਰ ਜਾਵੇ, ਤਾਂ ਤੇ ਵਿੱਤ ਪਛਾਣ ਕੇ ਕੰਮ ਕਰਨਾ ਚਾਹੀਦਾ ਹੈ, ਜਦੋਂ ਤਕ ਸਾਡੀ ਹਉਮੈ ਦੀ ਪਾਲ ਟੁੱਟ ਨਹੀਂ ਜਾਂਦੀ :

**ਜੇ ਕੋਊ ਅਪੁਨੀ ਓਟ ਸਮਾਰੈ॥**
**ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ॥**

*(ਧਨਾਸਰੀ ਮ: ੫, ਅੰਗ ੬੭੯)*

ਅਜਿਹੇ ਜੀਵ ਨੂੰ ਪਹਿਲਾਂ ਆਪਣੇ ਆਪ 'ਤੇ ਉਪਕਾਰ ਕਰਨ ਦੀ ਲੋੜ ਹੈ, ਉਹ ਆਪਣੇ ਅੰਦਰਲੇ ਨੂੰ ਨਾਮ ਬਾਣੀ ਨਾਲ ਪਵਿੱਤਰ ਕਰੇ। ਦੁਜਾਇਗੀ ਤੇ ਆਪਾ-ਪਸੰਦੀ ਦੀ ਮੈਲ ਨੂੰ ਦੂਰ ਕਰੇ। ਕਿਉਂਕਿ ਜੋ ਜੀਵ ਪਰਉਪਕਾਰ ਜਾਂ ਪਰਮਾਰਥ ਦੇ ਰਾਹ 'ਤੇ ਚੱਲਣ ਦਾ ਯਤਨ ਕਰਦੇ ਹਨ, ਹਉਮੈ ਚੁੱਪ-ਚੁਪੀਤੇ ਉਨ੍ਹਾਂ ਦੇ ਮਨ ਅੰਦਰ ਘੁਸਪੈਠ ਕਰ ਕੇ ਉਨ੍ਹਾਂ ਨੂੰ ਆਪਣੇ ਨਿਸ਼ਾਨਿਓਂ ਡੇਗ ਦਿੰਦੀ ਹੈ। ਹਉਮੈ ਤੀਰਥਾਂ 'ਤੇ ਵੀ ਅਪੜ ਜਾਂਦੀ ਹੈ। ਇਹ ਹਉਮੈ ਵਿੱਦਿਆ ਦੇ ਕੀਮਤੀ ਗੁਣਾਂ ਨੂੰ ਵੀ ਨਸ਼ਟ ਕਰ ਦਿੰਦੀ ਹੈ। ਵਿਦਵਾਨਾਂ ਤੇ ਗਿਆਨੀਆਂ ਨੂੰ ਨਿਰੇ ਸ਼ਾਸਤਰਾਂ ਦੇ ਪੜ੍ਹਨ-ਪੜ੍ਹਾਉਣ, ਲੰਮੀਆਂ ਤੇ ਕਵੱਲੀਆਂ ਬਹਿਸਾਂ ਛੇੜਨ ਤੇ ਦਿਮਾਗ਼ੀ ਹੇਰਾ-ਫੇਰੀਆਂ ਦੀ ਲੜਾਈ ਲੜਨ ਵਿਚ ਲਾਈ ਰੱਖਦੀ ਹੈ ਤੇ ਫਿੱਕੇ ਬੋਲ-ਬੁਲਾਰੇ, ਵੈਰ-ਵਿਰੋਧ ਤੇ ਗ਼ੁੱਸੇ ਦੀਆਂ ਗੱਲਾਂ ਉਨ੍ਹਾਂ ਕੋਲੋਂ ਵੀ ਕਰਵਾ ਦਿੰਦੀ ਹੈ, ਜੋ ਸੰਸਾਰ ਨੂੰ ਰਾਹ ਦਿਖਾਉਣ ਦਾ ਦਾਅਵਾ ਕਰਦੇ ਹਨ:

**ਹਉ ਹਉ ਕਰਤ ਨਹੀ ਸਚੁ ਪਾਈਐ ॥**
**ਹਉਮੈ ਜਾਇ ਪਰਮ ਪਦੁ ਪਾਈਐ ॥੧॥ਰਹਾਉ॥**

*(ਗਉੜੀ ਮ: ੧, ਅੰਗ ੨੨੬)*

**ਹਉਮੈ ਬੂਝੈ ਤਾ ਦਰੁ ਸੂਝੈ ॥** *(ਵਾਰ ਆਸਾ ਮ: ੧, ਅੰਗ ੪੬੬)*



**ਹਉਮੈ ਜਾਈ ਤਾ ਕੰਤ ਸਮਾਈ ॥**
**ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥**

*(ਸੂਹੀ ਅਸਟਪਦੀਆ ਮ: ੧, ਅੰਗ ੭੫੦)*

ਪਰਮਾਰਥ ਨੂੰ ਗੁਰਬਾਣੀ ਵਿਚ ਖੰਡੇ ਦੀ ਧਾਰ ਲਿਖਿਆ ਹੈ। ਪਰ ਇਸ ਦਾ ਅਰਥ, ਖੰਡੇ ਦੀ ਧਾਰ ਵਾਂਗ ਚੁੱਭਣ (ਚੀਰਨ) ਵਾਲਾ ਨਹੀਂ, ਸਗੋਂ ਪਰਮਾਰਥ ਇੰਨਾ ਬਰੀਕ ਤੇ ਸੂਖਮ (ਰਹੱਸਮਈ) ਹੈ, ਜਿੰਨੀ ਖੰਡੇ ਦੀ ਧਾਰ ਹੁੰਦੀ ਹੈ ਤੇ ਇਸ ਧਾਰ ਰੂਪੀ ਜੀਵਨ-ਜਾਚ 'ਤੇ ਤੁਰਨਾ ਔਖਾ ਹੈ। ਪਰ ਕਈ ਪਰਮਾਰਥੀ ਸੰਸਾਰ ਤੋਂ ਵੈਰਾਗੀ ਹੋ ਕੇ ਇੰਨੇ ਓਪਰੇ ਹੋ ਜਾਂਦੇ ਹਨ ਕਿ ਉਨ੍ਹਾਂ ਦਾ ਸੁਭਾਅ ਗੁਸੈਲਾ ਜਿਹਾ ਹੋ ਜਾਂਦਾ ਹੈ ਅਤੇ ਕਈ ਢੱਠੇ ਜਿਹੇ ਮਨ ਵਾਲੇ ਹੋ ਜਾਂਦੇ ਹਨ। ਦੂਜੇ ਪਾਸੇ ਪਰਮੇਸ਼ਰ ਤੋਂ ਭੁੱਲੇ ਲੋਕ ਖ਼ੁਦਗ਼ਰਜ਼ ਹੋ ਜਾਂਦੇ ਹਨ। ਇਸ ਖ਼ੁਦਗ਼ਰਜ਼ੀ ਦੇ ਕਾਰਨ ਸ੍ਰਿਸ਼ਟੀ ਲਈ ਦੁਖਦਾਈ ਤੇ ਆਪ ਲਈ ਪੈਰ ਕੁਹਾੜਾ ਮਾਰਨ ਵਾਲੇ ਬਣ ਜਾਂਦੇ ਹਨ। ਕਈ ਅਜਿਹੇ ਵੀ ਹਨ ਜੋ ਪਰਉਪਕਾਰ ਤਾਂ ਕਰਦੇ ਹਨ ਪਰ ਉਨ੍ਹਾਂ ਦੀ ਸੁਰਤਿ ਖਿੰਡਾਓ ਵਿਚ ਰਹਿੰਦੀ ਹੈ। ਜਿਨ੍ਹਾਂ ਦਾ ਭਲਾ ਕਰਦੇ ਹਨ, ਉਨ੍ਹਾਂ ਵਿਚ ਹੀ ਰੁਝ ਕੇ ਆਪੇ ਤੋਂ ਗਵਾਚ ਜਾਂਦੇ ਹਨ। ਅਸਲ ਵਿਚ ਉਹ ਦੂਜਿਆਂ ਨਾਲ ਪਿਆਰ ਨਹੀਂ ਕਰਦੇ, ਸਗੋਂ ਆਪਣੀ ਹਉਮੈ ਨੂੰ ਪਿਆਰ ਕਰਦੇ ਹਨ, ਜੋ ਲੋਕਾਂ ਦੀ ਵਾਹ ਵਾਹ 'ਤੇ ਪਲਦੀ ਹੈ। ਜੋ ਵਿਅਕਤੀ ਗੁਰੂ ਸਿੱਖਿਆ

ਦੁਆਰਾ ਕਿਸੇ ਜੀਵ ਨੂੰ ਅਕਾਲ ਪੁਰਖ ਨਾਲ ਜੋੜਦਾ ਹੈ, ਉਹ ਧੰਨਤਾ ਯੋਗ ਹੈ, ਪਰ ਜੋ ਅਕਾਲ ਪੁਰਖ ਦੀ ਸਿੱਖਿਆ ਹਾਸਲ ਕਰ ਕੇ, ਕਿਸੇ ਵਿਅਕਤੀ ਨੂੰ ਅਕਾਲ ਪੁਰਖ ਵੱਲੋਂ ਤੋੜ ਕੇ ਆਪਣੇ ਨਾਲ ਜੋੜਦਾ ਹੈ, ਉਹ ਮੰਦਭਾਗੀ ਹੈ ਤੇ ਆਪਣੇ ਜੀਵਨ ਦਾ ਰਸਤਾ ਭਟਕ ਜਾਂਦਾ ਹੈ। ਸੂਝਵਾਨ ਕਹਿੰਦੇ ਹਨ ਕਿ 'ਮੈਂ' ਤੇ 'ਮੇਰੀ' ਕਰਕੇ ਜੋ ਕੁਝ ਆਪਣਾ ਬਣਾਇਆ ਹੈ, ਉਸ ਦਾ ਤਿਆਗ ਕਰੋ, ਪਰ ਇੰਨਾ ਨਹੀਂ ਕਿ ਮੈਨੂੰ ਛੱਡ ਕੇ ਪੱਥਰ ਰੂਪ ਹੋ ਕੇ ਬੈਠ ਜਾਵੋ। ਆਪਣੀ ਸੱਚ ਦੀ ਕਮਾਈ ਤੋਂ ਮੂੰਹ ਮੋੜ ਕੇ ਲੋਕਾਂ 'ਤੇ ਭਾਰੂ ਹੋ ਕੇ ਟੁਕੜੇ ਮੰਗਦੇ ਫਿਰੋ ਜਾਂ ਐਵੇਂ ਵਣਾਂ ਵਿਚ ਬੈਠੇ ਰਹੋ ਜਾਂ ਵੱਡੇ ਗ੍ਰਿਹਿਸਤੀ ਜਾਂ ਡੇਰੇਦਾਰ ਬਣ ਕੇ ਸੰਨਿਆਸੀ ਅਖਵਾਓ। ਇਸ ਤਰ੍ਹਾਂ ਨਹੀਂ, ਕੇਵਲ 'ਮੈਂ' ਤੇ 'ਮੇਰੀ' ਨੂੰ ਆਪਣੇ ਅੰਦਰੋਂ ਕੱਢੋ, ਪਰ ਸੁੱਟੋ ਨਾ, ਅਕਾਲ ਪੁਰਖ ਦੇ ਅੱਗੇ ਰੱਖ ਦਿਓ ਤੇ ਉਸ ਦੇ ਹੁਕਮ ਵਿਚ ਚੱਲੋ। ਪ੍ਰੀਤਮ ਜੀ ਦਾ ਹੁਕਮ ਕੇਵਲ ਉਹੀ ਕੰਮ ਕਰਵਾਉਂਦਾ ਹੈ, ਜੋ ਉਸ ਨੂੰ ਭਾਉਂਦਾ ਹੈ ਤਾਂ ਤੇ ਜੀਵ ਨੂੰ ਚਾਹੀਦਾ ਹੈ ਕਿ ਉਹ ਆਪਣੀ ਸੱਚ ਦੀ ਕਮਾਈ ਨੂੰ ਨੇਕ ਕੰਮਾਂ ਲਈ ਖ਼ਰਚ ਕਰੇ ਅਤੇ ਗੁਰੂ ਅਰਪਨ ਕਰ ਕੇ ਸਫਲ ਕਰੇ, ਅਰਥਾਤ ਵਾਹਿਗੁਰੂ ਨੂੰ ਪਿਤਾ ਸਮਝੇ, ਆਪ ਨੂੰ ਬੱਚਾ ਤੇ ਬਾਕੀਆਂ ਨੂੰ ਭਰਾ-ਭਾਈ ਸਮਝ ਕੇ ਭਲਿਆਈ ਕਰੇ। ਐਸਾ ਕਰਨ ਵਾਲੇ ਜੋ ਸ੍ਰਿਸ਼ਟੀ ਦੇ ਹਰ ਜੀਵ ਨਾਲ ਪ੍ਰੇਮ ਕਰਦੇ ਹਨ, ਹਉਮੈ ਲਈ ਨਹੀਂ ਕਰਦੇ। ਸੋ ਵਾਹਿਗੁਰੂ ਦੇ ਪ੍ਰੇਮ ਤੇ ਹੁਕਮ ਵਿਚ ਰਹਿ ਕੇ, ਹਰ ਜੀਵ ਵਿਚ ਵਾਹਿਗੁਰੂ ਨੂੰ ਵੇਖ ਕੇ, ਸਭ ਨੂੰ ਵਾਹਿਗੁਰੂ ਦੀ ਅੰਸ਼ ਜਾਣ ਕੇ ਪ੍ਰੇਮ ਕਰੋ। ਜਿਹੜੇ ਜੀਵ ਇਸ ਤਰ੍ਹਾਂ ਭਲਿਆਈ, ਨੇਕੀ ਤੇ ਪੁੰਨ ਦੇ ਕਰਮ ਕਰਦੇ ਹਨ ਤੇ ਉਨ੍ਹਾਂ ਨੂੰ ਵਾਹਿਗੁਰੂ ਨੂੰ ਸੌਂਪ ਦਿੰਦੇ ਹਨ, ਉਹ ਹਉਮੈ ਤੋਂ ਬਚ ਜਾਂਦੇ ਹਨ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥**
**ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥**
**ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥**
**ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥**
**ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥**
**ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥**
**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥**
**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥**

*(ਸਲੋਕ ਕਬੀਰ ਜੀ, ਅੰਗ ੧੩੭੨)*

ਭਗਤ ਕਬੀਰ ਜੀ ਦੇ ਕਥਨ ਅਨੁਸਾਰ ਰੋੜੇ ਜਾਂ ਖੇਹ ਵਿਚ ਕੋਈ ਹਉਮੈ ਹੰਕਾਰ ਨਹੀਂ ਤੇ ਲੋਕਾਂ ਵੱਲੋਂ ਲਤਾੜੇ ਜਾਣ 'ਤੇ ਵੀ ਕਿਸੇ ਨੂੰ ਕੁਝ ਨਹੀਂ ਕਹਿੰਦੇ,

ਤਾਂ ਵੀ ਕਬੀਰ ਸਾਹਿਬ ਖ਼ਿਆਲ ਕਰਦੇ ਹਨ ਕਿ ਕਦੇ ਕਦੇ ਰੋੜਾ ਵੀ ਕਿਸੇ ਪਾਂਧੀ ਨੂੰ ਪੈਰ ਨਾਲ ਠੋਕਰ ਲੱਗਣ 'ਤੇ ਦੁਖ ਦਿੰਦਾ ਹੈ। ਖੇਹ ਵੀ ਉੱਡ ਕੇ ਸਰੀਰਾਂ ਨੂੰ ਲੱਗ ਕੇ ਮੈਲਾ ਕਰਦੀ ਹੈ। ਪਾਣੀ ਬਾਰੇ ਵੀ ਭਗਤ ਕਬੀਰ ਜੀ ਲਿਖਦੇ ਹਨ ਕਿ ਪਾਣੀ ਹਰ ਪੱਖੋਂ ਮਨੁੱਖ ਤੇ ਜੀਵ-ਜੰਤੂਆਂ ਲਈ ਜਿੰਦ ਜਾਨ ਤੇ ਸੁਖਦਾਈ ਹੈ, ਪਰ ਫੇਰ ਵੀ ਇਸ ਦਾ ਸੁਭਾਅ ਕਦੀ ਤੱਤਾ ਤੇ ਕਦੀ ਠੰਡਾ ਹੋ ਜਾਣ ਵਾਲਾ ਹੈ। ਇਸ ਕਰਕੇ ਪਾਣੀ ਨੂੰ ਵੀ ਉੱਚ ਪਦਵੀ ਨਹੀਂ ਦਿੱਤੀ ਜਾ ਸਕਦੀ। ਅਖ਼ੀਰ ਵਿਚ ਕਬੀਰ ਜੀ ਨੇ ਉੱਤਮ ਪਦਵੀ ਦੇ ਮਾਲਕ ਉਨ੍ਹਾਂ ਹਰਿ ਜਨਾਂ ਨੂੰ ਕਿਹਾ ਹੈ, ਜੋ ਹਰੀ ਦਾ ਨਾਮ ਸਿਮਰਨ ਕਰ ਕੇ ਹਰੀ ਦਾ ਹੀ ਰੂਪ ਹੋ ਗਏ ਹਨ। ਸੋ ਕਬੀਰ ਸਾਹਿਬ ਦੀ ਸਿੱਖਿਆ ਅਨੁਸਾਰ ਜੇ ਅਸੀਂ ਵੀ ਆਪਣੇ ਆਪ ਨੂੰ ਦੂਜਿਆਂ ਨਾਲੋਂ ਘੱਟ ਅਕਲ ਵਾਲੇ ਤੇ ਮਾੜੇ ਸਮਝੀਏ ਤਾਂ ਕੁਝ ਸਿੱਖ ਸਕਦੇ ਹਾਂ, ਜਿਸ ਤਰ੍ਹਾਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਨਿਰੰਕਾਰ ਦਾ ਰੂਪ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਨੀਚ ਤੇ ਨੀਵਾਂ ਕਿਹਾ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥**



*(ਸਿਰੀਰਾਗੁ ਮ: ੧, ਅੰਗ ੧੫)*

**ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥**
**ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥**

*(ਸਿਰੀਰਾਗੁ ਮ: ੧, ਅੰਗ ੮੫)*

ਇਸ ਲਈ ਪਹਿਲਾਂ ਤਾਂ ਮਨੁੱਖ ਨੂੰ ਆਪਣੀ ਮਤ ਛੱਡ ਕੇ ਦੂਜੇ ਸੋਝੀਵਾਨਾਂ ਪਾਸੋਂ ਗੁਰਮਤਿ ਅਨੁਸਾਰ ਉਚੇਰੀ ਮਤ ਸਿੱਖਣੀ ਹੈ, ਗੁਰੂ ਵਾਲੇ ਬਣਨਾ ਹੈ ਤਾਂ ਹੀ ਅੱਗੇ ਗੁਰੂ ਦੀ ਮਤਿ ਲਏ ਜਾਣ ਦਾ ਅਉਸਰ ਮਿਲ ਸਕੇਗਾ ਤੇ ਗੁਰੂ ਦੀ ਮਤਿ ਨਾਲ ਹੀ ਮਨੁੱਖ ਨੂੰ ਆਪਣੇ ਜੀਵਨ ਦੀ ਅਸਲੀ ਸੋਝੀ ਮਿਲੇਗੀ ਕਿ ਮਨੁੱਖ ਸੰਸਾਰ ਵਿਚ ਕਿਸ ਮੰਤਵ ਲਈ ਆਇਆ ਹੈ। ਸਤਿਗੁਰਾਂ ਇਸ ਸੰਸਾਰ ਨੂੰ :

**ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥**

*(ਸੋਰਠਿ ਮ: ੪, ਅੰਗ ੬੦੭)*

ਦੱਸਿਆ ਹੈ, ਅਰਥਾਤ ਜਿਥੇ ਕੋਈ ਚੀਜ਼ ਥਿਰ ਰਹਿਣ ਵਾਲੀ ਨਹੀਂ :

**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥**

*(ਵਾਰ ਆਸਾ ਮ: ੧, ਅੰਗ ੪੭੩)*

ਤੇ ਜਦੋਂ ਅਸਾਂ ਇਸ ਜਗ ਵਿਚ ਰਹਿਣਾ ਹੀ ਨਹੀਂ ਤਾਂ ਫਿਰ ਗਰਬ ਗੁਮਾਨ ਕਿਸ ਗੱਲ ਦਾ ਤੇ ਕੌਣ ਕਰ ਸਕੇਗਾ?

ਏਸੇ ਸੰਬੰਧ ਵਿਚ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ ਹੋ ਬੀਰ ਮਸਾਨ॥**
**ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ॥**

*(ਸਲੋਕ ਕਬੀਰ ਜੀ, ਅੰਗ ੧੩੬੮-੬੯)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਜੋ ਸਤਵੰਤੀ ਆਪਣੇ ਪਤੀ ਨਾਲ ਸਤੀ ਹੁੰਦੀ ਸੀ, ਉਹ ਹੱਸ ਹੱਸ ਕੇ ਆਪਣੇ ਪਤੀ ਪਿਆਰ ਕਾਰਨ ਆਪਣੇ ਸਰੀਰ ਨੂੰ ਸਾੜ ਲੈਂਦੀ ਸੀ। ਜਿਨ੍ਹਾਂ ਮਸਾਣਾਂ ਤੋਂ ਸਾਰਾ ਸੰਸਾਰ ਡਰਦਾ ਹੈ, ਉਹ ਉਸੇ ਮਸਾਣ ਨੂੰ ਵੀਰ ਕਹਿ ਕੇ ਪੁਕਾਰਦੀ ਹੈ, ਇਸ ਲਈ ਕਿਉਂਕਿ ਉਹ ਜਾਣਦੀ ਹੈ ਕਿ ਜਦੋਂ ਮਸਾਣ ਉਸ ਦੇ ਸਰੀਰ ਨੂੰ ਸਾੜ ਦੇਵੇਗਾ, ਤਾਂ ਉਹ ਪਰਲੋਕ ਵਿਚ ਅਪੜ ਕੇ ਆਪਣੇ ਪਤੀ ਨੂੰ ਜਾ ਮਿਲੇਗੀ। ਹੂ-ਬ-ਹੂ ਏਸੇ ਤਰ੍ਹਾਂ ਜੀਵ ਰੂਪੀ ਇਸਤਰੀ ਦਾ ਪਤੀ ਪਰਮੇਸ਼ਰ ਪਰਲੋਕ ਵਿਚ ਬੈਠਾ ਹੈ। ਇਸ ਜੀਵ-ਇਸਤਰੀ ਦਾ ਇਹ ਸਰੀਰਕ ਮੋਹ ਉਸ ਪਤੀ ਪਰਮੇਸ਼ਰ ਨੂੰ ਮਿਲਣ ਦੇ ਰਾਹ ਵਿਚ ਰੁਕਾਵਟ ਹੈ। ਕਿਉਂਕਿ ਜੀਵ-ਇਸਤਰੀ ਇਸ ਲੋਕ ਵਿਚ ਸਰੀਰਕ ਤੇ ਕਾਮ ਆਦਿਕ ਮਾਇਕ ਪਦਾਰਥਾਂ ਨਾਲ ਪਿਆਰ ਪਾ ਬੈਠੀ ਹੈ। ਕਬੀਰ ਜੀ ਕਹਿ ਰਹੇ ਹਨ ਕਿ ਕੇਵਲ ਉਹ ਭਾਗਾਂ ਵਾਲਾ ਜੀਵ ਹੀ ਸਰੀਰਕ ਮੋਹ ਤੇ ਕਾਮ ਆਦਿਕ ਮਾਇਕ ਪਦਾਰਥਾਂ ਨੂੰ ਤਿਆਗ ਕੇ ਸਾੜ ਦੇਵੇਗਾ, ਜੋ ਸਤਵੰਤੀ ਇਸਤਰੀ ਵਾਂਗ ਆਪਣੇ ਪਤੀ ਪਰਮੇਸ਼ਰ ਨੂੰ ਮਿਲਣ ਲਈ ਇਹ ਸਮਝ ਲਵੇਗਾ ਕਿ ਇਨ੍ਹਾਂ ਦੇ ਸਾੜ ਦੇਣ ਨਾਲ ਹੀ ਪਰਮੇਸ਼ਰ ਦਾ ਮਿਲਾਪ ਹੋ ਸਕੇਗਾ। ਤਾਂ ਫੇਰ ਉਹ ਜੀਵ-ਇਸਤਰੀ ਹਉਮੈ ਹੰਕਾਰ ਨਾਲ ਵੀ ਪਿਆਰ ਨਹੀਂ ਕਰੇਗੀ ਤੇ ਏਸੇ ਤਰ੍ਹਾਂ ਹੀ ਹਉਮੈ ਤੋਂ ਬਚਣਾ ਸੰਭਵ ਹੋ ਸਕੇਗਾ।

## (ਸ) ਮਾਇਆ ਦੇ ਪ੍ਰਭਾਵ

ਮਾਇਆ ਦਾ ਹਰ ਜੀਵ 'ਤੇ ਪ੍ਰਭਾਵ ਹੈ, ਮਾਇਆ ਹੈ ਕੀ? ਅਸਲ ਵਿਚ ਮਾਇਆ ਨਾਂ ਭੁਲੇਵੇ ਦਾ ਹੈ। ਧਨ ਦੌਲਤ ਨੂੰ ਮੁਖ ਤੌਰ 'ਤੇ ਇਸ ਲਈ ਮਾਇਆ ਆਖਿਆ ਜਾਂਦਾ ਹੈ ਕਿਉਂਕਿ ਇਹ ਜੀਵ ਨੂੰ ਆਪਣੇ ਸੁੱਖਾਂ ਵਿਚ ਰੁਝਾ ਲੈਂਦੀ ਹੈ ਤੇ ਕਹਿੰਦੀ ਹੈ ਕਿ ਸਾਡੀ ਜੀਵਨ-ਸਤਿਆ ਉਸੇ ਦੀ ਹੀ ਚੱਲ ਰਹੀ ਹੈ। ਪਰ ਧਨ ਦੌਲਤ ਦੀ ਮਾਇਆ ਤੋਂ ਛੁੱਟ, ਕੁਟੰਬ ਵੀ ਮਾਇਆ ਹੈ, ਜੋ ਜੀਵਾਂ ਨੂੰ ਮੋਹ ਕੇ ਭੁਲੇਵੇ ਵਿਚ ਪਾ ਦਿੰਦਾ ਹੈ। ਇੱਜ਼ਤ ਤੇ ਤਾਕਤ ਵੀ ਮਾਇਆ ਹੈ, ਜੋ ਜੀਵਾਂ ਨੂੰ ਮੋਹ ਕੇ ਭੁਲੇਵੇ ਵਿਚ ਪਾ ਦਿੰਦੀ ਹੈ। ਸੰਸਾਰੀ ਵਿੱਦਿਆ ਵੀ

ਮਾਇਆ ਦਾ ਭੁਲੇਵਾ ਹੈ। ਮਨ ਨੂੰ ਬੇ-ਸਮਝੀ ਦੀ ਨੀਂਦ ਤੋਂ ਜਗਾਉਣ ਲਈ ਪੜ੍ਹਨਾ ਬਹੁਤ ਚੰਗਾ ਹੈ, ਪਰ ਸੰਸਾਰੀ ਜੀਵ ਵਿੱਦਿਆ ਪੜ੍ਹ ਕੇ ਬੁੱਧੀ ਨੂੰ ਉੱਚਾ ਨਹੀਂ ਕਰਦੇ, ਸਗੋਂ ਦੌਲਤ ਕਮਾਉਣ ਦਾ ਹੀ ਸਾਧਨ ਬਣਾਉਂਦੇ ਹਨ। ਇਸ ਤਰ੍ਹਾਂ ਦੀ ਵਿੱਦਿਆ ਵੀ ਮਾਇਆ ਦਾ ਰੂਪ ਹੈ। ਕੁਝ ਜੀਵ ਪਰਮਾਰਥ ਦੀ ਵਿੱਦਿਆ ਪੜ੍ਹ ਕੇ ਵੀ ਭੁਲੇਵੇ ਵਿਚ ਫਸ ਜਾਂਦੇ ਹਨ। ਦਰਅਸਲ ਅਜਿਹੀ ਸਭ ਤਰ੍ਹਾਂ ਦੀ ਵਿੱਦਿਆ ਜੋ ਜੀਵ ਨੂੰ ਆਪਣੇ ਆਪ ਨੂੰ ਜਨਾਉਣ ਤੇ ਗਰਭ ਵਿਚ ਫਸਾ ਕੇ ਅਗਲੀ ਤਰੱਕੀ 'ਤੇ ਚੱਲਣ ਤੋਂ ਰੋਕਦੀ ਹੈ, ਸਭ ਮਾਇਆ ਦਾ ਭੁਲੇਵਾ ਹੈ। ਸੋ ਭੁਲੇਵਾ—ਮਾਇਆ ਹੈ ਤੇ ਮਾਇਆ—ਭੁਲੇਵਾ ਹੈ।

ਭੁਲੇਵਾ ਕੀ ਹੈ? ਜਿਸ ਨਾਲ ਦਿਸਣ ਵਾਲਾ ਜਗਤ ਤੇ ਮਨ ਨਾਲ ਸਮਝ ਆਉਣ ਵਾਲਾ ਗਿਆਨ ਸਦਾ ਰਹਿਣ ਵਾਲਾ ਜਾਪੇ, ਉਸ ਦੇ ਸੁਖ ਸਦੀਵੀ ਜਾਪਣ ਤੇ ਮਨ ਉਸ ਤੋਂ ਅੱਗੇ ਅਤੇ ਉਸ ਦੇ ਪਿੱਛੇ, ਉਸ ਸਰਵ-ਸ਼ਕਤੀਮਾਨ, ਸਮਰੱਥ ਵਜੂਦ, ਅਕਾਲ ਪੁਰਖ ਵਾਹਿਗੁਰੂ ਨੂੰ ਸਹੀ ਨਾ ਕਰ ਸਕੇ, ਜੋ ਸਰਵ-ਵਿਆਪਕ ਸਾਰੇ ਸੰਸਾਰ ਦਾ ਮੂਲ ਹੈ। ਮਾਇਆ ਦੇ ਪਸਾਰੇ ਬਾਰੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਸਰਪਨੀ ਤੇ ਊਪਰਿ ਨਹੀ ਬਲੀਆ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ**
**ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥**
**ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥**

*(ਆਸਾ ਕਬੀਰ ਜੀ, ਅੰਗ ੪੮੦)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਮਾਇਆ ਰੂਪੀ ਸਰਪਨੀ ਜੋ ਸਵੱਛ ਹਿਰਦਿਆਂ ਵਿਖੇ ਵੀ ਆਣ ਬੈਠੀ ਹੈ, ਜਿਸ ਨੇ ਤ੍ਰਿਲੋਕੀ ਭਰ ਨੂੰ ਅੰਦਰੇ-ਅੰਦਰ ਡਸ ਲਿਆ ਹੈ, ਅਸਾਂ ਉਸ ਨੂੰ ਗੁਰੂ ਮਹਾਰਾਜ ਦੀ ਕਿਰਪਾ ਨਾਲ ਪ੍ਰਤੱਖ ਹੀ ਦੇਖ ਲਿਆ ਹੈ:

**ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ॥**
**ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ॥**

*(ਆਸਾ ਕਬੀਰ ਜੀ, ਅੰਗ ੪੮੦)*

ਇਸ ਸਰਪਨੀ ਬਾਰੇ ਭਾਈਓ, ਕੀ ਆਖਦੇ ਹੋ ਅਤੇ ਰੌਲਾ ਪਾ ਰਹੇ ਹੋ? ਜਿਸ ਨੇ ਇਸ ਬਾਰੇ ਸੱਚ ਪਛਾਣ ਲਿਆ ਹੈ, ਉਹ ਇਸ ਮਾਇਆ ਨੂੰ ਭੱਖਛਣ ਕਰ ਜਾਂਦਾ ਹੈ, ਭਾਵ ਇਸ ਦਾ ਖੁਰਾ-ਖੋਜ ਮਿਟਾ ਸਕਦਾ ਹੈ। ਅੱਗੇ ਕਹਿ ਰਹੇ ਹਨ:

**ਸ੍ਰਪਨੀ ਤੇ ਆਨ ਛੂਛ ਨਹੀ ਅਵਰਾ॥**
**ਸ੍ਰਪਨੀ ਜੀਤੀ ਕਹਾ ਕਰੈ ਜਮਰਾ॥** *(ਆਸਾ ਕਬੀਰ ਜੀ, ਅੰਗ ੪੮੦)*

ਭਾਵ, ਸਰਪਨੀ ਤੋਂ ਕੋਈ ਛੂਛ (ਵਿਰਵਾ) ਖ਼ਾਲੀ ਨਹੀਂ, ਅਰਥਾਤ ਮਾਇਆ ਨੇ ਹਰ ਇਕ ਨੂੰ ਆਪਨੀ ਲਪੇਟ ਵਿਚ ਲਿਆਂਦਾ ਹੋਇਆ ਹੈ, ਪ੍ਰੰਤੂ ਜਿਸ ਨੇ ਮਾਇਆ ਨੂੰ ਜਿੱਤ ਲਿਆ ਹੈ ਜਾਂ ਇਹ ਕਹੋ ਕਿ ਜਿਸ ਨੇ ਆਪਣੇ ਆਪ ਨੂੰ ਮਾਇਆ ਦੀ ਦੋਸਤੀ (ਪ੍ਰਭਾਵ) ਤੋਂ ਬਚਾ ਲਿਆ ਹੈ, ਉਸ ਦਾ ਯਮਰਾਜ ਵੀ ਵਾਲ ਵਿੰਗਾ ਨਹੀਂ ਕਰ ਸਕਦਾ। ਭਗਤ ਕਬੀਰ ਜੀ ਅੱਗੇ ਕਹਿ ਰਹੇ ਹਨ:

**ਇਹ ਸੂਪਨੀ ਤਾ ਕੀ ਕੀਤੀ ਹੋਈ॥**
**ਬਲੁ ਅਬਲੁ ਕਿਆ ਇਸ ਤੇ ਹੋਈ॥** *(ਆਸਾ ਕਬੀਰ ਜੀ, ਅੰਗ ੪੮੧)*

ਭਾਵ, ਇਹ ਮਾਇਆ ਰੂਪੀ ਸਰਪਨੀ ਵੀ ਵਾਹਿਗੁਰੂ ਦੀ ਹੀ ਰਚੀ ਹੋਈ ਹੈ, ਇਸ ਲਈ ਜਿਸ ਨੇ ਵਾਹਿਗੁਰੂ ਨਾਲ ਨੇਹੁ ਲਾ ਲਿਆ ਹੈ, ਉਸ ਅੱਗੇ ਮਾਇਆ ਦਾ ਬਲ-ਅਬਲ ਖ਼ਤਮ ਹੋ ਜਾਂਦਾ ਹੈ, ਉਸ ਜੀਵ ਅੱਗੇ ਮਾਇਆ ਨਿਤਾਣੀ ਹੋ ਜਾਂਦੀ ਹੈ। ਜਦ ਤਕ ਇਹ ਕਿਸੇ ਜੀਵ ਦੇ ਪਾਸ ਰਹਿੰਦੀ ਹੈ ਤਦ ਤਕ ਉਸ ਜੀਵ ਦਾ ਸਰੀਰ ਆਬਾਦ ਰਹਿੰਦਾ ਹੈ, ਭਾਵ ਜਨਮ ਧਾਰਦਾ ਰਹਿੰਦਾ ਹੈ ਤੇ ਜਨਮ-ਮਰਨ ਦਾ ਚੱਕਰ ਬਣਿਆ ਰਹਿੰਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਗੁਰੂ ਦੀ ਕਿਰਪਾ ਨਾਲ ਅਸੀਂ ਇਸ ਤੋਂ ਬਚੇ ਹਾਂ, ਆਪ ਵੀ ਬਚ ਜਾਵੋ ਜੀ:



**ਸਾਹਨਿ ਸਤੁ ਕਰੈ ਜੀਅ ਅਪਨੈ॥**
**ਸੋ ਰਮਯੇ ਕਉ ਮਿਲੈ ਨ ਸੁਪਨੈ॥** *(ਗਉੜੀ ਕਬੀਰ ਜੀ, ਅੰਗ ੩੨੯)*

ਭਾਵ, ਜਗਤ ਭਰ ਦੀਆਂ ਸਮੂਹ ਲੋੜਾਂ ਪੂਰੀਆਂ ਕਰਨ ਵਾਲੀ ਸ਼ਾਹਣੀ, ਮਾਇਆ ਨੂੰ ਜੋ ਆਪਣੇ ਅੰਦਰ ਸੱਚੀ ਸਮਝ ਲਏਗਾ, ਉਹ ਰਮਈਏ, ਵਾਹਿਗੁਰੂ ਨੂੰ ਸੁਪਨੇ ਵਿਚ ਵੀ ਨਹੀਂ ਮਿਲ ਸਕੇਗਾ। ਭਗਤ ਕਬੀਰ ਜੀ ਹੋਰ ਫ਼ੁਰਮਾ ਰਹੇ ਹਨ:

**ਖਸਮੁ ਮਰੈ ਤਉ ਨਾਰਿ ਨ ਰੋਵੈ॥**
**ਉਸੁ ਰਖਵਾਰਾ ਅਉਰੋ ਹੋਵੈ॥**
**ਰਖਵਾਰੇ ਕਾ ਹੋਇ ਬਿਨਾਸ॥**
**ਆਗੈ ਨਰਕੁ ਈਹਾ ਭੋਗ ਬਿਲਾਸ॥**
**ਏਕ ਸੁਹਾਗਨਿ ਜਗਤ ਪਿਆਰੀ॥**
**ਸਗਲੇ ਜੀਅ ਜੰਤ ਕੀ ਨਾਰੀ॥** *(ਗੋਂਡ ਕਬੀਰ ਜੀਉ, ਅੰਗ ੮੭੧)*

ਭਾਵ, ਇਹ ਮਾਇਆ ਰੂਪੀ ਨਾਰ ਜਿਸ ਪਾਸ ਹੋਵੇ, ਉਹ ਹੀ ਉਸ ਦਾ ਖ਼ਸਮ ਹੁੰਦਾ ਹੈ। ਜੇ ਇਹ ਖ਼ਸਮ ਮਰ ਜਾਵੇ ਤਾਂ ਇਹ ਮਾਇਆ ਜਿਸ ਕਿਸੇ ਦੂਜੇ ਦੇ ਹੱਥ ਆਈ, ਉਹ ਹੀ ਉਸ ਦਾ ਖ਼ਸਮ ਬਣ ਜਾਂਦਾ ਹੈ, ਅਰਥਾਤ ਮਾਇਆ ਆਪਣੇ ਖ਼ਸਮ ਦੇ ਮਰ ਜਾਣ ਨਾਲ ਰੋਂਦੀ ਨਹੀਂ, ਕਿਉਂਕਿ ਉਸ ਨੂੰ ਸੰਭਾਲਣ ਵਾਲੇ ਹੋਰ ਹੋ ਜਾਂਦੇ ਹਨ ਪਰ ਅਜਿਹੇ ਮਾਇਆ ਦੇ ਰਖਵਾਰੇ, ਜੋ ਮਾਇਆ

ਨੂੰ ਆਪਣੇ ਸੁਖ ਬਿਲਾਸ, ਸੁਖ ਮਾਨਣ ਲਈ ਵਰਤਦੇ ਹਨ; ਉਨ੍ਹਾਂ ਨੂੰ ਅੱਗੇ ਨਰਕ ਭੋਗਣਾ ਪੈਂਦਾ ਹੈ। ਇਹ ਮਾਇਆ ਸਦਾ ਸੁਹਾਗਣ ਹੈ ਤੇ ਸਭ ਜਗਤ ਦੀ ਪਿਆਰੀ, ਸਭ ਜੀਆਂ ਦੀ ਨਾਰ ਹੈ। ਇਹ ਰੰਡੀ ਨਹੀਂ ਹੁੰਦੀ, ਸਦਾ ਸੁਹਾਗਣ ਰਹਿੰਦੀ ਹੈ:

**ਸੋਹਾਗਨਿ ਗਲਿ ਸੋਹੈ ਹਾਰੁ ॥**
**ਸੰਤ ਕਉ ਬਿਖੁ ਬਿਗਸੈ ਸੰਸਾਰੁ ॥**
**ਕਰਿ ਸੀਗਾਰੁ ਬਹੈ ਪਖਿਆਰੀ ॥**
**ਸੰਤ ਕੀ ਠਿਠਕੀ ਫਿਰੈ ਬਿਚਾਰੀ ॥** *(ਗੋਂਡ ਕਬੀਰ ਜੀਉ, ਅੰਗ ੮੭੧)*

ਇਹ ਮਾਇਆ ਰੂਪੀ ਸੁਹਾਗਣ, ਮੋਹਣੀ ਮੰਤਰ ਰੂਪ ਮਾਲਾ ਹੋ ਕੇ ਸਭਨਾਂ ਦੇ ਗਲਾਂ ਦਾ ਹਾਰ ਬਣ ਕੇ ਸ਼ੋਭਦੀ ਹੈ। ਸਾਰਾ ਸੰਸਾਰ ਇਸ ਨੂੰ ਤੱਕ ਤੱਕ ਕੇ ਖ਼ੁਸ਼ ਹੁੰਦਾ ਹੈ, ਪਰ ਸੰਤਾਂ ਨੂੰ ਇਹ ਵਿਹੁ (ਬਿਖ) ਸਮਾਨ ਲੱਗਦੀ ਹੈ। ਇਹ ਮਾਇਆ ਵੇਸਵਾ ਵਾਂਗ ਅਨੇਕਾਂ ਸ਼ਿੰਗਾਰ ਕਰ ਕਰ ਕੇ ਲੋਕਾਂ ਦੇ ਦਿਲਾਂ ਅੰਦਰ ਵਿਚਰਦੀ ਹੈ, ਪਰ ਸੰਤਾਂ ਵੱਲੋਂ ਫਿਟਕਾਰੀ ਹੋਈ ਹੋਣ ਕਾਰਨ ਵਿਚਾਰੀ ਭਟਕਦੀ ਫਿਰਦੀ ਹੈ:

**ਸੰਤ ਭਾਗਿ ਓਹ ਪਾਛੈ ਪਰੈ ॥**
**ਗੁਰ ਪਰਸਾਦੀ ਮਾਰਹੁ ਡਰੈ ॥**
**ਸਾਕਤ ਕੀ ਓਹ ਪਿੰਡ ਪਰਾਇਣਿ ॥**
**ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥**

*(ਗੋਂਡ ਕਬੀਰ ਜੀਉ, ਅੰਗ ੮੭੧)*

ਜਦੋਂ ਸੰਤ ਇਸ ਪਾਸੋਂ ਦੂਰ ਰਹਿਣਾ ਚਾਹੁੰਦੇ ਹਨ ਤਾਂ ਇਹ ਸੰਤਾਂ ਦੇ ਪਿੱਛੇ ਪਿੱਛੇ ਫਿਰਦੀ ਹੈ ਕਿ ਕਿਵੇਂ ਕਬੂਲ ਕਰ ਲੈਣ ਪਰ ਨਾਲ ਹੀ ਗੁਰੂ ਕਿਰਪਾ ਵਾਲੇ ਸੰਤਾਂ ਦੀ ਮਾਰ ਤੋਂ ਵੀ ਡਰਦੀ ਹੈ, ਉਨ੍ਹਾਂ ਨਾਲ ਧੱਕੇ-ਜ਼ੋਰੀ ਨਹੀਂ ਕਰ ਸਕਦੀ। ਸੰਸਾਰੀ ਲੋਕਾਂ ਦੀ ਉਹ ਦੇਹ ਪ੍ਰਾਣ ਹੈ, ਪਰ ਭਗਤਾਂ ਵਾਸਤੇ ਕਲੇਜਾ ਕੱਢ ਲੈ ਜਾਣ ਵਾਲੀ ਡੈਣ ਹੈ:

**ਹਮ ਤਿਸ ਕਾ ਬਹੁ ਜਾਨਿਆ ਭੇਉ ॥**
**ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥**
**ਕਹੁ ਕਬੀਰ ਅਬ ਬਾਹਰਿ ਪਰੀ ॥**
**ਸੰਸਾਰੈ ਕੈ ਅੰਚਲਿ ਲਰੀ ॥** *(ਗੋਂਡ ਕਬੀਰ ਜੀਉ, ਅੰਗ ੮੭੧)*

ਭਗਤ ਕਬੀਰ ਜੀ ਕਹਿੰਦੇ ਹਨ ਕਿ ਅਸਾਂ ਇਸ ਦਾ ਭੇਦ ਪਾ ਲਿਆ ਹੈ, ਜਦੋਂ ਗੁਰੂ ਜੀ ਸਾਨੂੰ ਕ੍ਰਿਪਾਲ ਹੋ ਕੇ ਮਿਲੇ। ਹੁਣ ਉਹ ਸਾਡੇ ਅੰਦਰੋਂ ਸਰੀਰ ਘਟਿ ਵਿੱਚੋਂ ਬਾਹਰ ਜਾ ਪਈ ਹੈ ਤੇ ਸਾਡੇ 'ਤੇ ਉਸ ਦਾ ਕੋਈ ਅਸਰ ਨਹੀਂ। ਹੁਣ ਸੰਸਾਰੀਆਂ ਦੇ ਹੀ ਲੜ ਜਾ ਲੱਗੀ ਹੈ।

ਫੇਰ ਭਗਤ ਕਬੀਰ ਜੀ ਇਸ ਮਾਇਆ ਦੀ ਠੀਕ ਵਰਤੋਂ ਬਾਰੇ ਦੱਸਦੇ ਹਨ :

**ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥**
**ਆਵਤ ਪਹੀਆ ਖੂਧੇ ਜਾਹਿ ॥**
**ਵਾ ਕੈ ਅੰਤਰਿ ਨਹੀ ਸੰਤੋਖੁ ॥**
**ਬਿਨੁ ਸੋਹਾਗਨਿ ਲਾਗੈ ਦੋਖੁ ॥੧॥**
**ਧਨੁ ਸੋਹਾਗਨਿ ਮਹਾ ਪਵੀਤ ॥**
**ਤਪੇ ਤਪੀਸਰ ਡੋਲੈ ਚੀਤ ॥੧॥ਰਹਾਉ॥**
**ਸੋਹਾਗਨਿ ਕਿਰਪਨ ਕੀ ਪੂਤੀ ॥**
**ਸੇਵਕ ਤਜਿ ਜਗਤ ਸਿਉ ਸੂਤੀ ॥**
**ਸਾਧੂ ਕੈ ਠਾਢੀ ਦਰਬਾਰਿ ॥**
**ਸਰਨਿ ਤੇਰੀ ਮੋ ਕਉ ਨਿਸਤਾਰਿ ॥੨॥**
**ਸੋਹਾਗਨਿ ਹੈ ਅਤਿ ਸੁੰਦਰੀ ॥**
**ਪਗ ਨੇਵਰ ਛਨਕ ਛਨਹਰੀ ॥**
**ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥**
**ਨਾਹਿ ਤ ਚਲੀ ਬੇਗਿ ਉਠਿ ਨੰਗੇ ॥੩॥**
**ਸੋਹਾਗਨਿ ਭਵਨ ਤ੍ਰੈ ਲੀਆ ॥**
**ਦਸ ਅਠ ਪੁਰਾਣ ਤੀਰਥ ਰਸ ਕੀਆ ॥**
**ਬ੍ਰਹਮਾ ਬਿਸਨੁ ਮਹੇਸਰ ਬੇਧੇ ॥**
**ਬਡੇ ਭੂਪਤਿ ਰਾਜੇ ਹੈ ਛੇਧੇ ॥੪॥**
**ਸੋਹਾਗਨਿ ਉਰਵਾਰਿ ਨ ਪਾਰਿ ॥**
**ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥**
**ਪਾਂਚ ਨਾਰਦ ਕੇ ਮਿਟਵੇ ਫੂਟੇ ॥**
**ਕਹੁ ਕਬੀਰ ਗੁਰ ਕਿਰਪਾ ਛੂਟੇ ॥੫॥੫॥੮॥**

*(ਗੋਂਡ ਕਬੀਰ ਜੀਉ, ਅੰਗ ੮੭੨)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਭਾਈ ! ਜਿਸ ਜੀਵ ਪਾਸ ਮਾਇਆ ਨਾ ਹੋਵੇ, ਉਸ ਪਾਸ ਆਉਣ ਵਾਲੇ ਸਾਧ ਸੰਤ ਖੂਧੇ (ਭੁੱਖੇ) ਹੀ ਵਾਪਸ ਚਲੇ ਜਾਂਦੇ ਹਨ ਤੇ ਇਸ ਤਰ੍ਹਾਂ ਉਸ ਦੇ ਮਨ ਨੂੰ ਸੰਤੋਖ ਨਹੀਂ ਹੁੰਦਾ ਤੇ ਮਾਇਆ ਤੋਂ ਬਿਨਾਂ ਹਿਰਦਾ ਦੁਖੀ ਵੀ ਹੁੰਦਾ ਹੈ, ਕਿਉਂਕਿ ਉਹ ਕਿਸੇ ਦੀ ਸੇਵਾ ਨਹੀਂ ਕਰ ਸਕਦੇ। ਪਰ ਇਹ ਮਾਇਆ ਉਨ੍ਹਾਂ ਲੋਕਾਂ ਕੋਲ ਧੰਨ ਹੈ, ਪਵਿੱਤਰ ਹੈ ਜੋ ਆਏ ਗਏ ਸਿੱਖ ਸਖਾ ਅਭਿਆਗਤ ਅਰਥ ਵਰਤੀ ਜਾਵੇ। ਇਹ ਮਾਇਆ ਕਈ ਵਾਰ ਕਈ ਤਪੀ ਤਪੀਸਰਾਂ ਦਾ ਦਿਲ ਵੀ ਡੁਲ੍ਹਾ ਦਿੰਦੀ ਹੈ। ਮਾਇਆ ਕਦੀ ਨਖ਼ਸਮੀ ਨਾ ਰਹਿਣ ਵਾਲੀ ਤੇ ਇਸ ਨੂੰ ਆਪਣੇ ਅੰਦਰ ਸਮੇਟੀ ਰੱਖਣ

ਵਾਲੇ ਸੂਮਾਂ ਦੀ ਧੀ ਹੈ, ਇਸ ਤਰ੍ਹਾਂ ਇਹ ਵੀ ਸੂਮ ਬੱਚੀ ਸੂਮ ਸੁਭਾਅ ਵਾਲੀ ਹੋਣ ਕਰਕੇ, ਗੁਰਮੁਖਾਂ, ਵਾਹਿਗੁਰੂ ਦੇ ਸੇਵਕਾਂ, ਜੋ ਇਸ ਨੂੰ ਲੋਕ-ਸੇਵਾ ਲਈ ਖ਼ਰਚਦੇ ਹਨ, ਨੂੰ ਤਿਆਗ ਕੇ ਸੰਸਾਰੀ ਲੋਕਾਂ ਕੋਲ ਰਹਿੰਦੀ ਹੈ। ਪਰ ਸਾਧੂਆਂ ਦੇ ਦਵਾਰੇ ਖੜੀ ਰਹਿੰਦੀ ਹੈ, ਤਾਂ ਜੋ ਉਹ ਇਸ ਨੂੰ ਪ੍ਰਵਾਨ ਕਰ ਲੈਣ ਅਰਥਾਤ ਸਾਧੂਆਂ ਨੂੰ ਇਹ ਧੋਖਾ ਵੀ ਦਿੰਦੀ ਹੈ ਤੇ ਸੂਮਪੁਣੇ ਨੂੰ ਨਹੀਂ ਛੱਡਦੀ। ਮਾਇਆ ਅਤਿ ਸੋਹਣੀ ਪੈਰਾਂ ਵਿਚ ਝਾਂਜਰਾਂ ਪਾ ਕੇ ਛਨ ਛਨ ਕਰਦੀ ਫਿਰਦੀ ਹੈ। ਜਿੰਨਾ ਚਿਰ ਜੀਵ ਵਿਚ ਪ੍ਰਾਣ ਹਨ, ਓਨਾ ਚਿਰ ਸਾਥੀ, ਪ੍ਰਾਣ ਤਿਆਗਣ 'ਤੇ ਉੱਠ ਨੱਸਦੀ ਹੈ। ਇਸ ਮਾਇਆ ਨੇ ਤ੍ਰਿਲੋਕੀ ਨੂੰ ਗ੍ਰਸ ਲਿਆ ਹੈ। ਸਾਰੇ ਤੀਰਥਾਂ 'ਤੇ ਵੀ ਮੌਜੂਦ ਰਹਿੰਦੀ ਹੈ। ਬ੍ਰਹਮਾ ਜੀ, ਵਿਸ਼ਨੂੰ ਜੀ ਤੇ ਸ਼ਿਵ ਜੀ ਮਹਾਨ ਦੇਵਤੇ ਤੇ ਵੱਡੇ ਵੱਡੇ ਰਾਜੇ ਇਸ ਨੇ ਆਪਣੇ ਸ਼ਿਕਾਰ ਬਣਾਏ ਹੋਏ ਹਨ। ਇਸ ਦਾ ਉਰਵਾਰ ਪਾਰ ਨਹੀਂ ਪਾਇਆ ਜਾਂਦਾ। ਪੰਜ ਗਿਆਨ-ਇੰਦਰਿਆਂ ਨਾਲ ਵਿਚਰਦੀ ਹੈ। ਭਗਤ ਕਬੀਰ ਜੀ ਕਹਿ ਰਹੇ ਹਨ ਕਿ ਜੇ ਇਹ ਗਿਆਨ-ਇੰਦਰੇ, ਗੋਲਕਾਂ, ਖੱਡੇ, ਮੁੰਦ ਲਏ ਜਾਣ ਤਾਂ ਇਸ ਮਾਇਆ ਤੋਂ ਮੁਕਤ ਹੋ ਸਕੀਦਾ ਹੈ।

## (ਹ) ਜੀਵਨ ਵਿਚ ਦੂਖ ਤੇ ਸੁਖ



**ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ॥**
**ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ॥**

*(ਪ੍ਰਭਾਤੀ ਮ: ੧, ਅੰਗ ੧੩੨੮)*

ਦੁਖ ਤੇ ਸੁਖ ਸਰੀਰ ਦੇ ਕੱਪੜੇ ਹਨ, ਜਿਸ ਤਰ੍ਹਾਂ ਸਰੀਰ 'ਤੇ ਕੱਪੜੇ ਬਦਲ ਬਦਲ ਕੇ ਪਾਏ ਜਾਂਦੇ ਹਨ, ਏਸੇ ਤਰ੍ਹਾਂ ਜੀਵਨ ਵਿਚ ਕਦੇ ਸੁਖ ਤੇ ਕਦੇ ਦੂਖ ਆਉਣੇ ਸੁਭਾਵਕ ਹਨ:

**ਸੁਖੁ ਦੂਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥**

*(ਵਾਰ ਮਾਝ ਮ: ੧, ਅੰਗ ੧੪੯)*

ਸੁਖ ਤੇ ਦੁਖ ਕੀ ਹਨ? ਜਿਵੇਂ ਧੁੱਪ ਗਰਮੀਆਂ ਦੇ ਦਿਨਾਂ ਵਿਚ ਦੁਖ ਪ੍ਰਤੀਤ ਹੁੰਦੀ ਹੈ, ਪਰ ਇਹੋ ਧੁੱਪ ਸਰਦੀਆਂ ਵਿਚ ਸੁਖਦਾਈ ਹੁੰਦੀ ਹੈ। ਜਿਵੇਂ ਧੀਆਂ ਪੁੱਤਰ ਸੁਖ ਹਨ, ਪਰ ਇਨ੍ਹਾਂ ਦੇ ਜਨਮ ਸਮੇਂ ਮਾਂ ਨੂੰ ਕਾਫ਼ੀ ਦੁਖ ਸਹਾਰਨਾ ਪੈਂਦਾ ਹੈ। ਸੋ ਪੁੱਤਰ ਦੇ ਜਨਮ ਸਮੇਂ ਭਾਵੇਂ ਮਾਂ ਨੂੰ ਕਾਫ਼ੀ ਪੀੜਾ ਸਹਿਣੀ ਪੈਂਦੀ ਹੈ, ਫੇਰ ਵੀ ਇਸ ਨੂੰ ਸੁਖ ਰੂਪੀ ਜਾਣਿਆ ਜਾਂਦਾ ਹੈ। ਇਸ ਤਰ੍ਹਾਂ ਸੁਖ ਦਾ ਮੂਲ ਦੁਖ ਤੇ ਦੁਖ ਦਾ ਮੂਲ ਸੁਖ ਕਿਹਾ ਜਾ ਸਕਦਾ ਹੈ। ਕਿਉਂਕਿ ਅਸੀਂ ਕਈ ਕਰਮ ਆਪਣੇ ਸੁੱਖਾਂ ਲਈ ਕਰਦੇ ਹਾਂ ਤੇ ਇਨ੍ਹਾਂ ਦੁਨਿਆਵੀ ਸੁੱਖਾਂ ਲਈ ਸਾਨੂੰ ਅੱਗੇ ਕੁਝ ਦੁਖ ਸਹਿਣੇ ਪੈਂਦੇ ਹਨ। ਜਿਵੇਂ ਪੂਰਨ ਭਗਤ ਨੂੰ ਉਸ ਦੀ ਮਤ੍ਰੇਈ

ਮਾਂ (ਲੂਣਾ), ਪਿਆਰ, ਰਾਜ ਭਾਗ ਤੇ ਸਰੀਰਕ ਸੁਖ ਅਰਪਦੀ ਸੀ, ਪਰ ਪੂਰਨ ਭਗਤ ਨੇ ਇਨ੍ਹਾਂ ਸੁੱਖਾਂ ਨੂੰ, ਜਿਨ੍ਹਾਂ ਨੂੰ ਦੁਨੀਆਂ ਸੁਖ ਸਮਝਦੀ ਹੈ, ਦੁਖ ਜਾਣਿਆ ਤੇ ਹੱਥ-ਪੈਰ ਕਟਵਾ ਕੇ ਖੂਹ ਵਿਚ ਪੈਣਾ ਸੁਖ ਸਮਝਿਆ। ਸੋ ਇਹ ਹਰ ਇਕ ਮਨੁੱਖ ਦੇ ਮਨ ਦੀ ਅਵਸਥਾ ਹੈ। ਦੁਖ ਤੇ ਸੁਖ ਦੀ ਕੀਮਤ ਕਿਸੇ ਮਨੁੱਖ ਦੇ ਮਨ ਦੀ ਅੰਦਰਲੀ ਆਤਮਾ ਹੀ ਜਾਣ ਸਕਦੀ ਹੈ। ਭਗਤ ਪੀਪਾ ਜੀ ਗਨੌਰ ਰਿਆਸਤ ਦੇ ਰਾਜਾ ਸਨ, ਪਰ ਰਾਜਾ ਹੁੰਦਿਆਂ ਹੋਇਆਂ ਵੀ ਵੈਰਾਗ ਦੀ ਅਵਸਥਾ ਸੀ। ਉਹ ਭਗਤ ਰਾਮਾ ਨੰਦ ਜੀ ਦੇ ਦਰਸ਼ਨਾਂ ਲਈ ਆਏ। ਭਗਤ ਰਾਮਾ ਨੰਦ ਜੀ ਅੰਤਰਜਾਮੀ ਸਨ। ਉਨ੍ਹਾਂ ਸੇਵਾਦਾਰ ਨੂੰ ਹੁਕਮ ਦਿੱਤਾ ਕਿ ਜਦੋਂ ਰਾਜਾ ਆਵੇ, ਉਸ ਨੂੰ ਅੰਦਰ ਨਹੀਂ ਆਉਣ ਦੇਣਾ। ਇਸ ਤਰ੍ਹਾਂ ਹੀ ਜਦੋਂ ਰਾਜਾ ਆਇਆ ਤੇ ਸੇਵਾਦਾਰ ਤੋਂ ਪੁੱਛਿਆ ਕਿ ਉਸ ਨੇ ਭਗਤ ਰਾਮਾ ਨੰਦ ਜੀ ਦੇ ਦਰਸ਼ਨ ਕਰਨੇ ਹਨ ਤਾਂ ਸੇਵਾਦਾਰ ਨੇ ਰਾਜੇ ਨੂੰ ਬਾਹਰ ਰੋਕ ਦਿੱਤਾ ਤੇ ਕਿਹਾ ਕਿ ਪਹਿਲਾਂ ਭਗਤ ਰਾਮਾ ਨੰਦ ਜੀ ਪਾਸੋਂ ਪੁੱਛ ਆਵੇ ਤਾਂ ਫੇਰ ਅੰਦਰ ਜਾਣ ਦੀ ਆਗਿਆ ਮਿਲੇਗੀ। ਸੇਵਾਦਾਰ ਅੰਦਰ ਗਿਆ ਤੇ ਵਾਪਸ ਆ ਕੇ ਰਾਜੇ ਨੂੰ ਦੱਸਿਆ ਕਿ ਸੰਤ ਮਹਾਰਾਜ ਕਹਿੰਦੇ ਹਨ ਕਿ ਅਸੀਂ ਫ਼ਕੀਰ, ਤੁਸੀਂ ਰਾਜੇ, ਤੁਹਾਡਾ ਸਾਡਾ ਕੀ ਮੇਲ ? ਇਸ ਲਈ ਦਰਸ਼ਨ ਨਹੀਂ ਹੋ ਸਕਦੇ। ਇਹ ਸੁਣ ਕੇ ਰਾਜੇ ਨੇ ਤੁਰੰਤ ਰਾਜਿਆਂ ਵਾਲਾ ਲਿਬਾਸ ਲਾਹ ਦਿੱਤਾ, ਮੁਕਟ ਆਦਿਕ ਬ੍ਰਾਹਮਣਾਂ ਨੂੰ ਦਾਨ ਕਰ ਦਿੱਤੇ, ਰਾਣੀਆਂ ਤੇ ਫ਼ੌਜਾਂ ਵਾਪਸ ਮੋੜ ਦਿੱਤੀਆਂ ਤੇ ਫੇਰ ਸਾਦੇ ਲਿਬਾਸ ਵਿਚ, ਨਿਮਰਤਾ ਵਿਚ ਆ ਕੇ ਭਗਤ ਰਾਮਾ ਨੰਦ ਜੀ ਦੇ ਦਵਾਰੇ ਜਾ ਕੇ ਉਨ੍ਹਾਂ ਦੇ ਦਰਸ਼ਨਾਂ ਲਈ ਬੇਨਤੀ ਕੀਤੀ ਤਾਂ ਅੰਦਰੋਂ ਹੁਕਮ ਹੋਇਆ ਕਿ ਸਾਡੇ ਦਰਸ਼ਨ ਕਰਨੇ ਹਨ ਤਾਂ ਸ਼ਹਿਰ ਤੋਂ ਬਾਹਰ ਇਕ ਖੂਹ ਹੈ, ਉਸ ਵਿਚ ਛਾਲ ਮਾਰ ਦਿਓ। ਰਾਜਾ ਤੁਰੰਤ ਆਪਣੀ ਇਕ ਰਾਣੀ ਸਮੇਤ, ਜੋ ਉਸ ਦੀ ਪੂਰੀ ਆਗਿਆਕਾਰ ਸੀ, ਉਸ ਖੂਹ ਵੱਲ ਤੁਰ ਪਿਆ। ਜਦੋਂ ਭਗਤ ਰਾਮਾ ਨੰਦ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਰਾਜੇ ਦੀ ਇਹ ਅਵਸਥਾ ਦੇਖ ਕੇ ਆਪਣੇ ਸੇਵਾਦਾਰਾਂ ਨੂੰ ਪਿੱਛੇ ਦੌੜਾਇਆ। ਰਾਜਾ ਖੂਹ ਲਾਗੇ ਜਾ ਕੇ ਛਾਲ ਮਾਰਨ ਹੀ ਲੱਗਾ ਸੀ ਕਿ ਸੇਵਾਦਾਰਾਂ ਨੇ ਫੜ ਲਿਆ ਤੇ ਕਿਹਾ ਕਿ ਆਪ ਜੀ ਨੂੰ ਭਗਤ ਰਾਮਾ ਨੰਦ ਜੀ ਨੇ ਬੁਲਾਇਆ ਹੈ। ਰਾਜੇ ਨੇ ਵਾਪਸ ਆ ਕੇ ਭਗਤ ਰਾਮਾ ਨੰਦ ਜੀ ਦੇ ਦਰਸ਼ਨ ਕੀਤੇ ਤੇ ਨਿਹਾਲ ਹੋਇਆ। ਫਿਰ ਪੀਪਾ ਜੀ ਰਾਜ ਭਾਗ ਛੱਡ ਕੇ ਦਵਾਰਕਾ ਚਲੇ ਗਏ। ਉਥੇ ਇਕ ਬ੍ਰਾਹਮਣ ਨੂੰ ਪੁੱਛਿਆ ਕਿ ਸ਼੍ਰੀ ਕ੍ਰਿਸ਼ਨ ਜੀ ਮਹਾਰਾਜ ਦੇ ਦਰਸ਼ਨ ਕਿਸ ਤਰ੍ਹਾਂ ਹੋਣਗੇ ? ਬ੍ਰਾਹਮਣ ਨੇ ਸਮਝਿਆ ਕਿ ਕੋਈ ਪਾਗਲ ਹੈ, ਉਸ ਨੇ ਕਿਹਾ ਕਿ ਸ਼੍ਰੀ ਕ੍ਰਿਸ਼ਨ ਜੀ ਮਹਾਰਾਜ ਉਸ ਤਲਾਬ ਵਿਚ ਰਹਿੰਦੇ ਹਨ। ਪੀਪਾ ਜੀ ਤੇ ਉਸ ਦੀ ਰਾਣੀ ਨੇ ਝੱਟ ਕੱਪੜਿਆਂ ਸਮੇਤ ਉਸ ਤਲਾਬ ਵਿਚ ਛਾਲਾਂ ਮਾਰ ਦਿੱਤੀਆਂ। ਲੋਕ ਇਕੱਠੇ

ਹੋ ਗਏ ਤੇ ਉਸ ਬ੍ਰਾਹਮਣ ਨੂੰ ਗ਼ੁੱਸੇ ਹੋਣ ਲੱਗ ਪਏ ਕਿ ਤੂੰ ਇਸ ਤਰ੍ਹਾਂ ਕਿਉਂ ਕਿਹਾ ਹੈ ? ਪਰ ਪੀਪਾ ਜੀ ਦੇ ਸ਼ੁੱਧ ਹਿਰਦੇ ਨੂੰ ਫਲ ਲੱਗਾ। ਉਹ ਛੇਤੀ ਹੀ ਮਗਰੋਂ ਰਾਣੀ ਸਮੇਤ ਤਲਾਬ ਵਿੱਚੋਂ ਬਾਹਰ ਨਿਕਲ ਆਏ, ਉਨ੍ਹਾਂ ਦੇ ਕੱਪੜੇ ਵੀ ਨਾ ਭਿੱਜੇ। ਭਗਤ ਪੀਪਾ ਜੀ ਨੇ ਬਾਹਰ ਆ ਕੇ ਦੱਸਿਆ ਕਿ ਉਨ੍ਹਾਂ ਨੂੰ ਸ਼੍ਰੀ ਕ੍ਰਿਸ਼ਨ ਜੀ ਮਹਾਰਾਜ ਦੇ ਦਰਸ਼ਨ ਹੋ ਗਏ ਹਨ। ਭਗਵਾਨ ਜੀ ਵੱਲੋਂ ਉਨ੍ਹਾਂ ਨੂੰ ਦਿੱਤੀ ਮੁੰਦਰੀ ਵੀ ਰਾਜੇ ਨੇ ਵਿਖਾਈ। ਇਸ ਤਰ੍ਹਾਂ ਪੀਪਾ ਜੀ ਪ੍ਰਸਿੱਧ ਭਗਤ ਹੋਏ। ਉਨ੍ਹਾਂ ਦੁਖ-ਸੁਖ ਸਮ ਕਰ ਜਾਣਿਆ ਤੇ ਸੁਖ ਛੱਡ ਕੇ ਦੁਖ ਵਿਹਾਝਿਆ ਤੇ ਫੇਰ ਇਸ ਦੁਖ ਵਿੱਚੋਂ ਸਦੀਵੀ ਸੁਖ ਪ੍ਰਾਪਤ ਕੀਤਾ।

ਸਿਕੰਦਰ ਬਾਦਸ਼ਾਹ ਨੇ ਬਹੁਤ ਸਾਰੇ ਦੇਸ਼, ਭਾਰਤ ਸਮੇਤ ਫ਼ਤਹਿ ਕਰ ਲਏ ਤੇ ਆਪਣੇ ਦੇਸ਼ ਯੂਨਾਨ ਵਾਪਸ ਮੁੜ ਗਿਆ। ਜੋ ਮਾਲ ਦੌਲਤ ਲੁੱਟ ਕੇ ਯੂਨਾਨ ਲੈ ਗਿਆ ਸੀ, ਉਸ ਬਾਰੇ ਦਰਬਾਰ ਸਜਾ ਕੇ ਬਹੁਤ ਖ਼ੁਸ਼ੀ ਪ੍ਰਗਟ ਕੀਤੀ। ਏਸੇ ਖ਼ੁਸ਼ੀ ਦੇ ਸਮੇਂ, ਸਿਕੰਦਰ ਨੂੰ ਸੁਨੇਹਾ ਮਿਲਿਆ ਕਿ ਉਸ ਦਾ ਇਕ ਜਰਨੈਲ ਮਰ ਗਿਆ ਹੈ। ਸਿਕੰਦਰ ਦੀ ਇਹ ਖ਼ੁਸ਼ੀ ਗ਼ਮੀ ਵਿਚ ਬਦਲ ਗਈ ਤੇ ਜਰਨੈਲ ਦੀ ਮੌਤ ਸੁਣ ਕੇ ਉਸ ਨੂੰ ਆਪਣੀ ਮੌਤ ਦਾ ਫ਼ਿਕਰ ਪੈ ਗਿਆ। ਉਸ ਨੂੰ ਮਾਲ ਧਨ ਦੇ ਸੁਖ ਵਿੱਚੋਂ ਦੁਖ ਭਾਸਣ ਲੱਗ ਪਿਆ। ਤਾਂ ਉਸ ਨੇ ਇਸ ਦੁਖ ਵਿੱਚੋਂ ਸੁਖ ਲੱਭਣ ਲਈ ਯਤਨ ਕਰਨਾ ਚਾਹਿਆ, ਕਿਉਂਕਿ ਉਹ ਇਕ ਵੱਡਾ ਬਾਦਸ਼ਾਹ ਸੀ, ਮਰਨ ਦਾ ਦੁਖ ਸਹਿਣਾ ਨਹੀਂ ਸੀ ਚਾਹੁੰਦਾ। ਉਸ ਨੇ ਆਪਣੇ ਸਾਰੇ ਅਮੀਰ, ਵਜ਼ੀਰ ਸ਼ਾਹੀ ਹਕੀਮ ਸੱਦੇ ਤੇ ਕਿਹਾ ਕਿ ਮੈਨੂੰ ਕੋਈ ਅਜਿਹੀ ਅਮਰ-ਬੂਟੀ, "ਆਬੇ-ਹਯਾਤ", ਅੰਮ੍ਰਿਤ ਢੂੰਡ ਕੇ ਪਿਆਵੋ, ਜਿਸ ਨਾਲ ਮੈਂ ਅਮਰ ਹੋ ਜਾਵਾਂ ਤੇ ਕਦੇ ਨਾ ਮਰਾਂ।

ਸਾਰੇ ਸ਼ਾਹੀ ਹਰਕਾਰੇ ਦੇਸ਼ਾਂ ਬਦੇਸ਼ਾਂ ਵਿਚ ਗਏ, ਪਰ ਅੰਮ੍ਰਿਤ (ਆਬੇ-ਹਯਾਤ) ਦਾ ਕੁਝ ਪਤਾ ਨਾ ਚੱਲਿਆ। ਅਖ਼ੀਰ ਇਕ ਹਰਕਾਰੇ ਨੂੰ ਇਕ ਸਾਧੂ ਮਿਲਿਆ, ਜਿਸ ਨੇ ਕਿਹਾ ਕਿ ਉਹ ਇਸ ਆਬੇ-ਹਯਾਤ ਅੰਮ੍ਰਿਤ ਦੇ ਸੋਮੇ ਬਾਰੇ ਜਾਣਦਾ ਹੈ ਪਰ ਉਹ ਇਸ ਦਾ ਪਤਾ ਕੇਵਲ ਸਿਕੰਦਰ ਬਾਦਸ਼ਾਹ ਨੂੰ ਹੀ ਦੱਸੇਗਾ। ਸ਼ਾਹੀ ਹਰਕਾਰੇ ਨੇ ਇਹ ਖ਼ੁਸ਼ੀ ਦੀ ਖ਼ਬਰ ਜਾ ਕੇ ਸਿਕੰਦਰ ਬਾਦਸ਼ਾਹ ਨੂੰ ਦੱਸੀ ਤਾਂ ਸਿਕੰਦਰ ਤੁਰੰਤ ਚੱਲ ਕੇ ਉਸ ਸਾਧੂ ਪਾਸ ਪੁੱਜਾ। ਉਸ ਸਾਧੂ ਨੇ ਸਿਕੰਦਰ ਦੀ ਬੇਨਤੀ 'ਤੇ ਉਸ ਨੂੰ ਦੱਸਿਆ ਕਿ ਫਲਾਂ-ਫਲਾਂ ਪਹਾੜ 'ਤੇ ਅਜਿਹਾ ਸੋਮਾ ਹੈ, ਜਿਸ ਨੂੰ ਪੀ ਕੇ ਮਨੁੱਖ ਅਮਰ ਹੋ ਜਾਂਦਾ ਹੈ ਤੇ ਮਰਦਾ ਨਹੀਂ। ਸਿਕੰਦਰ ਨੇ ਉਸ ਥਾਂ 'ਤੇ ਜਾਣ ਦੀ ਤਿਆਰੀ ਕੀਤੀ ਤੇ ਕੁਝ ਸਮੇਂ ਪਿੱਛੋਂ, ਉਹ ਸੋਮਾ ਉਸ ਨੂੰ ਲੱਭ ਗਿਆ। ਜਦੋਂ ਸਿਕੰਦਰ ਉਸ ਸੋਮੇ ਵਿੱਚੋਂ ਬੁੱਕ ਭਰ ਕੇ ਅੰਮ੍ਰਿਤ ਪੀਣ ਲੱਗਾ ਤਾਂ ਆਵਾਜ਼ ਆਈ ਕਿ ਐ ਸਿਕੰਦਰ! ਕੀ ਕਰਨ

ਲੱਗਾ ਹੈਂ ? ਇਹ ਅੰਮ੍ਰਿਤ ਨਾ ਪੀ, ਦੁਖੀ ਹੋਵੇਂਗਾ। ਸਿਕੰਦਰ ਦੇ ਹੱਥੋਂ ਅੰਮ੍ਰਿਤ ਡੁੱਲ੍ਹ ਗਿਆ। ਚਾਰੇ ਪਾਸੇ ਵੇਖਿਆ, ਉਥੇ ਕੋਈ ਆਦਮੀ ਨਹੀਂ ਸੀ। ਏਨੇ ਨੂੰ ਇਕ ਬਹੁਤ ਵੱਡੀ ਉਮਰ ਵਾਲਾ 'ਕੱਛੂ' ਉਥੋਂ ਨਿਕਲਿਆ ਤੇ ਉਸ ਨੇ ਸਿਕੰਦਰ ਨੂੰ ਕਿਹਾ ਕਿ ਮੈਂ ਤੁਹਾਨੂੰ ਆਵਾਜ਼ ਮਾਰੀ ਹੈ। ਸਿਕੰਦਰ ਨੇ ਪੁੱਛਿਆ ਕਿ ਮੈਂ ਅੰਮ੍ਰਿਤ ਕਿਉਂ ਨਾ ਪੀਵਾਂ ? ਤਾਂ ਕੱਛੂ ਨੇ ਦੱਸਿਆ ਕਿ ਉਸ ਨੇ ਇਹ ਅੰਮ੍ਰਿਤ ਪੀਤਾ ਸੀ ਤੇ ਕਈ ਬਰਸ ਬੀਤ ਗਏ, ਹੁਣ ਉਹ ਬਹੁਤ ਬੁੱਢਾ ਹੋ ਗਿਆ ਹੈ, ਹਿਲਜੁਲ ਨਹੀਂ ਸਕਦਾ, ਦੁਖੀ ਹੈ, ਮਰਨਾ ਚਾਹੁੰਦਾ ਹੈ, ਪਰ ਮੌਤ ਨਹੀਂ ਆਉਂਦੀ, ਤੇਰਾ ਵੀ ਇਹੋ ਹਾਲ ਹੋਵੇਗਾ, ਤੂੰ ਵੀ ਬੁੱਢਾ ਹੋ ਕੇ ਦੁਖੀ ਹੋਵੇਂਗਾ। ਸਿਕੰਦਰ ਨੇ ਕਿਹਾ ਕਿ ਮੈਂ ਬਾਦਸ਼ਾਹ ਹਾਂ, ਮੈਂ ਮਰਨਾ ਨਹੀਂ ਚਾਹੁੰਦਾ, ਨਾ ਹੀ ਬੁੱਢਾ ਹੋ ਕੇ ਦੁਖੀ ਹੋਣਾ ਚਾਹੁੰਦਾ ਹਾਂ। ਮੈਨੂੰ ਹੋਰ ਸਾਰੇ ਸੁਖ ਪ੍ਰਾਪਤ ਹਨ, ਇਸ ਲਈ ਤੂੰ ਮੈਨੂੰ ਕੋਈ ਸਲਾਹ ਦੇ ਕਿ ਮੈਂ ਕੀ ਕਰਾਂ ? ਕੱਛੂ ਨੇ ਕਿਹਾ ਕਿ ਜੇ ਤੂੰ ਜ਼ਰੂਰ ਹੀ ਅੰਮ੍ਰਿਤ ਪੀਣਾ ਹੈ ਤਾਂ ਪਹਿਲਾਂ ਫਲਾਂ-ਫਲਾਂ ਪਹਾੜ 'ਤੇ ਜਾਹ। ਉਥੇ ਇਕ ਫਲ ਦਾ ਬੂਟਾ ਹੈ, ਜਿਸ ਦੇ ਫਲ ਨੂੰ ਖਾ ਕੇ ਆਦਮੀ ਕਦੇ ਬੁੱਢਾ ਨਹੀਂ ਹੁੰਦਾ, ਜੇ ਤੂੰ ਮਰਨਾ ਨਹੀਂ ਚਾਹੁੰਦਾ ਤੇ ਬੁੱਢਾ ਵੀ ਨਹੀਂ ਹੋਣਾ ਚਾਹੁੰਦਾ ਤਾਂ ਪਹਿਲਾਂ ਉਹ ਫਲ ਖਾ ਲੈ ਤਾਂ ਜੋ ਮਗਰੋਂ ਬੁਢਾਪੇ ਦਾ ਦੁਖ ਨਾ ਸਹਿਣਾ ਪਵੇ।



ਸਿਕੰਦਰ ਉਸ ਦੀ ਗੱਲ ਮੰਨ ਕੇ, ਉਸ ਥਾਂ ਦੀ ਭਾਲ ਕਰਦਾ ਕਰਦਾ ਨਿਸਚਿਤ ਥਾਂ 'ਤੇ ਪੁੱਜ ਗਿਆ। ਉਥੇ ਫਲਾਂ ਨਾਲ ਲੱਦਿਆ ਇਕ ਬੂਟਾ ਵੇਖਿਆ। ਬਹੁਤ ਖ਼ੁਸ਼ ਹੋਇਆ ਤੇ ਝੱਟ ਉਸ ਬੂਟੇ ਨਾਲੋਂ ਇਕ ਫਲ ਲਾਹ ਕੇ ਖਾਣ ਲੱਗਾ। ਫਲ ਖਾਣ ਹੀ ਲੱਗਾ ਸੀ ਕਿ ਉਥੋਂ ਵੀ ਆਵਾਜ਼ ਆਈ ਕਿ ਐ ਸਿਕੰਦਰ ! ਇਹ ਫਲ ਨਾ ਖਾਹ, ਦੁਖੀ ਹੋਵੇਂਗਾ। ਸਿਕੰਦਰ ਨੇ ਚਾਰ-ਚੁਫੇਰੇ ਵੇਖਿਆ। ਕੀ ਵੇਖਦਾ ਹੈ ਕਿ ਬਹੁਤ ਸਾਰੇ ਜਵਾਨ ਇਸਤਰੀਆਂ-ਪੁਰਸ਼ ਬਿਨਾਂ ਕੱਪੜਿਆਂ ਦੇ ਨੰਗੇ ਤੇ ਭੁੱਖੇ ਇਕ ਦੂਜੇ ਨਾਲ ਲੜਦੇ, ਇਕ ਦੂਜੇ ਨੂੰ ਚੱਕ (ਦੰਦ) ਮਾਰਦੇ ਰੌਲਾ ਪਾ ਰਹੇ ਹਨ। ਸਿਕੰਦਰ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਹਾਡੀ ਇਸ ਦਸ਼ਾ ਦਾ ਕੀ ਕਾਰਨ ਹੈ ? ਤਾਂ ਉਨ੍ਹਾਂ ਦੱਸਿਆ ਕਿ ਅਸਾਂ ਵੀ ਇਹ ਫਲ ਖਾਧਾ ਸੀ ਤੇ ਜਵਾਨ ਹੋ ਗਏ, ਪਰ ਪ੍ਰਾਲਬਧ ਵਿਚ ਸਾਡੀ ਉਮਰ ਦੇ ਲਿਹਾਜ਼ ਨਾਲ ਜੋ ਰੋਟੀ-ਪਾਣੀ, ਕੱਪੜਾ ਆਦਿ ਮਿਲਣਾ (ਪ੍ਰਭੂ ਨੇ) ਲਿਖਿਆ ਸੀ, ਉਮਰ ਵੱਧ ਜਾਣ ਨਾਲ ਉਹ ਪ੍ਰਾਲਬਧ ਵਿਚ ਲਿਖਿਆ ਰੋਟੀ-ਪਾਣੀ, ਕੱਪੜਾ ਮੁਕ ਗਿਆ। ਹੁਣ ਅਸੀਂ ਨੰਗੇ ਤੇ ਭੁੱਖੇ ਹਾਂ। ਕੁਦਰਤ ਦੇ ਅਸੂਲਾਂ ਦੇ ਉਲਟ ਕਰਮ ਕਰ ਕੇ ਦੁਖੀ ਹਾਂ। ਮਰਨਾ ਚਾਹੁੰਦੇ ਹਾਂ ਪਰ ਮਰ ਨਹੀਂ ਸਕਦੇ।

ਤੂੰ ਵੀ ਅਜਿਹਾ ਕਰ ਕੇ ਸਾਡੇ ਵਾਂਗ ਦੁਖੀ ਹੋਵੇਂਗਾ। ਸਿਕੰਦਰ ਨੂੰ ਗਿਆਨ ਹੋ ਗਿਆ ਤੇ ਯਕੀਨ ਆ ਗਿਆ ਕਿ ਕੁਦਰਤ ਵੱਲੋਂ ਮਿਲੀ ਆਯੂ ਦੇ ਅਨੁਸਾਰ ਹੀ ਉਮਰ ਭੋਗ ਕੇ ਮਰਨਾ ਠੀਕ ਹੈ। ਇਹ ਵੀ ਸੋਝੀ ਆਈ ਕਿ

ਅਸਲ ਅੰਮ੍ਰਿਤ ਭਗਤੀ ਕਰ ਕੇ ਨਾਮ ਦਾ ਰਸ ਪੀ ਕੇ ਜੀਵਨ ਮੁਕਤ ਹੋਣਾ, ਮਨੁੱਖੀ-ਜੀਵਨ ਦਾ ਮੰਤਵ ਹੈ, ਜੋ ਕੁਝ ਕਿ ਉਹ ਕਰ ਨਹੀਂ ਸਕਿਆ। ਫ਼ਿਕਰ ਹੋਇਆ ਕਿ ਮੈਂ ਅਨੇਕਾਂ ਜ਼ੁਲਮ ਕਰ ਕੇ ਮਾਇਆ ਇਕੱਤਰ ਕੀਤੀ ਹੈ, ਜੋ ਬੇ-ਅਰਥ ਹੈ। ਉਸ ਨੇ ਸੋਚਿਆ ਕਿ ਭਾਵੇਂ ਆਪ ਤਾਂ ਉਹ ਆਪਣੇ ਜੀਵਨ ਦੇ ਅਸਲੀ ਸੁਖ ਨੂੰ ਸਮੇਂ ਸਿਰ ਪਛਾਣ ਨਹੀਂ ਸਕਿਆ ਤੇ ਸੰਸਾਰਕ ਸੁੱਖਾਂ ਨੂੰ ਹੀ ਸਦੀਵੀ ਸੁਖ ਸਮਝਦਾ ਰਿਹਾ ਤੇ ਹੁਣ ਕਿਉਂਕਿ ਅਖ਼ੀਰ ਸਮੇਂ ਇਸ ਦਾ ਕੋਈ ਉਪਰਾਲਾ ਕਰਨਾ ਵੀ ਸੰਭਵ ਨਹੀਂ ਸੀ। ਉਸ ਨੇ ਕੇਵਲ ਆਪ-ਬੀਤੀ ਦਾ ਤਜਰਬਾ ਲੋਕਾਂ ਨੂੰ ਦੱਸਣ ਲਈ ਕਿਹਾ ਕਿ ਕੋਈ ਕਿਸੇ 'ਤੇ ਜ਼ੁਲਮ ਨਾ ਕਰੇ, ਗ਼ਲਤ ਤਰੀਕੇ ਨਾਲ ਮਾਇਆ ਇਕੱਤਰ ਨਾ ਕਰੇ ਤੇ ਮਾਇਆ ਨਾਲ ਪਿਆਰ ਨਾ ਕਰੇ ਕਿਉਂਕਿ ਮਰਨ ਉਪਰੰਤ ਮਾਇਆ ਨਾਲ ਨਹੀਂ ਜਾਵੇਗੀ। ਉਸ ਨੇ ਇਹ ਵਸੀਅਤ ਕੀਤੀ ਕਿ ਉਸ ਦੇ ਮਰਨ ਪਿੱਛੋਂ:

੧. ਉਸ ਦੇ ਜਨਾਜ਼ੇ ਨੂੰ ਸ਼ਾਹੀ ਹਕੀਮ ਚੁੱਕਣ, ਤਾਂ ਜੋ ਸੰਸਾਰ ਦੇ ਲੋਕਾਂ ਨੂੰ ਪਤਾ ਲੱਗ ਸਕੇ ਕਿ ਹਕੀਮ ਵੀ ਆਈ ਮੌਤ ਸਮੇਂ ਕਿਸੇ ਨੂੰ ਨਹੀਂ ਬਚਾ ਸਕਦੇ।
੨. ਉਸ ਦੇ ਉਪਰੋਂ ਮੋਹਰਾਂ ਦੀ ਛੋਟ ਕੀਤੀ ਜਾਵੇ, ਇਹ ਦੱਸਣ ਲਈ ਕਿ ਪਾਪਾਂ ਨਾਲ ਕਮਾਈ ਮਾਇਆ, ਮਨੁੱਖ ਦੇ ਨਾਲ ਨਹੀਂ ਜਾਂਦੀ।
੩. ਉਸ ਦਾ ਮੂੰਹ ਕਫ਼ਨ ਵਿਚ ਢੱਕਿਆ ਰੱਖਿਆ ਜਾਵੇ, ਇਸ ਲਈ ਕਿ ਉਹ ਖ਼ੁਦਾ ਪਰਮਾਤਮਾ ਦੇ ਹੁਕਮਾਂ ਅਨੁਸਾਰ ਨਾ ਚੱਲ ਕੇ ਖ਼ੁਦਾ ਤੋਂ ਬੇ-ਮੁਖ ਹੋਇਆ ਹੈ ਅਤੇ ਉਸ ਦੇ ਸਨਮੁਖ ਮੂੰਹ ਦੇਣ ਯੋਗ ਨਹੀਂ, ਸਗੋਂ ਸ਼ਰਮਸਾਰ ਹੈ।
੪. ਉਸ ਦੇ ਹੱਥ ਕਫ਼ਨ ਤੋਂ ਬਾਹਰ ਰੱਖੇ ਜਾਣ, ਇਹ ਦੱਸਣ ਲਈ ਕਿ ਏਡਾ ਵੱਡਾ ਬਾਦਸ਼ਾਹ, ਜਿਸ ਨੇ ਸੰਸਾਰ ਦੇ ਬਹੁਤ ਸਾਰੇ ਇਲਾਕੇ ਫ਼ਤਹਿ ਕੀਤੇ, ਅੰਤ ਖ਼ਾਲੀ ਹੱਥ ਹੀ ਉਸ ਸੰਸਾਰ ਤੋਂ ਜਾ ਰਿਹਾ ਹੈ।

ਸੋ, ਇਸ ਅਨੁਸਾਰ ਅਸੀਂ ਵੀ ਅਨੁਮਾਨ ਲਾ ਸਕਦੇ ਹਾਂ ਕਿ ਦੁੱਖਾਂ ਵਿਚ ਸੁਖ ਹੈ ਤੇ ਸੁੱਖਾਂ ਵਿਚ ਦੁਖ ਹੈ। ਕੇਵਲ ਮਨ ਦੀ ਅਵਸਥਾ 'ਤੇ ਇਸ ਦੇ ਸਮਝਣ ਵਿਚ ਸਾਨੂੰ ਫ਼ਰਕ ਦਿਸਦਾ ਹੈ।

ਹੁਣ ਫੇਰ ਆਪਣੇ ਦੁਖ-ਸੁਖ ਦੇ ਅਸਲੀ ਵਿਸ਼ੇ 'ਤੇ ਆਈਏ। ਸੂਰਮੇ, ਦੁਨਿਆਵੀ ਸੁੱਖਾਂ ਨਾਲੋਂ ਜੰਗ ਯੁੱਧ ਵਿਚ ਲੜ ਕੇ ਮਰਨ ਵਿਚ ਸੁਖ ਸਮਝਦੇ ਹਨ:

**ਜੋ ਸੂਰਾ ਤਿਸ ਹੀ ਹੋਇ ਮਰਣਾ॥**
**ਜੋ ਭਾਗੈ ਤਿਸੁ ਜੋਨੀ ਫਿਰਣਾ॥** *(ਮਾਰੂ ਮ: ੫, ਅੰਗ ੧੦੧੯)*

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥**

*(ਮਾਰੂ ਕਬੀਰ ਜੀਉ, ਅੰਗ ੧੧੦੫)*

ਸੂਰਮੇ ਜੀਵਨ ਨਾਲੋਂ ਮਰਨ ਨੂੰ ਚੰਗਾ ਸਮਝਦੇ ਹਨ, ਜਿਸ ਮੌਤ ਨੂੰ ਅਸੀਂ ਦੁਖ ਸਮਝਦੇ ਹਾਂ।

ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ:

**ਨਾਨਕ ਦੁਖੀਆ ਸਭੁ ਸੰਸਾਰੁ॥** *(ਮ: ੧, ਅੰਗ ੯੫੪)*

ਕਹਿ ਕੇ:

**ਮੰਨੇ ਨਾਉ ਸੋਈ ਜਿਣਿ ਜਾਇ॥**
**ਅਉਰੀ ਕਰਮ ਨ ਲੇਖੈ ਲਾਇ॥** *(ਵਾਰ ਰਾਮਕਲੀ ਮ: ੧, ਅੰਗ ੯੫੪)*

ਦੁਖ ਨੂੰ ਜਿੱਤਣ ਦਾ ਦਾਰੂ ਦੱਸਿਆ ਹੈ। ਇਸ ਲਈ ਦੁਖ ਤੋਂ ਛੁਟਕਾਰਾ ਪਾਉਣ ਲਈ ਪਹਿਲੀ ਪਉੜੀ ਮਨ ਦੀ ਅਵਸਥਾ ਨੂੰ ਠੀਕ ਕਰਨਾ ਹੈ, ਜਿਸ ਨੇ ਦੁਖ ਤੇ ਸੁਖ ਦੀ ਪਰਖ ਕਰਨੀ ਹੈ, ਕਿਉਂਕਿ ਇੱਕੋ ਹਾਲਤ ਨੂੰ ਕੋਈ ਜੀਵ ਦੁਖ ਤੇ ਕੋਈ ਸੁਖ ਸਮਝ ਲੈਂਦਾ ਹੈ। ਇਹ ਸਾਡੀ ਸੋਝੀ ਦੀ ਕਸਵੱਟੀ ਗ਼ਲਤ ਹੈ। ਦੁਖ ਨੂੰ ਜਿੱਤਣ ਲਈ ਬਲ ਪ੍ਰਾਪਤ ਕਰਨਾ ਹੈ, ਬਲ ਹੈ:



**ਮੰਨੇ ਨਾਉ ਸੋਈ ਜਿਣਿ ਜਾਇ॥** *(ਵਾਰ ਰਾਮਕਲੀ, ਮ: ੧, ਅੰਗ ੯੫੪)*

ਸੋ ਪਹਿਲਾਂ ਨਾਮ ਨੂੰ ਮੰਨਣਾ ਹੈ, ਜਪਣਾ ਹੈ। ਨਾਮ ਨਾਲ ਮਨ ਦੀ ਮੈਲ ਸਾਫ਼ ਹੋਵੇਗੀ, ਤਦੋਂ ਠੀਕ ਸੋਝੀ ਆਵੇਗੀ:

**ਦੂਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ॥**

*(ਮਲਾਰ ਮ: ੧, ਅੰਗ ੧੨੫੬)*

**ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥**
**ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥**
**ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥**
**ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥**
**ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥**

*(ਵਾਰ ਸਾਰੰਗ, ਮ: ੧, ਅੰਗ ੧੨੪੦)*

ਦੁਖ, ਦੁਖਦਾਈ ਵੀ ਹੈ, ਪਰ ਦਾਰੂ ਵੀ ਹੈ। ਦੁਖ ਵਿਚ ਅਕਾਲ ਪੁਰਖ ਚੇਤੇ ਆ ਜਾਣ, ਉਸ ਦੀਆਂ ਸਿਫ਼ਤਾਂ ਕਰਨ ਤੇ ਹੁਕਮ ਵਿਚ ਚੱਲਣ ਵਿਚ ਹੀ ਦੁਖ ਵਿੱਚੋਂ ਸੁਖ ਪ੍ਰਤੀਤ ਹੁੰਦਾ ਹੈ।

ਗੁਰਬਾਣੀ ਅਨੁਸਾਰ ਸਤਿਗੁਰਾਂ ਚਾਰ ਵੱਡੇ ਦੁਖ ਦੱਸੇ ਹਨ:

**ਦੁਖੁ ਵੇਛੋੜਾ ਇਕੁ ਦੁਖੁ ਭੂਖ॥**
**ਇਕੁ ਦੁਖੁ ਸਕਤਵਾਰ ਜਮਦੂਤ॥**
**ਇਕੁ ਦੁਖੁ ਰੋਗੁ ਲਗੈ ਤਨਿ ਧਾਇ॥**
**ਵੈਦ ਨ ਭੋਲੇ ਦਾਰੂ ਲਾਇ॥** *(ਮਲਾਰ ਮ: ੧, ਅੰਗ ੧੨੫੬)*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵੈਦ ਨੂੰ ਇਸ ਸ਼ਬਦ ਰਾਹੀਂ ਸਿੱਖਿਆ ਦਿੰਦੇ ਕਹਿ ਰਹੇ ਹਨ ਕਿ ਇਨ੍ਹਾਂ ਦੁੱਖਾਂ ਦਾ ਕੋਈ ਦਾਰੂ ਨਹੀਂ। ਅਗਲੇ ਸ਼ਬਦ ਵਿਚ ਦੱਸ ਰਹੇ ਹਨ ਕਿ ਜਦ ਤਕ ਸਰੀਰ ਰਹੇਗਾ, ਦੁਖ ਬਣੇ ਰਹਿਣਗੇ:

**ਦਰਦੁ ਹੋਵੈ ਦੁਖੁ ਰਹੈ ਸਰੀਰ॥**
**ਐਸਾ ਦਾਰੂ ਲਗੈ ਨ ਬੀਰ॥**
**ਖਸਮੁ ਵਿਸਾਰਿ ਕੀਏ ਰਸ ਭੋਗ॥**
**ਤਾਂ ਤਨਿ ਉਠਿ ਖਲੋਏ ਰੋਗ॥**
**ਮਨ ਅੰਧੇ ਕਉ ਮਿਲੈ ਸਜਾਇ॥**
**ਵੈਦ ਨ ਭੋਲੇ ਦਾਰੂ ਲਾਇ॥** *(ਮਲਾਰ ਮ: ੧, ਅੰਗ ੧੨੫੬)*

ਹੇ ਵੈਦ! ਤੂੰ ਦਾਰੂ ਦੇ ਰਿਹਾ ਹੈਂ। ਦੁਖ ਦਾ ਕਾਰਨ ਤਾਂ ਅੰਨ੍ਹਾ ਮਨ ਹੈ, ਪ੍ਰਤੱਖ ਹੈ, ਸਰੀਰਕ ਭੋਗਾਂ ਦਾ ਫਲ ਰੋਗ ਨਿਕਲਦਾ ਹੈ। ਮਨ, ਅਕਾਲ ਪੁਰਖ ਖ਼ਸਮ ਨੂੰ ਵਿਸਾਰ ਕੇ ਅੰਨ੍ਹਾ ਹੋ ਗਿਆ ਹੈ। ਇਸ ਤਰ੍ਹਾਂ ਅੰਨ੍ਹੇ ਮਨ ਨੂੰ ਅਰੋਗ ਕਰਨ ਬਾਰੇ ਫ਼ੁਰਮਾਉਂਦੇ ਹਨ:

**ਕੰਚਨ ਕਾਇਆ ਨਿਰਮਲ ਹੰਸੁ॥**
**ਜਿਸੁ ਮਹਿ ਨਾਮੁ ਨਿਰੰਜਨ ਅੰਸੁ॥**
**ਦੂਖ ਰੋਗ ਸਭਿ ਗਇਆ ਗਵਾਇ॥**
**ਨਾਨਕ ਛੂਟਸਿ ਸਾਚੈ ਨਾਇ॥** *(ਮਲਾਰ ਮ: ੧, ਅੰਗ ੧੨੫੬)*

ਸੋ, ਇਹ ਸਮਝ ਲਵੋ ਕਿ ਮਨ ਦੇ ਅੰਨ੍ਹੇ ਰਹਿਣ ਨਾਲ ਸਰੀਰ ਵਿਕਾਰਾਂ ਵੱਲ ਜਾਂਦਾ ਹੈ, ਵਿਕਾਰਾਂ ਤੋਂ ਦੁਖ ਉਪਜਦੇ ਹਨ। ਸਰੀਰ ਦੇ ਅੰਦਰ ਹੰਸ ਹੈ, ਪਰ ਉਹ ਵਿਕਾਰਾਂ ਕਾਰਨ ਅੰਨ੍ਹੇ ਹੋਏ ਮਨ ਤੋਂ ਓਹਲੇ ਰਹਿੰਦਾ ਹੈ। ਇਸ ਮਨ ਦਾ ਅੰਧਕਾਰ ਕੇਵਲ ਨਾਮ ਨਾਲ ਹੀ ਦੂਰ ਹੁੰਦਾ ਹੈ:

**ਦੂਖ ਮਹੁਰਾ ਮਾਰਣ ਹਰਿ ਨਾਮੁ॥** *(ਮਲਾਰ ਮ: ੧, ਅੰਗ ੧੨੫੬)*

ਭਾਵੇਂ ਨਾਮੀ ਪੁਰਸ਼ ਵੀ ਦੁਖੀ ਹੁੰਦੇ ਹਨ ਪਰ ਉਨ੍ਹਾਂ ਨੂੰ ਨਾਮ ਜਪਦਿਆਂ ਇਹ ਸੋਝੀ ਹੋ ਜਾਂਦੀ ਹੈ ਕਿ ਦੁਖ ਦਾ ਵਰਤਾਓ ਸਦੀਵੀ ਨਹੀਂ, ਬਦਲੀ ਵਾਲਾ ਹੈ:

**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥**
**ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥**
*(ਆਸਾ ਮ: ੧, ਅੰਗ ੩੫੮)*

ਭਾਵ ਜੋ ਨਾਮ ਜਪਦਾ ਹੈ, ਨਾਮ ਰੂਪੀ ਦੀਵੇ ਵਿਚ ਦੁਖ ਰੂਪੀ ਤੇਲ ਨੂੰ ਪਾ ਕੇ ਸਾੜ ਰਿਹਾ ਹੈ ਤੇ ਇਸ ਤਰ੍ਹਾਂ ਦੁੱਖਾਂ ਦਾ ਨਾਸ ਕਰ ਰਿਹਾ ਹੈ। ਜਦੋਂ ਜਗਤ ਸੁੱਤਾ ਪਿਆ ਹੁੰਦਾ ਹੈ, ਕਿਰਸਾਨ (ਹਾਲੀ) ਉਸ ਵੇਲੇ ਹਲ ਵਾਹੁਣ ਦਾ ਦੁਖ ਭੋਗ ਰਿਹਾ ਹੁੰਦਾ ਹੈ ਪਰ ਅਸਲ ਵਿਚ ਇਹ ਦੁਖ ਨਹੀਂ, ਉਹ ਜਗਤ ਲਈ ਅੰਨ ਪੈਦਾ ਕਰ ਕੇ ਸੁਖ ਵੱਲ ਨੂੰ ਤੁਰ ਰਿਹਾ ਹੁੰਦਾ ਹੈ। ਦੁਖ-ਸੁਖ ਵਿਚ ਰਹਿਣਾ, ਮਨੁੱਖ ਦਾ ਸੁਭਾਉ ਹੀ ਬਣ ਗਿਆ ਹੈ, ਜਿਸ ਤਰ੍ਹਾਂ ਹਰ ਵੇਲੇ ਦੁਖ ਤੋਂ ਆਦਮੀ ਦੁਖੀ ਹੁੰਦਾ ਹੈ। ਬਹੁਤਾ ਸੁਖੀ ਰਹਿਣ ਵਾਲਾ ਵੀ ਸੁਖ ਤੋਂ ਉਕਤਾ ਜਾਂਦਾ ਹੈ। ਸਾਡੇ ਮਨਾਂ ਵਿਚ ਮੈਲਾਂ ਹਨ। ਭੋਗੇ ਪਦਾਰਥਾਂ ਦੀ ਸਾਡੇ ਅੰਦਰ ਮੈਲ ਹੁੰਦੀ ਹੈ, ਜਿਵੇਂ ਅੰਨ ਖਾਂਦਿਆਂ, ਅੰਦਰ ਮੈਲਾ (ਵਿਸ਼ਟਾ) ਬਣ ਜਾਂਦਾ ਹੈ, ਦੁਖ ਨਾਲ ਨਫ਼ਰਤ ਤੇ ਸੁਖ ਦੀ ਪਕੜ ਵੀ ਮੈਲਾਂ ਹਨ। ਸੰਸੇ ਵਿਚ ਰਹਿਣ ਵਾਲੀ ਬਿਰਤੀ ਦਾ ਟਿਕਾਣਾ ਵੀ ਇਕ ਮੈਲ ਹੈ ਜੋ ਠੀਕ ਵਿਚਾਰਾਂ ਨੂੰ ਠੀਕ ਪਾਸੇ ਨਹੀਂ ਤੁਰਨ ਦਿੰਦਾ:

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥**

*(ਰਾਮਕਲੀ ਮ: ੩ ਅਨੰਦੁ, ਅੰਗ ੯੧੯*

ਇਕ ਹੋਰ ਮੈਲ, 'ਮੈਂ-ਮੈਂ', 'ਹਉਂ-ਹਉਂ' ਹਉਮੈ ਦੀ ਹੈ। ਇਸ ਤਰ੍ਹਾਂ ਦੀਆਂ ਸੂਖਮ ਕਈ ਮੈਲਾਂ ਹਨ। ਮਨ ਇਨ੍ਹਾਂ ਦੇ ਅੰਨ੍ਹੇਰੇ ਵਿਚ ਦੁਖ-ਸੁਖ ਦੀ ਅਸਲੀ ਪਰਖ ਵੱਲੋਂ ਜੀਵ ਅਗਿਆਨਤਾ ਵਿਚ ਹੈ। ਇਸ ਦਾ ਇਲਾਜ ਨਾਮ ਹੈ, ਜਿਸ ਨੇ ਮੈਲ ਕੱਟਣੀ ਹੈ:

**ਦੁਖੁ ਤਦੇ ਜਾ ਵਿਸਰਿ ਜਾਵੈ ॥**
**ਭੁਖ ਵਿਆਪੈ ਬਹੁ ਬਿਧਿ ਧਾਵੈ ॥** *(ਮਾਝ ਮ: ੫, ਅੰਗ ੯੮)*

ਮੁੱਖ ਗੱਲ, ਦੁਖ-ਸੁਖ ਦੀ ਪਰਖ ਨਾਮ ਨਾਲ ਹੋਣੀ ਹੈ, ਜਿਵੇਂ ਸੁਖ ਦੀ ਆਸ ਨਾ ਰੱਖਣੀ, ਦੁਖ ਤੋਂ ਭੈ ਨਾ ਖਾਣਾ, ਬਿਰਤੀ ਨੂੰ ਢਹਿੰਦੀਆਂ ਕਲਾਂ ਵਿਚ ਨਾ ਜਾਣ ਦੇਣਾ, ਸੁਖ ਵਿਚ ਰਹਿੰਦਿਆਂ ਜਗਤ ਦੀ ਜਲ ਪਛਾੜ ਸਹਿ ਕੇ ਅਡੋਲ ਰਹਿਣਾ:

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥**

*(ਮਾਰੂ ਮ: ੪, ਅੰਗ ੧੦੭੦)*

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਸੁਖੁ ਮਾਂਗਤ ਦੁਖੁ ਆਗੈ ਆਵੈ ॥**
**ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥**
**ਬਿਖਿਆ ਅਜਹੁ ਸੁਰਤਿ ਸੁਖ ਆਸਾ ॥**
**ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥**

*(ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ, ਅੰਗ ੩੩੦)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਸੁਖ ਦੇ ਮੰਗਣ ਵਿਚ ਸਾਨੂੰ ਦੁਖ ਆਵੇਗਾ, ਇਸ ਲਈ ਅਜਿਹੇ ਸੁਖ ਨੂੰ ਮੰਗਣਾ ਸਾਨੂੰ ਨਹੀਂ ਭਾਉਂਦਾ। ਪਰ ਜੇ ਅਜੇ ਤਕ ਵੀ ਸਾਡੀ ਸੁਰਤਿ ਵਿਚ ਵਿਸ਼ੇ ਆਦਿਕ ਸੁੱਖਾਂ ਦੀ ਆਸ ਹੈ ਤਾਂ ਮਨ ਵਿਚ ਪ੍ਰਕਾਸ਼ ਰੂਪ ਰਾਮ ਦਾ ਨਿਵਾਸ ਕਿਸ ਤਰ੍ਹਾਂ ਹੋ ਸਕੇਗਾ:

**ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ॥**
**ਸੋ ਸੁਖੁ ਹਮਹੁ ਸਾਚੁ ਕਰਿ ਜਾਨਾ॥**

*(ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ, ਅੰਗ ੩੩੦)*

ਵਿਸ਼ੇ ਆਦਿ ਭੋਗਣ 'ਤੇ ਦੂਜੇ ਸੰਸਾਰਕ ਸੁੱਖਾਂ ਤੋਂ ਸ਼ਿਵ ਜੀ ਮਹਾਰਾਜ ਤੇ ਬ੍ਰਹਮਾ ਜੀ ਵਰਗੇ ਡਰ ਰਹੇ ਹਨ, ਜਿਸ ਸੁਖ ਨੂੰ ਅਸੀਂ ਸੱਚਾ ਕਰਕੇ ਜਾਣ ਰਹੇ ਹਾਂ:

**ਸਨਕਾਦਿਕ ਨਾਰਦ ਮੁਨਿ ਸੇਖਾ॥**
**ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥**
**ਇਸੁ ਮਨ ਕਉ ਕੋਈ ਖੋਜਹੁ ਭਾਈ॥**
**ਤਨ ਛੂਟੇ ਮਨੁ ਕਹਾ ਸਮਾਈ॥**
**ਗੁਰ ਪਰਸਾਦੀ ਜੈਦੇਉ ਨਾਮਾਂ॥**
**ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ॥**
**ਇਸੁ ਮਨ ਕਉ ਨਹੀ ਆਵਨ ਜਾਨਾ॥**
**ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥**

*(ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ, ਅੰਗ ੩੩੦)*

**ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ॥**
**ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ॥**
**ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ॥**

*(ਸੂਹੀ ਮ: ੧, ਅੰਗ ੭੫੧)*

ਅਸਲ ਵਿਚ ਸਾਰਾ ਸੰਸਾਰ ਦੁਖੀ ਹੈ:

**ਨਾਨਕ ਦੁਖੀਆ ਸਭੁ ਸੰਸਾਰੁ॥** *(ਵਾਰ ਰਾਮਕਲੀ, ਮ: ੧, ਅੰਗ ੯੫੪)*

ਪਰ ਸੁਖ ਕੇਵਲ ਵਾਹਿਗੁਰੂ ਸਿਮਰਨ ਵਿਚ ਹੈ:

**ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥**

*(ਗਉੜੀ ਚੇਤੀ ਮ: ੫, ਅੰਗ ੨੧੦)*

ਤਾਂ ਤੇ ਸੰਸਾਰ ਦੀਆਂ ਮਾਇਕ ਵਸਤੂਆਂ ਵੱਲੋਂ ਤਿਆਗ ਵਿਚ ਹੀ ਸੁਖ ਮਿਲੇਗਾ।

ਇਸ ਪ੍ਰਥਾਇ ਇਕ ਸਾਖੀ ਹੈ ਕਿ ਇਕ ਰਾਜਾ ਬੜਾ ਦੁਖੀ ਰਹਿੰਦਾ ਸੀ,

ਸਰੀਰਕ ਦੁਖ ਤੋਂ ਛੁੱਟ ਮਾਨਸਿਕ ਦੁਖ ਕਰਕੇ ਵੀ ਬਹੁਤ ਦੁਖੀ ਸੀ। ਕੋਈ ਹਕੀਮ ਉਸ ਦੇ ਇਸ ਰੋਗ ਦਾ ਇਲਾਜ ਨਾ ਕਰ ਸਕਿਆ। ਕਿਸੇ ਫ਼ਕੀਰ ਨੇ ਉਸ ਨੂੰ ਗੁੱਝੀ ਰਮਜ਼ ਰਾਹੀਂ ਦੁਖ-ਸੁਖ ਦੀ ਅਵਸਥਾ ਸਮਝਾਉਣ ਤੇ ਸਾਰੀ ਦੁਨੀਆਂ ਦੁਖੀ ਹੋਣ ਬਾਰੇ ਨਿਸਚਾ ਕਰਵਾਉਣ ਲਈ ਕਿਹਾ—ਹੇ ਰਾਜਾ! ਤੁਸੀਂ ਕਿਸੇ ਉਸ ਮਨੁੱਖ ਦਾ ਕੋਈ ਕੱਪੜਾ ਲੈ ਕੇ ਆਪਣੇ ਪਾਸ ਰੱਖੋ, ਜਿਸ ਨੂੰ ਕੋਈ ਦੁਖ ਨਾ ਹੋਵੇ ਤੇ ਸੰਸਾਰ ਵਿਚ ਸੁਖੀ ਹੋਵੇ ਤਾਂ ਤੁਹਾਨੂੰ ਸੁਖ ਮਿਲ ਸਕਦਾ ਹੈ। ਰਾਜੇ ਨੇ ਫ਼ਕੀਰ ਦੇ ਕਹਿਣ ਅਨੁਸਾਰ ਆਪਣੇ ਹਰਕਾਰੇ ਥਾਂ ਥਾਂ ਭੇਜੇ ਤਾਂ ਜੋ ਉਹ ਕਿਸੇ ਸੁਖੀ ਵਿਅਕਤੀ ਦੇ ਤਨ ਦਾ ਕੱਪੜਾ ਲਿਆ ਸਕਣ, ਪਰ ਇਹ ਹਰਕਾਰੇ ਜਿਥੇ ਵੀ ਜਾਣ ਤੇ ਜਿਸ ਨੂੰ ਵੀ ਪੁੱਛਣ, ਸਭ ਕਹਿਣ—ਅਸੀਂ ਤਾਂ ਆਪ ਦੁਖੀ ਹਾਂ। ਕਿਸੇ ਨੂੰ ਕੋਈ ਦੁਖ, ਕਿਸੇ ਨੂੰ ਕੋਈ ਦੁਖ, ਇਸ ਤਰ੍ਹਾਂ ਫਿਰਦਾ ਫਿਰਦਾ ਇਹ ਹਰਕਾਰਾ, ਇਕ ਨਦੀ ਦੇ ਕਿਨਾਰੇ ਜਾ ਰਿਹਾ ਸੀ ਜਿਥੇ ਕਿ ਇਕ ਫੱਕਰ ਆਦਮੀ ਨਹਾ ਰਿਹਾ ਸੀ ਤੇ ਨਾਲੇ ਬੜੀ ਖ਼ੁਸ਼ੀ ਵਿਚ ਗਾ ਰਿਹਾ ਸੀ। ਹਰਕਾਰੇ ਨੇ ਸਮਝਿਆ ਕਿ ਇਹ ਪੁਰਸ਼ ਬਹੁਤ ਖ਼ੁਸ਼ ਜਾਪਦਾ ਹੈ, ਜ਼ਰੂਰ ਸੁਖੀ ਹੋਵੇਗਾ। ਇਸ ਕੋਲੋਂ ਇਸ ਦੇ ਤਨ ਦਾ ਕੋਈ ਕੱਪੜਾ ਮੰਗਣਾ ਚਾਹੀਦਾ ਹੈ। ਜਦ ਉਸ ਹਰਕਾਰੇ ਨੇ ਉਸ ਫੱਕਰ ਆਦਮੀ ਨੂੰ ਪੁੱਛਿਆ ਕਿ ਕੀ ਤੁਸੀਂ ਸੁਖੀ ਹੋ ਤੇ ਤੁਹਾਨੂੰ ਕੋਈ ਕਿਸੇ ਕਿਸਮ ਦਾ ਦੁਖ ਤਾਂ ਨਹੀਂ ? ਤਾਂ ਫੱਕਰ ਆਦਮੀ ਨੇ ਉੱਤਰ ਦਿੱਤਾ, ਹਾਂ, ਮੈਂ ਬਹੁਤ ਸੁਖੀ ਹਾਂ, ਖ਼ੁਸ਼ ਹਾਂ, ਮੈਨੂੰ ਕੋਈ ਦੁਖ ਨਹੀਂ ਹੈ। ਤਾਂ ਫਿਰ ਰਾਜੇ ਦੇ ਹਰਕਾਰੇ ਨੇ ਉਸ ਨੂੰ ਆਪਣੇ ਤਨ ਦਾ ਕੋਈ ਕੱਪੜਾ ਦੇਣ ਲਈ ਬੇਨਤੀ ਕੀਤੀ। ਉਹ ਫੱਕਰ ਜਦੋਂ ਪਾਣੀ ਵਿੱਚੋਂ ਬਾਹਰ ਆਇਆ ਤਾਂ ਉਹ ਨੰਗਾ ਹੀ ਸੀ। ਉਸ ਨੇ ਬਾਹਰ ਆਣ ਕੇ ਹਰਕਾਰੇ ਨੂੰ ਕਿਹਾ ਕਿ ਭਾਈ! ਮੇਰੇ ਤਨ 'ਤੇ ਕੋਈ ਕੱਪੜਾ ਨਹੀਂ, ਮੈਂ ਤਾਂ ਫੱਕਰ ਹਾਂ, ਨੰਗਾ ਹੀ ਰਹਿੰਦਾ ਹਾਂ। ਰੋਟੀ ਮਿਲ ਗਈ ਤਾਂ ਖਾ ਲਈ, ਨਹੀਂ ਤਾਂ ਰੱਬ ਰੱਬ ਕਰਦੇ ਰਹੇ। ਜੇ ਮੈਨੂੰ ਤਨ ਲਈ, ਕੋਈ ਕੱਪੜਾ ਪ੍ਰਾਪਤ ਕਰਨ ਦੀ ਆਸ ਬੱਝੀ ਰਹੇ ਤਾਂ ਮੈਂ ਸੁਖੀ ਕਿਸ ਤਰ੍ਹਾਂ ਹੋ ਸਕਦਾ ਹਾਂ ? ਫੇਰ ਤਾਂ ਮੈਨੂੰ ਤਨ ਲਈ ਕੱਪੜਾ ਪ੍ਰਾਪਤ ਕਰਨ ਲਈ ਸੰਸਾਰ ਦੇ ਲੋਕਾਂ ਦੇ ਤਰਲੇ-ਹਾੜੇ ਕੱਢਣੇ ਪੈਣਗੇ ਤੇ ਮੈਂ ਦੁਖੀ ਹੋਵਾਂਗਾ। ਮੈਨੂੰ ਤਾਂ ਸੁਖ ਇਸੇ ਕਰਕੇ ਹੀ ਹੈ ਕਿ ਮੈਂ ਸਭ ਸੰਸਾਰਕ ਵਸਤੂਆਂ ਵੱਲੋਂ ਤਿਆਗ ਕਰ ਕੇ, ਆਸਾ-ਮਨਸਾ ਮੁਕਾ ਦਿੱਤੀਆਂ ਹਨ ਤੇ ਕੇਵਲ ਰੱਬ ਨਾਲ ਹੀ ਪਿਆਰ ਪਾ ਲਿਆ ਹੈ। ਉਹ ਰਾਜ਼ਕ ਰਹੀਮ ਜੇ ਕੁਝ ਦੇ ਦੇਵੇ ਤਾਂ ਸੁਖ, ਜੇ ਨਾ ਦੇਵੇ ਤਾਂ ਵੀ ਸੰਤੋਖ ਮਿਲ ਗਿਆ ਹੈ, ਸੰਤੋਖ ਵਿਚ ਹੀ ਮੈਨੂੰ ਸੁਖ ਹੈ। ਹਰਕਾਰੇ ਨੇ ਸਾਰੀ ਗੱਲ ਆਖ ਕੇ ਰਾਜੇ ਨੂੰ ਸੁਣਾਈ। ਰਾਜੇ ਨੂੰ ਸੁਣ ਕੇ ਸੋਝੀ ਆਈ ਕਿ ਅਕਾਲ ਪੁਰਖ ਨੇ ਸਭ ਸੰਸਾਰਕ ਲੋਕਾਂ ਨੂੰ ਸੰਸਾਰਕ ਵਸਤੂਆਂ ਦੀ ਪਕੜ ਵਿਚ ਫਸਾ ਕੇ ਦੁਖੀ ਕਰ ਰੱਖਿਆ ਹੈ। ਰਾਜੇ ਨੂੰ ਪ੍ਰਤੀਤ ਆ ਗਈ ਕਿ ਸੁਖ ਕੇਵਲ ਸੰਸਾਰਕ

ਵਸਤੂਆਂ ਤੇ ਸੁੱਖਾਂ ਦੇ ਤਿਆਗ, ਅਕਾਲ ਪੁਰਖ ਨਾਲ ਪਿਆਰ ਤੇ ਉਸ ਦਾ ਸਿਮਰਨ ਭਜਨ ਕਰਨ ਵਿਚ ਹੀ ਹੈ:

**ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥**

*(ਸਲੋਕ ਮ: ੯, ਅੰਗ ੧੪੨੭)*

ਸੋ, ਇਸ ਗਿਆਨ ਦੇ ਹੋ ਜਾਣ ਨਾਲ ਉਸ ਰਾਜੇ ਨੇ ਨਾਮ-ਸਿਮਰਨ ਦੀ ਕਮਾਈ ਤੇ ਦੁਨਿਆਵੀ ਵਸਤੂਆਂ ਦਾ ਤਿਆਗ ਕਰਨਾ ਸ਼ੁਰੂ ਕਰ ਦਿੱਤਾ, ਤਾਂ ਜੋ ਉਸ ਨੂੰ ਸਦੀਵੀ ਸੁਖ ਮਿਲ ਸਕੇ।

ਹੁਣ ਫੇਰ ਅਸੀਂ ਆਪਣੇ ਵਿਸ਼ੇ ਬਾਰੇ ਵਿਚਾਰ ਕਰੀਏ। ਸੰਸਾਰਕ ਤੌਰ 'ਤੇ ਜੀਵ ਦੇ ਤਿੰਨ ਮਿੱਤਰ ਹਨ—੧. ਧਨ; ੨. ਕੁਟੰਬ; ੩. ਕਰਮ।

ਮਰਨ ਤਕ ਧਨ ਮਿੱਤਰ ਹੈ ਤੇ ਮਰਨ ਉਪਰੰਤ ਧਨ ਕੋਈ ਸਹਾਇਤਾ ਨਹੀਂ ਕਰ ਸਕਦਾ। ਸਰੀਰ ਦੇ ਤਿਆਗਣ ਤੇ ਇਸ ਦੇ ਸਾੜੇ ਜਾਣ ਤਕ ਕੁਟੰਬ ਤੇ ਸੱਜਣ, ਮਿੱਤਰ ਆਦਿਕ ਮਿੱਤਰ ਹਨ, ਇਸ ਤੋਂ ਅੱਗੇ ਜੀਵ ਦੇ ਕੀਤੇ ਹੋਏ ਕਰਮ ਮਿੱਤਰ ਹਨ। ਜਿਸ ਜੀਵ ਨੇ ਚੰਗੇ ਕਰਮ ਕੀਤੇ, ਸੁਖ ਪਾਇਆ, ਪਰ 'ਜਿਨ ਸਿਰ ਕਰਮਾਂ ਦੇ ਕਰਮ ਨਾਮੁ ਅਰਾਧਿਆ' ਉਹ ਉਸ ਸਾਈਂ ਦੇ ਚਰਨਾਂ ਵਿਚ ਪੁੱਜ ਗਿਆ, ਅਰਥਾਤ ਸੰਸਾਰ ਵਿਚ ਵਿਚਰਦਿਆਂ ਜੋ ਸਮਾਂ ਅਕਾਲ ਪੁਰਖ ਦੀ ਯਾਦ ਵਿਚ ਲੰਘੇ, ਕੇਵਲ ਉਹ ਸਮਾਂ ਹੀ ਲੇਖੇ ਵਿਚ ਪੈਂਦਾ ਹੈ।



ਜਗਤ ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਪਿੰਡ ਵਿਚ ਪੁੱਜੇ ਤੇ ਪਿੰਡ ਤੋਂ ਬਾਹਰ ਇਕ ਬ੍ਰਿਛ ਹੇਠਾਂ ਪੜਾਅ ਕਰ ਲਿਆ। ਸਤਿਗੁਰਾਂ ਮਰਦਾਨੇ ਨੂੰ ਕਿਹਾ ਕਿ ਰਬਾਬ ਵਜਾ, ਮਰਦਾਨੇ ਨੇ ਰਬਾਬ ਵਜਾਈ। ਸਤਿਗੁਰਾਂ ਨੇ ਸ਼ਬਦ ਦਾ ਉਚਾਰਨ ਕੀਤਾ ਤੇ ਸੁਰਤਿ ਅਕਾਲ ਪੁਰਖ ਨਾਲ ਜੋੜ ਲਈ। ਕੀਰਤਨ ਸਮਾਪਤੀ ਉਪਰੰਤ ਭਾਈ ਮਰਦਾਨਾ ਉਥੋਂ ਉੱਠ ਕੇ ਇਧਰ-ਉਧਰ ਫਿਰਨ ਲੱਗ ਪਿਆ, ਵੇਖਦਾ ਹੈ ਕਿ ਲਾਗੇ ਇਕ ਸ਼ਮਸ਼ਾਨ ਭੂਮੀ ਹੈ। ਉਥੇ ਜਾ ਕੇ ਵੇਖਿਆ ਕਿ ਜੋ ਮਨੁੱਖ ਚਲਾਣਾ ਕਰ ਚੁੱਕੇ ਹਨ, ਉਨ੍ਹਾਂ ਦੇ ਨਾਂ ਦਰਜ ਕਰ ਕੇ ਅੱਗੇ ਉਨ੍ਹਾਂ ਦੀਆਂ ਉਮਰਾਂ ਇਕ ਸਿਲ 'ਤੇ ਲਿਖੀਆਂ ਹੋਈਆਂ ਹਨ, ਪਰ ਕਿਸੇ ਵੀ ਮਿਰਤਕ ਮਨੁੱਖ ਦੀ ਉਮਰ ੨੦ ਸਾਲ ਤੋਂ ਵੱਧ ਨਹੀਂ ਸੀ, ਸਭ ਦੀਆਂ ਉਮਰਾਂ ੫ ਤੋਂ ੨੦ ਸਾਲ ਤਕ ਦੇ ਸਮੇਂ ਦੀਆਂ ਲਿਖੀਆਂ ਸਨ। ਭਾਈ ਮਰਦਾਨੇ ਨੇ ਵਾਪਸ ਆ ਕੇ ਸਤਿਗੁਰਾਂ ਪਾਸੋਂ ਪੁੱਛਿਆ ਕਿ ਮਹਾਰਾਜ! ਕੀ ਇਸ ਪਿੰਡ ਵਿਚ ਕਿਸੇ ਜੀਵ ਦੀ ਉਮਰ ੨੦ ਸਾਲ ਤੋਂ ਵੱਧ ਨਹੀਂ ਹੁੰਦੀ? ਤਾਂ ਸਤਿਗੁਰਾਂ ਭਾਈ ਮਰਦਾਨੇ ਨੂੰ ਕਿਹਾ ਕਿ ਤੂੰ ਇਸ ਲਾਗੇ ਦੇ ਪਿੰਡ ਜਾ ਕੇ ਇਸ ਬਾਰੇ ਪੁੱਛ ਕੇ ਆ। ਭਾਈ ਮਰਦਾਨਾ ਉਸੇ ਪਿੰਡ ਚਲਾ ਗਿਆ। ਕੀ ਵੇਖਦਾ ਹੈ ਕਿ ਉਸ ਪਿੰਡ ਵਿਚ ਕਾਫ਼ੀ ਉਮਰ ਦੇ ਬੁੱਢੇ ਆਦਮੀ ਵੀ ਹਨ। ਹੈਰਾਨ ਹੋ ਕੇ ਪੁੱਛਿਆ ਕਿ ਸ਼ਮਸ਼ਾਨ ਭੂਮੀ ਵਿਚ ਜੋ ੫ ਤੋਂ ੨੦ ਸਾਲ ਤਕ ਦੀਆਂ ਉਮਰਾਂ ਲਿਖੀਆਂ

ਹਨ, ਉਨ੍ਹਾਂ ਦਾ ਕੀ ਕਾਰਨ ਹੈ ? ਤਾਂ ਇਕ ਬਿਰਧ ਆਦਮੀ ਨੇ ਦੱਸਿਆ ਕਿ ਸਾਡੇ ਪਿੰਡ ਦੇ ਲੋਕ ਅਕਾਲ ਪੁਰਖ ਪਰਮਾਤਮਾ ਨੂੰ ਮੰਨਦੇ ਹਨ, ਨਾਸਤਿਕ ਨਹੀਂ ਹਨ ਤੇ ਅਕਾਲ ਪੁਰਖ ਦੀ ਬੰਦਗੀ ਕਰਦੇ ਹਨ। ਉਹ ਓਨੇ ਸਮੇਂ ਦਾ ਲੇਖਾ ਰੱਖਦੇ ਰਹਿੰਦੇ ਹਨ, ਜੋ ਸਮਾਂ ਉਨ੍ਹਾਂ ਪ੍ਰਭੂ-ਭਗਤੀ ਤੇ ਸਾਧਸੰਗਤ ਵਿਚ ਗੁਜ਼ਾਰਿਆ, ਕਿਉਂਕਿ ਕੇਵਲ ਇਹ ਸਮਾਂ ਹੀ ਜੋ ਜੀਵਨ ਦੇ ਅਸਲੀ ਮੰਤਵ ਨੂੰ ਪੂਰਿਆਂ ਕਰਦਾ ਹੈ ਤੇ ਲੇਖੇ ਵਿਚ ਆਉਂਦਾ ਹੈ, ਅਸੀਂ ਅਸਲ ਜੀਵਨ ਦਾ ਸਮਾਂ ਸਮਝਦੇ ਹਾਂ ਤੇ ਬਾਕੀ ਸਮਾਂ ਵਿਅਰਥ ਬੀਤਿਆ ਗਿਣਦੇ ਹਾਂ, ਇਸ ਅਨੁਸਾਰ ਹੀ ਇਸ ਪਿੰਡ ਦੇ ਹਰ ਜੀਵ ਦੇ ਮਰਨ ਉਪਰੰਤ ਸ਼ਮਸ਼ਾਨ ਭੂਮੀ ਵਿਚ ਉਨ੍ਹਾਂ ਦੇ ਨਾਂ ਅੱਗੇ, ਉਸ ਦੀ ਇਹ ਅਸਲੀ ਉਮਰ ਦਰਜ ਕੀਤੀ ਜਾਂਦੀ ਹੈ। ਭਾਈ ਮਰਦਾਨੇ ਨੇ ਵਾਪਸ ਆ ਕੇ ਸਤਿਗੁਰਾਂ ਨੂੰ ਇਹ ਸਾਰੀ ਕਥਾ ਸੁਣਾਈ। ਸਤਿਗੁਰਾਂ ਫ਼ੁਰਮਾਇਆ ਕਿ ਮਰਦਾਨਿਆਂ ! ਇਸ ਪਿੰਡ ਦੇ ਲੋਕ ਭਗਤ ਹਨ ਤੇ ਅਕਾਲ ਪੁਰਖ ਨੂੰ ਯਾਦ ਕਰਦੇ ਹਨ ਤੇ ਉਸ ਦੀ ਯਾਦ ਵਿਚ ਹੀ ਆਪਣਾ ਜੀਵਨ ਬਤੀਤ ਕਰਦੇ ਹਨ। ਤਾਂ ਤੇ ਮਰਦਾਨਿਆਂ ! ਆਪਣੀ ਉਮਰ ਦਾ ਵੱਧ ਤੋਂ ਵੱਧ ਸਮਾਂ ਅਕਾਲ ਪੁਰਖ ਅੱਗੇ ਗਿਣਤੀ ਵਿਚ ਲਿਆਉਣ ਲਈ ਅੱਠੇ ਪਹਿਰ ਉਸ ਦੇ ਚਰਨਾਂ ਵਿਚ ਜੁੜੇ ਰਹਿਣਾ ਕਰੋ, ਜੋ ਜੀਵ ਦਾ ਅਸਲੀ ਮਿੱਤਰ ਹੈ :

**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥** *(ਸੂਹੀ ਮ: ੧, ਅੰਗ ੭੨੯)*

ਇਕ ਦਿਨ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ, ਭਾਈ ਲਹਿਣਾ ਜੀ (ਗੁਰਗੱਦੀ ਤੋਂ ਪਹਿਲਾਂ) ਬਿਰਾਜਮਾਨ ਸਨ ਤਾਂ ਸਤਿਗੁਰਾਂ ਕਿਹਾ ਕਿ ਬੱਚਾ ! ਤੁਧ ਸੇਵਾ ਬਹੁਤ ਕੀਤੀ ਹੈ ਤੇ ਤੁਧ ਕੁਛ ਮੰਗਿਆ ਨਹੀਂ, ਤਾਂ ਲਹਿਣਾ ਜੀ ਨੇ ਕਿਹਾ ਕਿ ਹੇ ਸਤਿਗੁਰੂ! ਜੋ ਮੈਨੂੰ ਲੋੜ ਹੈਸੀ ਸੋ ਤਾਂ ਸਭ ਭੁੱਖ ਆਪ ਨੇ ਕਿਰਪਾ ਕਰਕੇ ਦੂਰ ਕਰ ਦਿੱਤੀ ਹੈ ਪਰ ਹੇ ਦੀਨ ਦਿਆਲ ਜੀ ! ਕ੍ਰਿਪਾ ਕਰਕੇ ਸੁੰਨ ਸਮਾਧੀਆਂ ਦੇ ਦਰਸ਼ਨ ਕਰਵਾਓ ਜੀ ! ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਅਜਿਹੇ ਪੁਰਸ਼ ਸਮੁੰਦਰ ਦੇ ਕਿਨਾਰੇ ਰਹਿੰਦੇ ਹਨ, ਜੋ ਜਾ ਕੇ ਦੇਖ ਆਵੋ, ਤਾਂ ਲਹਿਣਾ ਜੀ ਗੁਰੂ ਬਾਬੇ ਦੀ ਆਗਿਆ ਲੈ ਕੇ ਪ੍ਰਾਤਾਕਾਲ ਸਮੁੰਦਰ ਦੇ ਕਿਨਾਰੇ ਪਰ ਜਾਇ ਖੜੇ ਹੋਏ। ਉਥੇ ਇਕ ਸੰਤ ਆ ਗਿਆ ਤੇ ਭਾਈ ਲਹਿਣੇ ਜੀ ਪਾਸੋਂ ਪੁੱਛਿਆ ਕਿ ਆਪ ਕਿਥੋਂ ਆਏ ਹੋ ਤੇ ਕਿਥੇ ਜਾਣਾ ਹੈ ? ਤਾਂ ਭਾਈ ਲਹਿਣਾ ਜੀ ਨੇ ਦੱਸਿਆ ਕਿ ਭਾਈ ! ਮੈਂ ਆਇਆ ਤਾਂ ਗੁਰੂ ਨਾਨਕ ਦੇਵ ਜੀ ਪਾਸੋਂ ਹਾਂ ਤੇ ਜਾਣਾ ਹੈ, ਪਾਰ ਸੁੰਨ ਸਮਾਧੀਆਂ ਦੀ ਨਗਰੀ ਵੇਖਣ। ਤਾਂ ਉਹ ਸੰਤ, ਭਾਈ ਲਹਿਣਾ ਜੀ ਨੂੰ ਸਮੁੰਦਰ ਤੋਂ ਪਾਰ ਲੈ ਗਿਆ ਤੇ ਇਕ ਨਗਰੀ

ਵਿਚ ਦਾਖ਼ਲ ਕਰ ਦਿੱਤਾ। ਉਥੇ ਇਕ ਸਿੱਖ ਭਾਈ ਲਹਿਣਾ ਜੀ ਨੂੰ ਮਿਲਿਆ। ਉਸ ਪਾਸੋਂ ਪੁੱਛਣ 'ਤੇ ਉਸ ਸਿੱਖ ਨੇ ਭਾਈ ਲਹਿਣਾ ਜੀ ਨੂੰ ਦੱਸਿਆ ਕਿ ਇਥੇ ਕੁਝ ਨਗਰੀਆਂ ਨਿਰੰਕਾਰ ਦੀਆਂ ਵਸਾਈਆਂ ਹੋਈਆਂ ਹਨ। ਉਸ ਸਿੱਖ ਨੇ ਭਾਈ ਲਹਿਣਾ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਆਇਆ ਸੁਣ ਕੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਜਦੋਂ ਸਵੇਰ ਹੋਈ ਤਾਂ ਭਾਈ ਲਹਿਣਾ ਜੀ ਨੇ ਵੇਖਿਆ ਕਿ ਉਸ ਨਗਰੀ ਦੇ ਵਸਨੀਕਾਂ ਦੇ ਹੱਥ ਤੇ ਮੂੰਹ ਕਾਲੇ ਹਨ। ਤਾਂ ਭਾਈ ਲਹਿਣਾ ਜੀ ਨੇ ਪੁੱਛਿਆ ਕਿ ਕੀ ਇਹ ਨਗਰੀ ਸੁੰਨ ਸਮਾਧੀਆਂ ਦੀ ਹੈ ? ਤਾਂ ਉਨ੍ਹਾਂ ਦੱਸਿਆ ਕਿ ਨਹੀਂ, ਅਗਲੀ ਨਗਰੀ ਹੈ। ਤਾਂ ਫਿਰ ਭਾਈ ਲਹਿਣਾ ਜੀ ਅਗਲੀ ਰਾਤ ਅਗਲੀ ਨਗਰੀ ਵਿਚ ਜਾ ਰਹੇ। ਉਥੇ ਵੀ ਉਨ੍ਹਾਂ ਸਿੱਖਾਂ ਭਾਈ ਲਹਿਣਾ ਜੀ ਦੀ ਬਹੁਤ ਸੇਵਾ ਕੀਤੀ। ਜਦੋਂ ਸਵੇਰ ਹੋਈ ਤੇ ਵੇਖਣ ਕਿ ਉਥੋਂ ਦੇ ਵਸਨੀਕਾਂ ਦੇ ਮੂੰਹ ਸੂਰਾਂ ਦੇ ਹਨ। ਜਦੋਂ ਉਨ੍ਹਾਂ ਪਾਸੋਂ ਪੁੱਛਿਆ ਕਿ ਕੀ ਇਹ ਨਗਰੀ ਸੁੰਨ ਸਮਾਧੀਆਂ ਦੀ ਹੈ ? ਤਾਂ ਉਨ੍ਹਾਂ ਵੀ ਅਗਲੀ ਨਗਰੀ ਦੱਸੀ। ਤਾਂ ਭਾਈ ਲਹਿਣਾ ਜੀ ਅਗਲੀ ਰਾਤ ਅਗਲੀ ਨਗਰੀ ਵਿਚ ਜਾ ਰਹੇ। ਉਥੇ ਵੀ ਸਿੱਖਾਂ ਆਪ ਦੀ ਬਹੁਤ ਸੇਵਾ ਕੀਤੀ। ਜਦੋਂ ਸਵੇਰੇ ਉਠੇ ਤਾਂ ਦੇਖਿਆ ਕਿ ਉਸ ਨਗਰੀ ਦੇ ਲੋਕਾਂ ਦੇ ਮੂੰਹ ਪਿਛਾਂਹ ਨੂੰ ਲੱਗੇ ਹਨ। ਉਨ੍ਹਾਂ ਤੋਂ ਪੁੱਛਣ 'ਤੇ ਦੱਸਿਆ ਗਿਆ ਕਿ ਸੁੰਨ ਸਮਾਧੀਆਂ ਦੀ ਨਗਰੀ ਅੱਗੇ ਹੈ। ਭਾਈ ਲਹਿਣਾ ਜੀ ਅਗਲੀ ਰਾਤ ਅਗਲੀ ਨਗਰੀ ਜਾ ਰਹੇ। ਉਥੇ ਵੀ ਆਪ ਦੀ ਬਹੁਤ ਸੇਵਾ ਕੀਤੀ ਗਈ। ਜਦੋਂ ਸਵੇਰੇ ਉਠੇ ਤਾਂ ਵੇਖਿਆ ਕਿ ਉਥੋਂ ਦੇ ਲੋਕਾਂ ਦੀਆਂ ਧੌਣਾਂ ਵਿਚ ਕਿੱਲੀਆਂ ਠੁਕੀਆਂ ਹੋਈਆਂ ਹਨ। ਜਦੋਂ ਉਨ੍ਹਾਂ ਪਾਸੋਂ ਪੁੱਛਿਆ ਤਾਂ ਉਨ੍ਹਾਂ ਵੀ ਸੁੰਨ ਸਮਾਧੀਆਂ ਦੀ ਨਗਰੀ ਅੱਗੇ ਦੱਸੀ। ਤਾਂ ਫਿਰ ਭਾਈ ਲਹਿਣਾ ਜੀ ਅਗਲੀ ਰਾਤ ਅਗਲੀ ਨਗਰੀ ਵਿਚ ਜਾ ਰਹੇ। ਉਥੋਂ ਦੇ ਸਿੱਖਾਂ ਵੀ ਆਪ ਦੀ ਬਹੁਤ ਸੇਵਾ ਕੀਤੀ। ਉਹ ਨਗਰੀ ਅਪੱਛਰਾਂ ਦੀ ਸੀ। ਬਹੁਤ ਸੁੰਦਰ ਰੂਪ ਅਪੱਛਰਾਂ ਉਥੇ ਆ ਗਈਆਂ। ਉਨ੍ਹਾਂ ਉਥੋਂ ਦੇ ਮਨੁੱਖ ਉਲਟੇ ਕਰ ਕੇ ਰੁੱਖਾਂ ਨਾਲ ਟੰਗ ਦਿੱਤੇ ਤੇ ਕਿਸੇ ਹੇਠਾਂ ਇਕ ਤੇ ਕਿਸੇ ਹੇਠਾਂ ਦੋ ਅਪੱਛਰਾਂ, ਉਨ੍ਹਾਂ ਨੂੰ ਵੱਢ ਵੱਢ ਖਾਣ ਲੱਗ ਪਈਆਂ। ਉਹ ਵਿਚਾਰੇ ਹਾਇ ! ਹਾਇ !! ਪੁਕਾਰਨ, ਪਰ ਉਨ੍ਹਾਂ ਦੀ ਕੋਈ ਨਾ ਸੁਣੇ। ਜਦੋਂ ਉਨ੍ਹਾਂ ਪਾਸੋਂ ਸੁੰਨ ਸਮਾਧੀਆਂ ਦੀ ਨਗਰੀ ਬਾਰੇ ਪੁੱਛਿਆ ਤਾਂ ਉਨ੍ਹਾਂ ਵੀ ਦੱਸਿਆ ਕਿ ਅੱਗੇ ਹੈ। ਉਥੋਂ ਵੀ ਭਾਈ ਲਹਿਣਾ ਜੀ ਅਗਲੀ ਰਾਤ ਅਗਲੀ ਨਗਰੀ ਚਲੇ ਗਏ। ਉਥੇ ਕਿੱਲੇ ਠੁਕੇ ਹੋਏ ਸਨ, ਪਰ ਆਦਮੀ ਕੋਈ ਨਹੀਂ ਸੀ। ਜਦੋਂ ਰਾਤ ਦੋ ਘੜੀਆਂ ਗਈ ਤਾਂ ਉਥੇ ਅਸਵਾਰ ਆਕਾਸ਼ ਮਾਰਗ ਤੋਂ ਆਏ। ਕੁਦਰਤ ਦੀਆਂ ਮੰਜੀਆਂ ਵੀ ਆ ਗਈਆਂ, ਸਭ ਬੈਠ ਗਏ। ਇਕ ਮੰਜੀ ਭਾਈ ਲਹਿਣਾ ਜੀ ਤਾਈਂ ਵੀ ਮਿਲ ਗਈ। ਅਸਵਾਰਾਂ ਘੋੜੇ ਕਿੱਲਿਆਂ ਨਾਲ ਬੰਨ੍ਹ ਦਿੱਤੇ। ਫੇਰ ਖਾਣੇ ਦੇ ਥਾਲ ਵੀ ਆਕਾਸ਼ ਤੋਂ ਉਤਰੇ,

ਇਕ ਥਾਲ ਭਾਈ ਲਹਿਣਾ ਜੀ ਲਈ ਵੀ ਆ ਗਿਆ। ਸਭ ਪ੍ਰਸ਼ਾਦ ਛਕ ਕੇ ਸੌਂ ਗਏ। ਜਦੋਂ ਸਵੇਰ ਹੋਈ ਤਾਂ ਉਨ੍ਹਾਂ ਦੇ ਜਾਂਦਿਆਂ ਦਾ ਪਤਾ ਨਾ ਲੱਗਾ। ਭਾਈ ਲਹਿਣਾ ਜੀ ਨੇ ਕਿਹਾ ਕਿ ਇਨ੍ਹਾਂ ਪਾਸੋਂ ਸੁੰਨ ਸਮਾਧੀਆਂ ਬਾਰੇ ਪੁੱਛਣਾ ਰਹਿ ਗਿਆ। ਅਗਲੀ ਰਾਤ ਫੇਰ ਉਥੇ ਹੀ ਰਹੇ ਤਾਂ ਫੇਰ ਪਹਿਲੀ ਰਾਤ ਵਾਂਗ ਹੀ ਸਭ ਕੁਝ ਹੋਇਆ। ਜਦ ਸਭ ਨੇ ਪ੍ਰਸ਼ਾਦਿ ਛਕ ਲਿਆ ਤਾਂ ਭਾਈ ਲਹਿਣਾ ਜੀ ਨੇ ਉਨ੍ਹਾਂ ਪਾਸੋਂ ਪੁੱਛਿਆ ਕਿ ਕੀ ਇਹ ਸੁੰਨ ਸਮਾਧੀਆਂ ਦੀ ਨਗਰੀ ਹੈ ? ਤਾਂ ਉਨ੍ਹਾਂ ਕਿਹਾ ਕਿ ਭਾਈ, ਸਾਨੂੰ ਬੋਲਣ ਦੀ ਆਗਿਆ ਨਹੀਂ। ਤੁਹਾਡੇ ਨਾਲ ਇਸ ਕਰਕੇ ਗੱਲ ਕਰ ਰਹੇ ਹਾਂ, ਕਿਉਂਕਿ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭੇਜੇ ਹੋਏ ਆਏ ਹੋ। ਲਓ ਤੁਸੀਂ ਸਾਡੇ ਸਰੀਰ ਨਾਲ ਕੰਨ ਲਾ ਕੇ ਵੇਖੋ। ਜਦੋਂ ਕੰਨ ਲਾ ਕੇ ਵੇਖਿਆ ਤਾਂ ਉਨ੍ਹਾਂ ਦੇ ਸਰੀਰ ਦੇ ਰੋਮ-ਰੋਮ ਵਿੱਚੋਂ ਵਾਹਿਗੁਰੂ ਵਾਹਿਗੁਰੂ ਦੀ ਆਵਾਜ਼ ਸੁਣਾਈ ਦੇਵੇ। ਤਾਂ ਭਾਈ ਲਹਿਣਾ ਜੀ ਨੇ ਕਿਹਾ ਕਿ ਤੁਸੀਂ ਧੰਨ ਹੋ, ਜਿਨ੍ਹਾਂ ਦੀ ਸੁੰਨ ਸਮਾਧੀਆਂ ਦੀ ਅਵਸਥਾ ਹੈ। ਪਰ ਇਹ ਦੱਸੋ ਕਿ ਪਹਿਲੀ ਨਗਰੀ ਵਿਚ ਲੋਕਾਂ ਦੇ ਹੱਥ ਮੂੰਹ ਕਿਉਂ ਕਾਲੇ ਸਨ ? ਉੱਤਰ ਮਿਲਿਆ ਕਿ ਜਿਨ੍ਹਾਂ ਲੋਕਾਂ ਨੇ ਮਾਤ-ਲੋਕ ਵਿਚ ਸਤਿਸੰਗਤ ਵਿਚ ਬੈਠ ਕੇ ਅਰਦਾਸਾਂ ਕਰਵਾਈਆਂ ਤੇ ਕਰਜ਼ਾਈ ਹੋਏ, ਪਰ ਅਰਦਾਸਾਂ (ਸੁੱਖਣਾਂ) ਨਾ ਦਿੱਤੀਆਂ, ਇਸ ਕਰਕੇ ਉਨ੍ਹਾਂ ਦੇ ਹੱਥ ਮੂੰਹ ਕਾਲੇ ਹਨ। ਦੂਜੀ ਨਗਰੀ ਵਿਚ ਜਿਨ੍ਹਾਂ ਦੇ ਮੂੰਹ ਸੂਰਾਂ ਦੇ ਦੇਖੇ, ਉਨ੍ਹਾਂ ਮਾਤ-ਲੋਕ ਵਿਚ ਦਾਨ ਨਹੀਂ ਕੀਤਾ, ਨਿੰਦਾ ਕੀਤੀ, ਹੰਕਾਰੀ ਰਹੇ, ਕਿਸੇ ਗੁਰੂ ਪੀਰ ਅੱਗੇ ਸਿਰ ਨਾ ਝੁਕਾਇਆ, ਇਸ ਕਾਰਨ ਮੂੰਹ ਸੂਰਾਂ ਦੇ ਹੋਏ। ਅਗਲੀ ਨਗਰੀ ਵਿਚ ਜਿਨ੍ਹਾਂ ਦੇ ਮੂੰਹ ਪਿਛਾਂਹ ਨੂੰ ਲੱਗੇ ਵੇਖੇ, ਉਨ੍ਹਾਂ ਲੋਕਾਂ ਪਾਸੋਂ ਜਦੋਂ ਮਾਤ-ਲੋਕ ਵਿਚ ਕਿਸੇ ਗ਼ਰੀਬ ਨੇ ਕੁਝ ਮੰਗਣ ਦਾ ਸਵਾਲ ਕੀਤਾ ਤਾਂ ਉਨ੍ਹਾਂ ਮੂੰਹ ਫੇਰ ਲਿਆ, ਨਾ ਤਾਂ ਕੋਈ ਉੱਤਰ ਦਿੱਤਾ, ਨਾ ਹੀ ਕਰਤਾਰ ਦੇ ਨਾਂ ਦਾ ਕੋਈ ਦਾਨ (ਦਸਵੰਧ) ਦਿੱਤਾ, ਇਸ ਕਰਕੇ ਉਨ੍ਹਾਂ ਦੇ ਮੂੰਹ ਪਿਛਾਂਹ ਨੂੰ ਹੋ ਗਏ ਹਨ। ਚੌਥੀ ਨਗਰੀ ਵਿਚ ਜਿਨ੍ਹਾਂ ਦੀਆਂ ਧੌਣਾਂ ਵਿਚ ਕਿੱਲੀਆਂ ਠੁਕੀਆਂ ਹਨ, ਉਨ੍ਹਾਂ ਜਦੋਂ ਤੋਂ ਵੀ ਸੁਰਤ ਸੰਭਾਲੀ, ਕਦੇ ਕਿਸੇ ਗੁਰਦੁਆਰੇ ਧਰਮਸਾਲ ਜਾਂ ਸਾਧ ਸੰਗਤ ਵਿਚ ਜਾ ਕੇ ਮੱਥਾ ਨਹੀਂ ਟੇਕਿਆ ਅਤੇ ਹੰਕਾਰੀ ਹੋਣ ਕਰਕੇ ਸੀਸ ਨਹੀਂ ਨਿਵਾਇਆ। ਉਨ੍ਹਾਂ ਦੀਆਂ ਧੌਣਾਂ ਵਿਚ ਕਿੱਲੀਆਂ ਠੁਕੀਆਂ ਹਨ ਜੋ ਹੁਣ ਸਿਰ ਨਿਵਾਉਣਾ ਚਾਹੁਣ ਤਾਂ ਵੀ ਨਿਵਾ ਨਹੀਂ ਸਕਦੇ। ਅਗਲੀ ਅਪੱਛਰਾਂ ਦੀ ਨਗਰੀ ਬਾਰੇ ਉਨ੍ਹਾਂ ਦੱਸਿਆ ਕਿ ਭਾਈ, ਮਾਤ-ਲੋਕ ਵਿਚ ਜਿਨ੍ਹਾਂ ਨੇ ਧੀਆਂ-ਭੈਣਾਂ, ਭਤੀਜੀਆਂ-ਭਣੇਵੀਆਂ ਦੇ ਟਕੇ ਲੈ ਕੇ ਖਾਧੇ, ਸੋ ਉਹ ਹੁਣ ਅਪੱਛਰਾਂ ਬਣ ਕੇ ਉਨ੍ਹਾਂ ਨੂੰ ਵੱਢ ਵੱਢ ਖਾਂਦੀਆਂ ਹਨ। ਹੋਰ ਸੁਣੋ ਭਾਈ ਲਹਿਣਾ ਜੀ! ਅਸਾਂ ਮਾਤ-ਲੋਕ ਵਿਚ ਸਭ ਪੁੰਨ ਕੀਤੇ, ਸਵਾਸ ਸਵਾਸ ਸਤਿਨਾਮ ਜਪਿਆ, ਪਰ ਅਸਾਂ ਰਹਰਾਸਿ

ਸਮੇਂ ਧਰਮਸਾਲ 'ਚ ਬੈਠ ਕਰ ਰਹਰਾਸਿ ਦੇ ਸਮੇਂ ਦਾ ਸੋਦਰੁ ਦਾ ਪਾਠ ਨਾ ਕੀਤਾ, ਨਾ ਹੀ ਸੁਣਿਆ। ਇਸ ਦੂਖਨ ਕਰਕੇ ਭਾਵੇਂ ਸਾਰਾ ਦਿਨ ਨਿਰੰਕਾਰ ਦਾ ਦਰਸ਼ਨ ਵੀ ਕਰਦੇ ਹਾਂ, ਪਰ ਰਹਰਾਸਿ ਸਮੇਂ ਛਟੀ ਬਰਦਾਰ ਛਟੀਆਂ ਮਾਰ ਕੇ ਸਾਨੂੰ ਨਿਰੰਕਾਰ ਦੇ ਦੇਸ ਤੋਂ ਕੱਢ ਦਿੰਦੇ ਹਨ, ਇਹ ਦੋਖ ਲਗਾਂਵਦੇ ਹਨ ਕਿ ਤੁਸਾਂ ਰਹਰਾਸਿ ਸਮੇਂ ਦਾ ਪਾਠ ਨਹੀਂ ਕੀਤਾ, ਨਾ ਸੁਣਿਆ। ਫੇਰ ਇਕ ਪਹਿਰ ਸਾਨੂੰ ਨਿਰੰਕਾਰ ਦਾ ਦਰਸ਼ਨ ਹੁੰਦਾ ਹੈ। ਤਾਂ ਭਾਈ ਲਹਿਣਾ ਜੀ ਨੇ ਕਿਹਾ ਕਿ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਇਹੋ ਕੌਤਕ ਵੇਖਣ ਲਈ ਆਇਆ ਸਾਂ ਤੇ ਹੁਣ ਮੈਂ ਮੁੜ ਉਨ੍ਹਾਂ ਪਾਸ ਹੀ ਜਾਣਾ ਹੈ। ਤਾਂ ਉਨ੍ਹਾਂ ਕਿਹਾ ਕਿ ਭਾਈ, ਅੱਖਾਂ ਮੀਟੋ। ਜਦ ਭਾਈ ਲਹਿਣਾ ਜੀ ਨੇ ਅੱਖਾਂ ਮੀਟ ਕੇ ਖੋਲ੍ਹੀਆਂ ਤਾਂ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਆ ਬੈਠੇ। ਉਨ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੱਥਾ ਟੇਕਿਆ ਤਾਂ ਸਤਿਗੁਰਾਂ ਕਿਹਾ ਕਿ ਬੱਚਾ, ਸੁੰਨ ਸਮਾਧੀਆਂ ਦੇਖ ਲਈਆਂ ਹਨ ? ਤਾਂ ਭਾਈ ਲਹਿਣਾ ਜੀ ਨੇ ਕਿਹਾ ਕਿ ਹਾਂ ਗੁਰੂ ਜੀ! ਆਪ ਜੀ ਦੀ ਕਿਰਪਾ ਸਦਕਾ ਮੈਂ ਸੁੰਨ ਸਮਾਧੀਆਂ ਦੇਖੀਆਂ ਹਨ ਤੇ ਸਾਰੀ ਵਾਰਤਾ ਸਤਿਗੁਰਾਂ ਨੂੰ ਕਹਿ ਸੁਣਾਈ ਤੇ ਨਿਹਾਲ ਹੋਏ।

ਸਤਿਗੁਰਾਂ ਨੇ ਇਹ ਸਾਖੀ ਸਾਨੂੰ ਕਲਿਜੁਗੀ ਜੀਵਾਂ ਨੂੰ ਸਾਡੇ ਕਰਮਾਂ ਤੇ ਉਨ੍ਹਾਂ ਦੇ ਪ੍ਰਥਾਇ ਜੋ ਜੋ ਉਨ੍ਹਾਂ ਦੇ ਫਲ ਭੋਗਣੇ ਪੈਂਦੇ ਹਨ, ਬਾਰੇ ਸਾਡੇ ਲਈ ਚੇਤਾਵਨੀ ਕਰਾਉਂਦਿਆਂ ਉਚਾਰੀ ਹੈ ਤਾਂ ਜੋ ਇਸ ਦੇ ਪੜ੍ਹਨ ਨਾਲ ਅਸੀਂ ਵੀ ਆਪਣੇ ਜੀਵਨ ਵਿਚ ਕੀਤੇ ਜਾ ਰਹੇ ਕਰਮਾਂ ਬਾਰੇ ਸੋਚ ਕੇ ਆਪਣੇ ਮਾੜੇ ਕਰਮਾਂ ਤੋਂ ਛੁੱਟ ਸਕੀਏ ਤੇ ਚੰਗੇ ਕਰਮ ਕਰਨ ਦਾ ਯਤਨ ਕਰੀਏ। ਗੁਰੂ ਪਿਆਰਿਓ! ਗੁਰੂ ਸਾਹਿਬਾਨ ਦਾ ਜੀਵਨ, ਜੋ ਉਨ੍ਹਾਂ ਅਮਲੀ ਰੂਪ ਵਿਚ ਜੀਅ ਕੇ ਸਾਨੂੰ ਦੱਸਿਆ ਤੇ ਗੁਰਬਾਣੀ ਰਾਹੀਂ ਜੋ ਜੋ ਸਿੱਖਿਆ ਸਾਨੂੰ ਦਿੱਤੀ ਹੈ; ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਵੀ ਆਪਣੇ ਜੀਵਨ ਬਾਰੇ ਆਪਣੇ ਮਨ ਅੰਦਰ ਕੰਘੀ ਮਾਰ ਕੇ ਵੇਖੀਏ ਕਿ ਕੀ ਅਸੀਂ ਆਪਣਾ ਜੀਵਨ ਉਸ ਸਿੱਖਿਆ ਅਨੁਸਾਰ ਢਾਲ ਸਕੇ ਹਾਂ ਜਾਂ ਨਹੀਂ ? ਜੇ ਅਜੇ ਅਜਿਹਾ ਨਹੀਂ ਕਰ ਸਕੇ ਤਾਂ ਅਜੇ ਵੀ ਸਮਾਂ (ਬਾਕੀ) ਹੈ। ਉੱਦਮ ਕਰ ਕੇ ਕੁਝ ਆਪਣਾ ਸਵਾਰ ਲਈਏ ਤੇ ਜੋ ਮਾੜੇ ਕਰਮਾਂ ਕਰ ਕੇ ਸਾਨੂੰ ਮਾਰ ਪੈਣੀ ਹੈ, ਉਸ ਤੋਂ ਬਚ ਸਕੀਏ। ਅਸਲ ਵਿਚ ਇਹ ਸਾਡੇ ਚੰਗੇ ਮਾੜੇ ਕਰਮ ਹੀ ਹਨ, ਜਿਨ੍ਹਾਂ ਦੇ ਫਲਸਰੂਪ ਸਾਨੂੰ ਸੁਖ ਜਾਂ ਦੁਖ ਭੋਗਣਾ ਪੈਂਦਾ ਹੈ। ਕਰਮ ਕਰਨ ਦਾ ਨਾਂ ਹੈ, ਜੋ ਕਰਮ ਅਸੀਂ ਵਰਤਮਾਨ ਕਾਲ ਵਿਚ ਕਰ ਰਹੇ ਹਾਂ, ਇਨ੍ਹਾਂ ਨੂੰ 'ਕ੍ਰਿਯਾਮਾਨ ਕਰਮ' ਆਖਿਆ ਜਾਂਦਾ ਹੈ। ਇਹ ਕ੍ਰਿਯਾਮਾਨ ਕਰਮ ਜੋ ਅਸੀਂ ਹੁਣ ਕਰ ਰਹੇ ਹਾਂ, ਇਨ੍ਹਾਂ ਦਾ ਸਮੂਹਕ ਇਕੱਠ ਹੋ ਜਾਂਦਾ ਹੈ। ਉਸ ਨੂੰ 'ਸੰਚਿਤ ਕਰਮ' ਕਿਹਾ ਜਾਂਦਾ ਹੈ, ਜਿਨ੍ਹਾਂ ਦਾ ਫਲਸਰੂਪ ਭੋਗ, ਸਾਨੂੰ ਅਜੇ ਭੋਗਣਾ ਪੈਣਾ ਹੈ। ਜੋ ਜੀਵਨ ਵਿਚ ਦੁਖ-ਸੁਖ ਅਸੀਂ ਹੁਣ

ਭੋਗ ਰਹੇ ਹਾਂ, ਉਹ ਸਾਡੇ ਪਿਛਲੇ ਜਨਮਾਂ ਦੇ ਕੀਤੇ ਪ੍ਰਾਲਬਧ ਕਰਮਾਂ ਕਰਕੇ ਮਿਲ ਰਹੇ ਹਨ। ਜੇ ਸੰਚਿਤ ਕਰਮ ਏਸੇ ਜਨਮ ਵਿਚ ਨਾ ਭੋਗੇ ਜਾਣ ਤਾਂ ਉਹ ਹੀ ਅਗਲੇ ਜਨਮ ਲਈ 'ਪ੍ਰਾਲਬਧ ਕਰਮ' ਬਣ ਜਾਂਦੇ ਹਨ। ਜੋ ਜੀਵ ਬਹੁਤ ਸੁਖੀ ਹਨ, ਉਹ ਆਪਣੇ ਪ੍ਰਾਲਬਧ, ਚੰਗੇ ਕਰਮਾਂ ਕਰਕੇ ਹੀ ਸੁਖੀ ਹਨ। ਜੋ ਜੀਵ ਦੁਖੀ ਹਨ, ਰੋਗੀ ਹਨ, ਦਵਾਈਆਂ ਦਾਰੂ ਕਰਨ 'ਤੇ ਵੀ ਦੁਖ ਰੋਗ ਨਹੀਂ ਹਟਦੇ, ਇਹ ਪ੍ਰਾਲਬਧ ਵਿਚ ਮਾੜੇ ਕੀਤੇ ਕਰਮਾਂ ਕਰਕੇ ਹਨ, ਜਿਨ੍ਹਾਂ ਦਾ ਇੱਕੋ ਹੀ ਇਲਾਜ ਨਾਮ ਸਿਮਰਨ ਦੀ ਕਮਾਈ ਹੈ, ਹੋਰ ਕੋਈ ਇਲਾਜ ਨਹੀਂ। ਨਾਮ-ਸਿਮਰਨ ਵਿਚ ਇੰਨੀ ਸ਼ਕਤੀ ਹੈ ਕਿ ਉਹ ਪ੍ਰਾਲਬਧ ਮਾੜੇ ਕਰਮਾਂ ਕਰਕੇ, ਜੋ ਭੋਗ ਸਾਨੂੰ ਭਾਵੇਂ ਭੋਗਣੇ ਤਾਂ ਪੈਣੇ ਹੀ ਹਨ, ਪਰ ਅਕਾਲ ਪੁਰਖ ਆਪਣੀ ਕ੍ਰਿਪਾ ਕਰਕੇ ਸੁਖੈਣ ਤਰੀਕੇ ਨਾਲ ਭੁਗਤਾ ਦਿੰਦੇ ਹਨ, ਨਹੀਂ ਤਾਂ ਨਾਮ-ਸਿਮਰਨ ਤੋਂ ਬਿਨਾਂ ਅਜਿਹੇ ਦੁੱਖਾਂ ਕਾਰਨ ਜੀਵ ਕੁਰਲਾ ਰਹੇ ਹਨ। ਸਤਿਗੁਰਾਂ ਦੇ ਹੁਕਮ ਅਨੁਸਾਰ :

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥**

*(ਆਸਾ ਮਹਲਾ ੧, ਅੰਗ ੪੩੩)*



ਅਕਾਲ ਪੁਰਖ ਕਿਰਪਾ ਕਰਨ ਤੇ ਇਹ ਸੋਝੀ ਬਖ਼ਸ਼ ਦੇਣ ਤਾਂ ਜੋ ਅਸੀਂ ਠੀਕ ਕਰਮ ਕਰ ਸਕੀਏ। ਸੋ ਅਕਾਲ ਪੁਰਖ ਪਾਸ ਬੇਨਤੀ ਕਰਨੀ ਬਣਦੀ ਹੈ :

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥**

*(ਸੋਰਠਿ ਮ: ੫, ਅੰਗ ੬੨੪)*

ਇਸ ਤਰ੍ਹਾਂ ਸਾਡਾ ਭਲਾ ਹੋ ਸਕਦਾ ਹੈ।

## (ਕ) ਜੀਵਨ ਵਿਚ ਸਵਾਰਥ

ਜੀਵਨ ਜਗਤ ਵਿਚ ਮਨੁੱਖ ਦੀਆਂ ਕੁਝ ਅਜਿਹੀਆਂ ਲੋੜਾਂ ਹਨ ਕਿ ਉਹ ਧਰਮ, ਅਧਰਮ ਜਾਂ ਧਰਮ ਤੋਂ ਬਾਹਰ ਜਿਥੇ ਦਾਉ ਲੱਗੇ, ਸਵਾਰਥ ਸਿਧੀ ਦੇ ਮਗਰ ਲੱਗ ਜਾਂਦਾ ਹੈ। ਜੇ ਰਾਜਸੀ ਮੰਡਲਾਂ ਵਿਚ ਸਵਾਰਥੀ ਲੋਕਾਂ ਨੂੰ ਜ਼ੋਰ ਜ਼ੁਲਮ ਕਰਦੇ ਤੱਕੋ ਤਾਂ ਰਾਜ ਨੂੰ ਮਾੜਾ ਆਖੀਦਾ ਹੈ, ਪਰ ਕਸੂਰ ਰਾਜ ਦਾ ਨਹੀਂ, ਰਾਜਸੀ ਸਵਾਰਥੀਆਂ ਦਾ ਹੈ। ਜੇ ਧਰਮ ਮੰਡਲ ਵਿਚ ਵੇਖੋ ਤਾਂ ਉਥੇ ਵੀ ਸਵਾਰਥੀ ਆਪਣੀ ਸੁਆਰਥ ਸਿਧੀ ਲਈ ਆ ਘੁਸੜਦੇ ਹਨ, ਇਸ 'ਤੇ ਭੇਖ ਨੂੰ ਵਰਤਦੇ ਹਨ। ਇਥੇ ਵੀ ਕਸੂਰ ਸਵਾਰਥੀਆਂ ਦਾ ਹੈ, ਧਰਮ ਦਾ ਨਹੀਂ ਤੇ ਇਨ੍ਹਾਂ ਨੂੰ ਵੇਖ ਕੇ ਕਈ ਲੋਕ ਧਰਮ ਛੱਡਣ ਨੂੰ ਤਿਆਰ ਹੋ ਜਾਂਦੇ ਹਨ, ਜੋ ਠੀਕ ਨਹੀਂ। ਜੇ ਭਾਈਚਾਰੇ ਵਿਚ ਜਾਵੋ ਤਾਂ ਉਥੇ ਵੀ ਸਵਾਰਥੀ ਲੋਕ ਆਗੂ

ਭਾਵ ਪ੍ਰਧਾਨ ਹਨ। ਵਿੱਦਿਆ ਖੇਤਰ ਵਿਚ ਵੀ ਇਨ੍ਹਾਂ ਸੁਆਰਥੀਆਂ ਦੀ ਹੀ ਚੌਧਰ ਹੈ। ਇਹ ਸਵਾਰਥੀ ਟੋਲਾ ਜਗਤ ਨੂੰ ਕਿਸੇ ਖੇਤਰ ਵਿਚ ਵੀ ਸੁਖ ਨਹੀਂ ਲੈਣ ਦਿੰਦਾ ਤਾਂ ਤੇ ਕੋਈ ਐਸਾ ਮਾਰਗ ਜਾਂ ਸਾਧਨ ਹੀ ਲੱਭਣਾ ਚਾਹੀਦਾ ਹੈ, ਜਿਸ ਨਾਲ ਸਵਾਰਥੀਆਂ ਪਾਸੋਂ ਬਚ ਕੇ ਠੀਕ ਰਸਤੇ ਦੀ ਪਛਾਣ ਹੋ ਸਕੇ। ਕੁਝ ਰਾਜੇ ਮਹਾਰਾਜੇ ਆਪਣੇ ਰਾਜ ਵਿਚ ਜਬਰ ਤੇ ਜ਼ਬਰਦਸਤੀ ਨਾਲ ਰਾਜ ਕਰਨ ਲਈ ਦੂਜਿਆਂ 'ਤੇ ਜ਼ੁਲਮ ਕਰਦੇ ਰਹੇ ਹਨ, ਪਰ ਅਜਿਹੇ ਹੁਕਮਰਾਨ ਕਬੀਰ ਜੀ ਦੇ ਕਥਨ ਅਨੁਸਾਰ :

**ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥**
**ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥**

*(ਸਲੋਕ ਕਬੀਰ ਜੀ, ਅੰਗ ੧੩੬੫)*

ਆਪਣੇ ਪੈਰਾਂ 'ਤੇ ਆਪ ਕੁਹਾੜਾ ਮਾਰ ਲੈਂਦੇ ਹਨ। ਮੁਗ਼ਲ ਰਾਜ ਸਮੇਂ ਅਥਾਹ ਜ਼ੁਲਮ ਹੋਏ ਜਿਨ੍ਹਾਂ ਨੇ ਮੁਗ਼ਲ ਰਾਜ ਦੀ ਜੜ੍ਹ ਉਖਾੜ ਦਿੱਤੀ। ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਕਿਸੇ ਜਾਬਰ ਹਾਕਮ ਦੇ ਜ਼ੁਲਮ ਨਾਲ ਮਜ਼ਲੂਮ ਹੀ ਮਰਦੇ ਹਨ, ਨਹੀਂ, ਇਸ ਬਾਰੇ ਇਲਾਹੀ ਰੱਬੀ ਕਾਨੂੰਨ, ਹਾਕਮੀ ਕਾਨੂੰਨ ਦੇ ਨਾਲ-ਨਾਲ ਵੱਖਰਾ ਚੱਲਦਾ ਹੈ ਤੇ ਇਸ ਇਲਾਹੀ ਰੱਬੀ ਕਾਨੂੰਨ ਅਨੁਸਾਰ ਜ਼ਾਲਮ ਦੇ ਹਰ ਜ਼ੁਲਮ ਦੇ ਕਰਤੱਵ ਨਾਲ ਉਸ ਦੀ ਆਪਣੀ ਤਬਾਹੀ ਦਾ ਪਿਆਲਾ ਭਰਦਾ ਜਾਂਦਾ ਹੈ ਅਤੇ ਜਿਨ੍ਹਾਂ ਲੋਕਾਂ 'ਤੇ ਜ਼ੁਲਮ ਕੀਤਾ ਜਾਂਦਾ ਹੈ, ਉਨ੍ਹਾਂ ਦੇ ਹਿਰਦੇ ਦੀ ਆਵਾਜ਼ ਦੀ ਝਰਨਾਟ ਅਕਾਲ ਪੁਰਖ ਤਕ ਪੁੱਜਦੀ ਹੈ। ਫੇਰ ਅਕਾਲ ਪੁਰਖ ਦੀ ਤਾਕਤ ਜ਼ਾਲਮ ਦੇ ਜ਼ੁਲਮ ਨੂੰ ਕੱਟਦੀ ਹੈ। ਸਾਈਂ ਅਕਾਲ ਪੁਰਖ ਨੂੰ ਜ਼ੁਲਮ ਨਹੀਂ ਭਾਉਂਦਾ ਤੇ ਜਦੋਂ ਪਾਪਾਂ ਕਾਰਨ ਅਜਿਹੇ ਜ਼ਾਲਮਾਂ ਦਾ ਆਪਣਾ ਬੇੜਾ ਭਰ ਜਾਂਦਾ ਹੈ ਤਾਂ ਉਹ ਆਪਣੇ ਹੀ ਪਾਪਾਂ ਦੇ ਭਾਰ ਨਾਲ ਆਪਣੇ ਆਪ ਹੀ ਡੁੱਬ ਜਾਂਦਾ ਹੈ ਤੇ ਉਨ੍ਹਾਂ ਦੇ ਪਿੱਛੇ ਉਨ੍ਹਾਂ ਨੂੰ ਬੁਰਿਆਈ ਦੇ ਨਾਂ ਨਾਲ ਚੇਤੇ ਕੀਤਾ ਜਾਂਦਾ ਹੈ। ਕੇਵਲ ਧਰਮੀ ਰਾਜਿਆਂ, ਜਿਵੇਂ ਹਰੀਸ਼ ਚੰਦਰ, ਮਹਾਰਾਜਾ ਅਸ਼ੋਕ ਤੇ ਮਹਾਰਾਜਾ ਰਣਜੀਤ ਸਿੰਘ ਆਦਿ, ਜਿਨ੍ਹਾਂ ਨੇ ਧਰਮ ਦਾ ਰਾਜ ਕੀਤਾ, ਉਨ੍ਹਾਂ ਦੀ ਮਹਿਮਾ ਰਹਿੰਦੀ ਦੁਨੀਆਂ ਤਕ ਬਣੀ ਰਹਿੰਦੀ ਹੈ। ਜ਼ਾਲਮ ਰਾਜੇ ਭਾਵੇਂ ਆਪਣੇ ਸਮੇਂ ਜ਼ੁਲਮ ਨਾਲ ਦਬਾਈ ਲੋਕਾਈ ਨੂੰ ਆਪਣੀ ਜਿੱਤ ਸਮਝਦੇ ਹਨ ਪਰ ਅਸਲ ਵਿਚ ਇਹ ਉਨ੍ਹਾਂ ਦੀ ਜਿੱਤ ਨਹੀਂ, ਹਾਰ ਹੁੰਦੀ ਹੈ। ਔਰੰਗਜ਼ੇਬ ਜਿਸ ਦੇ ਜ਼ੁੰਮੇਵਾਰ ਅਹੁਦੇਦਾਰਾਂ ਨੇ ਇਖ਼ਲਾਕ ਦਾ ਖ਼ੂਨ ਪੀਤਾ, ਉਸ ਵੇਲੇ ਜਗਤ ਭਾਵੇਂ ਇਹ ਸਮਝਦਾ ਹੋਵੇਗਾ ਕਿ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਕਰ ਕੇ ਤੇ ਉਸ ਵੇਲੇ ਹਿੰਦੂ ਪਰਜਾ ਨੂੰ ਜ਼ੁਲਮਾਂ ਕਾਰਨ ਦਬਾ ਕੇ ਔਰੰਗਜ਼ੇਬ ਆਪਣੀ ਜਿੱਤ ਸਮਝ ਰਿਹਾ ਹੋਵੇਗਾ, ਪਰ ਇਸ ਤਰ੍ਹਾਂ ਨਹੀਂ, ਇਹ ਔਰੰਗਜ਼ੇਬ ਦੀ ਇਖ਼ਲਾਕੀ ਹਾਰ

ਸੀ, ਜਿਸ ਨੂੰ ਅਕਾਲ ਪੁਰਖ ਦੇ ਸਨਮੁਖ ਪੇਸ਼ ਹੋ ਕੇ ਇਸ ਦਾ ਹਿਸਾਬ ਦੇਣਾ ਪਿਆ ਹੋਵੇਗਾ। ਮੁਗ਼ਲਾਂ ਦੀ ਏਸੇ ਇਖ਼ਲਾਕੀ ਹਾਰ ਦੇ ਕਾਰਨ ਕੁਝ ਸਮਾਂ ਪਾ ਕੇ ਮੁਗ਼ਲ ਰਾਜ ਖ਼ਤਮ ਹੋ ਗਿਆ ਤੇ ਪੰਜਾਬ ਵਿਚ ਖ਼ਾਲਸੇ ਦਾ ਰਾਜ ਸਥਾਪਤ ਹੋਇਆ। ਇਸ ਲਈ ਕਈ ਵਾਰ ਭਾਵੇਂ ਜਿੱਤ ਹਾਰ ਨੂੰ ਸਮਝਣਾ ਔਖਾ ਹੋ ਜਾਂਦਾ ਹੈ ਅਤੇ ਬੇਸ਼ੱਕ ਝੂਠ, ਫ਼ਰੇਬ, ਦਗ਼ੇ, ਚਾਲਾਂ ਕੁਝ ਸਮੇਂ ਲਈ ਕਾਮਯਾਬ ਹੋ ਜਾਂਦੇ ਹਨ ਅਤੇ ਅੰਤ ਫ਼ਤਹਿ ਸੱਚ ਦੀ ਹੁੰਦੀ ਹੈ ਅਤੇ ਬੁਰੇ ਕਰਮ ਕਰਨ ਵਾਲੇ ਨੂੰ ਬੁਰੇ ਕਰਮਾਂ ਦਾ ਫਲ ਆਪ ਹੀ ਪਾਉਣਾ ਪੈਂਦਾ ਹੈ।

ਇਸ ਪ੍ਰਥਾਇ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ੩੧ਵੀਂ ਵਾਰ ਦੀ ਸਤਾਰ੍ਹਵੀਂ ਪਉੜੀ ਵਿਚ ਭਲੇ ਬੁਰੇ ਦੀ ਕਥਾ ਨਾਲ ਸੰਬੰਧਤ ਇਹ ਸ਼ਬਦ ਉਚਾਰਿਆ :

**ਵਿਰਤੀਹਾਣੁ ਵਖਾਣਿਆ ਭਲੇ ਬੁਰੇ ਦੀ ਸੁਣੀ ਕਹਾਣੀ॥**
**ਭਲਾ ਬੁਰਾ ਦੁਇ ਚਲੇ ਰਾਹਿ ਉਸਥੈ ਤੋਸਾ ਉਸਥੈ ਪਾਣੀ॥**
**ਤੋਸਾ ਅਗੈ ਰਖਿਆ ਭਲੇ ਭਲਾਈ ਅੰਦਰਿ ਆਣੀ॥**
**ਬੁਰਾ ਬੁਰਾਈ ਕਰਿ ਗਇਆ ਹਥੀਂ ਕਢਿ ਨ ਦਿਤੋ ਪਾਣੀ॥**
**ਭਲਾ ਭਲਾਈਅਹੁ ਸਿਝਿਆ ਬੁਰੇ ਬੁਰਆਈਅਹੁ ਵੈਣਿ ਵਿਹਾਣੀ॥**
**ਸਚਾ ਸਾਹਿਬੁ ਨਿਆਉ ਸਚੁ ਜੀਆ ਦਾ ਜਾਣੋਈ ਜਾਣੀ॥**
**ਕੁਦਰਤਿ ਕਾਦਰ ਨੋ ਕੁਰਬਾਣੀ॥੧੭॥੩੧॥**



ਅਰਥਾਤ, ਇਕ ਵਾਰ ਇਕ ਭਲਾ ਪੁਰਸ਼ ਤੇ ਇਕ ਬੁਰਾ ਪੁਰਸ਼ ਇਕੱਠੇ ਕਮਾਈ ਕਰਨ ਘਰ ਤੋਂ ਤੁਰੇ। ਭਲੇ ਪੁਰਸ਼ ਨੇ ਆਪਣੇ ਨਾਲ ਰੋਟੀ ਲਈ ਤੇ ਬੁਰੇ ਨੇ ਆਪਣੇ ਨਾਲ ਪਾਣੀ ਲਿਆ। ਰਸਤੇ ਵਿਚ ਭੁੱਖ ਲੱਗੀ ਤਾਂ ਰੋਟੀ ਖਾਣ ਲੱਗੇ। ਭਲੇ ਪੁਰਸ਼ ਨੇ ਆਪਣੇ ਪਾਸੋਂ ਰੋਟੀ ਵੰਡ ਕੇ ਖਾਣ ਲਈ ਬੁਰੇ ਪੁਰਸ਼ ਨੂੰ ਦੇ ਦਿੱਤੀ, ਪਰ ਬੁਰੇ ਪੁਰਸ਼ ਨੇ ਭਲੇ ਪੁਰਸ਼ ਨੂੰ ਆਪਣੇ ਪਾਸੋਂ ਪਾਣੀ ਪੀਣ ਨੂੰ ਨਾ ਦਿੱਤਾ। ਭਲੇ ਪੁਰਸ਼ ਨੂੰ ਪਿਆਸ ਨੇ ਬਹੁਤ ਤੰਗ ਕੀਤਾ ਤਾਂ ਉਸ ਨੇ ਆਪਣੇ ਸਾਥੀ ਪਾਸੋਂ ਪਾਣੀ ਮੰਗਿਆ। ਬੁਰੇ ਪੁਰਸ਼ ਨੇ ਕਿਹਾ ਕਿ ਜੇ ਤੂੰ ਆਪਣੀ ਇਕ ਅੱਖ ਕੱਢ ਕੇ ਦੇਵੇਂ ਤਾਂ ਤੈਨੂੰ ਪਾਣੀ ਮਿਲ ਸਕਦਾ ਹੈ। ਭਲੇ ਪੁਰਸ਼ ਨੇ ਪਿਆਸੇ ਮਰਨ ਨਾਲੋਂ, ਆਪਣੀ ਇਕ ਅੱਖ ਕੱਢ ਕੇ ਦੇਣੀ ਪ੍ਰਵਾਨ ਕਰ ਲਈ ਤੇ ਬੁਰੇ ਪੁਰਸ਼ ਨੇ ਚਾਕੂ ਨਾਲ ਉਸ ਦੀ ਇਕ ਅੱਖ ਅੰਨ੍ਹੀ ਕਰ ਲਈ, ਪਰ ਰੱਜਵਾਂ ਪਾਣੀ ਫੇਰ ਵੀ ਉਸ ਨੂੰ ਪੀਣ ਲਈ ਨਾ ਦਿੱਤਾ। ਰੋਟੀ ਖਾ ਕੇ ਦੋਵੇਂ ਤੁਰ ਪਏ। ਅੱਗੇ ਰਸਤੇ ਵਿਚ ਇਕ ਖੂਹ ਆਇਆ। ਭਲਾ ਪੁਰਸ਼ ਪਾਣੀ ਪੀਣ ਦੀਆਂ ਸੋਚਾਂ ਕਰਦਾ ਖੂਹ ਦੇ ਕੰਢੇ 'ਤੇ ਖਲੋਤਾ ਹੋਇਆ ਸੀ ਕਿ ਬੁਰੇ ਪੁਰਸ਼ ਨੇ ਸਮਾਂ ਤਾੜ ਕੇ ਉਸ ਨੂੰ ਮਗਰੋਂ ਧੱਕਾ ਦੇ ਕੇ ਖੂਹ ਵਿਚ ਸੁੱਟ ਦਿੱਤਾ ਤੇ ਆਪ ਉਥੋਂ ਚਲਾ ਗਿਆ।

ਅਕਾਲ ਪੁਰਖ ਦੀ ਕੁਦਰਤ, ਭਲਾ ਪੁਰਸ਼ ਖੂਹ ਵਿਚ ਇਕ ਬੋਹੜ ਦੀ ਜੜ੍ਹ ਨਾਲ ਲੱਗਾ ਰਿਹਾ। ਰਾਤ ਪੈ ਗਈ। ਉਸ ਖੂਹ 'ਤੇ ਇਕ ਦੇਉ ਰਹਿੰਦਾ ਸੀ ਤੇ ਉਸ ਨੂੰ ਮਿਲਣ ਕਦੇ ਕਦੇ ਉਸ ਦਾ ਇਕ ਮਿੱਤਰ ਨਾਗ ਵੀ ਆ ਜਾਇਆ ਕਰਦਾ ਸੀ ਤੇ ਰਾਤ ਨੂੰ ਇਕੱਠੇ ਆਪਣੀਆਂ ਪ੍ਰੇਮ ਦੀਆਂ ਗੱਲਾਂ ਕਰਦੇ। ਉਸ ਰਾਤ ਜਦੋਂ ਉਹ ਦੋਵੇਂ ਇਕੱਠੇ ਹੋਏ ਤਾਂ ਦੇਉ ਨੇ ਕਿਹਾ ਕਿ ਹੇ ਨਾਗ! ਤੂੰ ਸਾਰਾ ਦਿਨ ਕਿਥੇ ਰਹਿੰਦਾ ਹੈਂ? ਨਾਗ ਨੇ ਕਿਹਾ ਕਿ ਫਲਾਂ-ਫਲਾਂ ਥੇਹ 'ਤੇ ਸੱਤ ਬਾਦਸ਼ਾਹੀਆਂ ਦਾ ਖ਼ਜ਼ਾਨਾ ਨੱਪਿਆ ਪਿਆ ਹੈ, ਮੈਂ ਉਸ ਖ਼ਜ਼ਾਨੇ 'ਤੇ ਰਹਿੰਦਾ ਹਾਂ। ਤੇਰੇ ਪ੍ਰੇਮ ਕਰਕੇ ਹੀ ਕਦੇ ਕਦੇ ਰਾਤ ਵੇਲੇ ਤੇਰੇ ਕੋਲ ਆ ਜਾਂਦਾ ਹਾਂ। ਫੇਰ ਦੇਉ ਨੇ ਪੁੱਛਿਆ ਕਿ ਜੇ ਕੋਈ ਤੈਥੋਂ ਉਹ ਖ਼ਜ਼ਾਨਾ ਖੋਹ ਲਵੇ ਤਾਂ ਤੂੰ ਕੀ ਕਰੇਂ? ਨਾਗ ਨੇ ਕਿਹਾ ਕਿ ਉਸ ਪਾਸੋਂ ਕੋਈ ਖ਼ਜ਼ਾਨਾ ਖੋਹ ਨਹੀਂ ਸਕਦਾ ਕਿਉਂਕਿ ਜਿੰਨਾ ਚਿਰ ਕੋਈ ਮੇਰੀ ਖੁੱਡ 'ਤੇ ਕਾਲੇ ਬੱਕਰੇ ਦਾ ਲਹੂ ਨਾ ਪਾਵੇ, ਮੈਂ ਓਨਾ ਚਿਰ ਉਥੋਂ ਨਿਕਲ ਨਹੀਂ ਸਕਦਾ। ਕਾਲੇ ਬੱਕਰੇ ਦੇ ਲਹੂ ਨਾਲ ਮੈਂ ਅੰਨ੍ਹਾ ਹੋ ਕੇ ਬਾਹਰ ਨਿਕਲ ਜਾਵਾਂਗਾ, ਉਂਜ ਮੈਂ ਕਿਸੇ ਨੂੰ ਲਾਗੇ ਨਹੀਂ ਆਉਣ ਦਿੰਦਾ। ਇਸ ਤਰੀਕੇ ਨਾਲ ਕੋਈ ਉਸ ਖ਼ਜ਼ਾਨੇ ਨੂੰ ਪ੍ਰਾਪਤ ਕਰ ਸਕਦਾ ਹੈ, ਪਰ ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ। ਇਸ ਕਰਕੇ ਮੇਰੇ ਪਾਸੋਂ ਕੋਈ ਉਹ ਖ਼ਜ਼ਾਨਾ ਖੋਹ ਨਹੀਂ ਸਕਦਾ। ਫੇਰ ਨਾਗ ਨੇ ਦੇਉ ਨੂੰ ਪੁੱਛਿਆ ਕਿ ਤੂੰ ਸਾਰਾ ਦਿਨ ਕਿਥੇ ਰਹਿੰਦਾ ਹੈਂ? ਤਾਂ ਦੇਉ ਨੇ ਉੱਤਰ ਦਿੱਤਾ ਕਿ ਇਸ ਦੇਸ਼ ਦੇ ਰਾਜੇ ਦੀ ਪੁੱਤਰੀ ਬੜੀ ਸੁੰਦਰ ਹੈ, ਮੈਂ ਉਸ ਉੱਤੇ ਆਸ਼ਕ ਹਾਂ ਤੇ ਉਸ ਦੇ ਕੋਲ ਹੀ ਰਹਿੰਦਾ ਹਾਂ। ਤੇਰੇ ਪ੍ਰੇਮ ਕਰਕੇ ਕਦੇ ਕਦੇ ਤੈਨੂੰ ਮਿਲਣ ਆ ਜਾਂਦਾ ਹਾਂ। ਨਾਗ ਨੇ ਕਿਹਾ ਕਿ ਜੇ ਤੈਨੂੰ ਕੋਈ ਉਥੋਂ ਕੱਢ ਦੇਵੇ ਤਾਂ ਤੇਰਾ ਕੀ ਹਾਲ ਹੋਵੇਗਾ? ਦੇਉ ਨੇ ਕਿਹਾ ਕਿ ਭਾਵੇਂ ਰਾਜੇ ਨੇ ਮੇਰੇ ਕੱਢਣ ਵਾਸਤੇ ਕਈ ਤਾਂਤਰਿਕ ਤੇ ਜੰਤਰੀ ਬੁਲਵਾਏ, ਪਰ ਮੈਂ ਉਥੋਂ ਨਿਕਲ ਨਹੀਂ ਸਕਦਾ। ਨਾਗ ਨੇ ਕਿਹਾ ਕਿ ਕੀ ਤੇਰੇ ਉਥੋਂ ਨਿਕਲਣ ਦਾ ਕੋਈ ਯਤਨ ਹੈ? ਤਾਂ ਦੇਉ ਨੇ ਕਿਹਾ ਕਿ ਯਤਨ ਤਾਂ ਹੈ ਪਰ ਉਸ ਨੂੰ ਕੇਵਲ ਮੈਂ ਹੀ ਜਾਣਦਾ ਹਾਂ। ਇਹ ਖੂਹ ਉੱਤੇ ਜੋ ਬੋਹੜ ਹੈ, ਇਸ ਬੋਹੜ ਉੱਤੇ ਇਕ ਗਰੁੜ ਰਹਿੰਦਾ ਹੈ, ਇਸ ਗਰੁੜ ਦੀਆਂ ਵਿੱਠਾਂ ਦੀ ਜੇ ਮੈਨੂੰ ਧੂਣੀ ਦਿੱਤੀ ਜਾਵੇ ਤਾਂ ਮੈਂ ਆਪੇ ਹੀ ਉਥੋਂ ਨੱਸ ਜਾਵਾਂਗਾ ਤੇ ਫੇਰ ਕਦੇ ਉਸ ਲੜਕੀ ਕੋਲ ਨਹੀਂ ਜਾ ਸਕਾਂਗਾ। ਭਾਵੇਂ ਰਾਜੇ ਨੇ ਸਾਰੇ ਰਾਜ ਵਿਚ ਡੌਂਡੀ ਪਿਟਵਾ ਦਿੱਤੀ ਹੈ ਕਿ ਜੋ ਕੋਈ ਮੇਰੀ ਪੁੱਤਰੀ ਨੂੰ ਰਾਜ਼ੀ ਕਰੇਗਾ ਤਾਂ ਮੈਂ ਆਪਣੀ ਪੁੱਤਰੀ ਦਾ ਡੋਲਾ ਤੇ ਅੱਧਾ ਰਾਜ ਉਸ ਨੂੰ ਦੇਵਾਂਗਾ, ਪਰ ਮੇਰੇ ਨਿਕਲਣ ਦੇ ਇਲਾਜ ਨੂੰ ਕੋਈ ਨਹੀਂ ਜਾਣਦਾ, ਇਸ ਲਈ ਮੈਂ ਵੀ ਉਥੋਂ ਨਹੀਂ ਨਿਕਲ ਸਕਦਾ। ਫੇਰ ਉਨ੍ਹਾਂ ਦੋਵਾਂ ਨੇ ਗਰੁੜ ਨੂੰ ਕਿਹਾ ਕਿ ਹੇ ਪੰਛੀ ਰਾਜ! ਤੂੰ ਵੀ ਸਾਡਾ ਸਾਥੀ ਹੈਂ, ਤੂੰ ਵੀ ਕੋਈ ਗੱਲ ਸੁਣਾ, ਜਿਸ ਕਰਕੇ ਰਾਤ

ਦਾ ਕੁਝ ਸਮਾਂ ਬਤੀਤ ਹੋ ਜਾਵੇ। ਅੱਗੋਂ ਗਰੁੜ ਨੇ ਕਿਹਾ ਕਿ ਮੇਰਾ ਤੁਹਾਡਾ ਕੋਈ ਮੇਲ ਤਾਂ ਨਹੀਂ ਤੇ ਨਾ ਹੀ ਮੈਂ ਬਹੁਤੀਆਂ ਗੱਲਾਂ ਜਾਣਦਾ ਹਾਂ, ਪਰ ਇਕ ਗੱਲ ਤੁਹਾਨੂੰ ਮੈਂ ਵੀ ਦੱਸ ਦਿੰਦਾ ਹਾਂ ਕਿ ਇਸ ਬੋਹੜ ਦੀ ਜੜ੍ਹ ਵਿਚ ਇਕ ਬੂਟੀ ਹੈ। ਜੇ ਕੋਈ ਉਸ ਬੂਟੀ ਦਾ ਪਾਣੀ ਕੱਢ ਕੇ ਅੱਖ ਵਿਚ ਪਾਵੇ ਤਾਂ ਉਸ ਦੀ ਗਈ ਹੋਈ ਅੰਨ੍ਹੀ ਅੱਖ ਫੇਰ ਰਾਜ਼ੀ ਹੋ ਜਾਵੇਗੀ। ਇਹ ਕਹਿ ਕੇ ਉਹ ਵੀ ਚੁੱਪ ਹੋ ਗਿਆ ਤੇ ਇਸ ਉਪਰੰਤ ਸਾਰੇ ਆਪਣੀਆਂ ਆਪਣੀਆਂ ਥਾਵਾਂ ਨੂੰ ਚਲੇ ਗਏ। ਭਲਾ ਪੁਰਸ਼ ਉਸ ਖੂਹ ਵਿਚ ਹੀ ਬੈਠਾ ਸੀ। ਉਸ ਨੇ ਤਿੰਨਾਂ ਦੀਆਂ ਗੱਲਾਂ ਸੁਣ ਲਈਆਂ ਤੇ ਦਿਨ ਚੜ੍ਹਦਿਆਂ ਹੀ ਬੋਹੜ ਦੀਆਂ ਜੜ੍ਹਾਂ ਨੂੰ ਫੜ ਕੇ ਖੂਹ ਤੋਂ ਬਾਹਰ ਆ ਗਿਆ। ਪਹਿਲਾਂ ਉਸ ਨੇ ਬੋਹੜ ਦੀ ਜੜ੍ਹ ਵਿੱਚੋਂ ਬੂਟੀ ਲੈ ਕੇ ਅਤੇ ਉਸ ਦਾ ਪਾਣੀ ਕੱਢ ਕੇ ਆਪਣੀ ਅੱਖ ਵਿਚ ਪਾਇਆ ਤਾਂ ਕੁਝ ਚਿਰ ਮਗਰੋਂ ਉਸ ਦੀ ਅੱਖ ਕੁਝ ਠੀਕ ਹੋ ਗਈ। ਫੇਰ ਉਹ ਗਰੁੜ ਦੀਆਂ ਵਿੱਠਾਂ ਚੁਣ ਕੇ ਰਾਜੇ ਦੇ ਦਰਬਾਰ ਵਿਚ ਗਿਆ ਤੇ ਕਿਹਾ ਕਿ ਮੈਂ ਰਾਜ ਕੁਮਾਰੀ ਦਾ ਇਲਾਜ ਕਰਨ ਆਇਆ ਹਾਂ। ਉਸੇ ਵੇਲੇ ਉਸ ਨੂੰ ਰਾਜ ਮਹੱਲ ਦੇ ਅੰਦਰ ਲਿਜਾਇਆ ਗਿਆ। ਭਲੇ ਪੁਰਸ਼ ਨੇ ਰਾਜ ਕੁਮਾਰੀ ਨੂੰ ਵਿੱਠਾਂ ਦੀ ਧੂਣੀ ਦਿੱਤੀ, ਜਿਸ ਨਾਲ ਦੇਉ ਚੀਕਾਂ ਮਾਰਦਾ ਉਥੋਂ ਚਲਾ ਗਿਆ। ਰਾਜੇ ਨੇ ਵੀ ਆਪਣਾ ਪ੍ਰਣ ਪੂਰਾ ਕੀਤਾ ਤੇ ਇਸ ਭਲੇ ਪੁਰਸ਼ ਨਾਲ ਰਾਜ ਕੁਮਾਰੀ ਦਾ ਵਿਆਹ ਕਰ ਦਿੱਤਾ ਤੇ ਇਹ ਭਲਾ ਪੁਰਸ਼ ਰਾਜੇ ਕੋਲ ਹੀ ਰਹਿਣ ਲੱਗ ਪਿਆ।



ਦੇਵਨੇਤ ਨਾਲ ਇਕ ਦਿਨ ਉਹੀ ਬੁਰਾ ਪੁਰਸ਼, ਉਸ ਭਲੇ ਪੁਰਸ਼ ਨੂੰ ਉਥੇ ਆ ਮਿਲਿਆ। ਭਲੇ ਪੁਰਸ਼ ਨੇ ਉਸ ਦੀ ਬਹੁਤ ਸੇਵਾ ਕੀਤੀ। ਬੁਰੇ ਨੇ ਪੁੱਛਿਆ ਕਿ ਤੈਨੂੰ ਇਹ ਪਦਵੀ ਕਿਵੇਂ ਪ੍ਰਾਪਤ ਹੋਈ ਹੈ ? ਤਾਂ ਭਲੇ ਪੁਰਸ਼ ਨੇ ਦੇਉ ਦੀ ਗੱਲ ਜੋ ਖੂਹ 'ਤੇ ਸੁਣੀ ਸੀ, ਸੁਣਾ ਦਿੱਤੀ, ਪਰ ਨਾਗ ਵਾਲੀ ਗੱਲ ਨਾ ਸੁਣਾਈ। ਸਵੇਰੇ ਬੁਰਾ ਪੁਰਸ਼ ਤੁਰਨ ਲੱਗਾ ਤਾਂ ਭਲੇ ਨੇ ਉਸ ਨੂੰ ਕਾਫ਼ੀ ਧਨ ਪਦਾਰਥ ਦਿੱਤਾ ਅਤੇ ਨੌਕਰ ਚਾਕਰ ਉਸ ਨੂੰ ਵਿਦਾ ਕਰਨ ਲਈ ਤੋਰੇ। ਨੌਕਰਾਂ ਨੇ ਬੁਰੇ ਪੁਰਸ਼ ਤੋਂ ਪੁੱਛਿਆ ਕਿ ਤੁਹਾਡਾ ਰਾਜੇ ਦੇ ਜਵਾਈ ਨਾਲ ਕੀ ਸੰਬੰਧ ਹੈ ? ਬੁਰੇ ਨੇ ਆਪਣੀ ਬੁਰੀ ਨੀਅਤ ਅਨੁਸਾਰ ਕਿਹਾ ਕਿ ਇਹ ਤਾਂ ਸਾਡੇ ਪਿੰਡ ਦਾ ਹਰੀਜਨ ਹੈ। ਤੁਹਾਡੇ ਰਾਜੇ ਦਾ ਤਾਂ ਇਸ ਨੇ ਜਨਮ ਭ੍ਰਿਸ਼ਟ ਕਰ ਦਿੱਤਾ ਹੈ, ਉਸ ਨੇ ਮੈਨੂੰ ਇਸ ਲਈ ਬਹੁਤ ਸਾਰਾ ਧਨ ਦਿੱਤਾ ਹੈ ਤਾਂ ਜੋ ਮੈਂ ਉਸ ਦਾ ਪੜਦਾ ਜ਼ਾਹਰ ਨਾ ਕਰਾਂ। ਰਾਜੇ ਦੇ ਨੌਕਰ ਪਿਛਾਂਹ ਮੁੜ ਗਏ ਤੇ ਰਾਜੇ ਪਾਸ ਜਾ ਕੇ ਉਸ ਦੇ ਜਵਾਈ ਦੇ ਹਰੀਜਨ ਹੋਣ ਬਾਰੇ ਸਾਰੀ ਗੱਲ ਸੁਣਾਈ। ਰਾਜ ਭਵਨ ਵਿਚ ਚਿੰਤਾ ਹੋ ਗਈ। ਇਕ ਦਿਨ ਰਾਜੇ ਨੇ ਆਪਣੇ ਜਵਾਈ ਨੂੰ ਸੱਦ ਕੇ ਪੁੱਛਿਆ ਕਿ ਤੂੰ ਮੇਰਾ ਧਰਮ ਕਿਉਂ ਭ੍ਰਿਸ਼ਟ ਕੀਤਾ ਹੈ ? ਭਾਵੇਂ ਮੈਂ ਆਪਣੇ ਧਰਮ ਦੇ ਬੱਧੇ ਨੇ ਆਪਣੀ ਧੀ ਦੇਣੀ ਹੀ ਸੀ ਪਰ ਫੇਰ ਵੀ ਤੇਰਾ ਕੋਈ ਫ਼ਰਜ਼

ਸੀ, ਤੈਨੂੰ ਆਪਣੇ ਨੀਚ ਹੋਣ ਦਾ ਮੈਨੂੰ ਪਤਾ ਤਾਂ ਦੱਸਣਾ ਚਾਹੀਦਾ ਸੀ, ਜਿਸ ਕਰਕੇ ਮੇਰਾ ਧਰਮ ਭ੍ਰਿਸ਼ਟ ਨਾ ਹੁੰਦਾ, ਮੈਂ ਕੋਈ ਹੋਰ ਸਾਧਨ ਕਰਦਾ। ਭਲੇ ਨੇ ਕਿਹਾ ਕਿ ਰਾਜਨ ! ਤੁਹਾਨੂੰ ਕਿਵੇਂ ਪਤਾ ਹੈ ਕਿ ਮੈਂ ਨੀਚ ਹਾਂ ? ਰਾਜੇ ਨੇ ਦੱਸਿਆ ਕਿ ਤੇਰੇ ਪਿੰਡ ਦੇ ਆਦਮੀ ਨੇ ਜੋ ਤੇਰੇ ਪਾਸ ਰਿਹਾ ਸੀ, ਇਹ ਸਾਰੀ ਗੱਲ ਦੱਸੀ ਹੈ। ਭਲਾ ਪੁਰਸ਼ ਸਮਝ ਗਿਆ ਕਿ ਬੁਰਾ ਫੇਰ ਬੁਰਿਆਈ ਕਰ ਗਿਆ ਹੈ। ਉਸ ਨੇ ਕਿਹਾ ਕਿ ਰਾਜਨ ! ਜ਼ਬਾਨੀ ਕਹਿਣ ਨਾਲ ਤੁਹਾਨੂੰ ਨਿਸਚਾ ਨਹੀਂ ਆਵੇਗਾ ਕਿ ਮੈਂ ਕੌਣ ਹਾਂ, ਸੋ ਮੈਂ ਆਪਣਾ ਆਪ ਦਿਖਾ ਕੇ ਆਪ ਦਾ ਸੰਦੇਹ ਦੂਰ ਕਰਨਾ ਚਾਹੁੰਦਾ ਹਾਂ। ਤੁਸੀਂ ਸਾਰੇ ਆਪਣੇ ਪਰਿਵਾਰ ਤੇ ਦਰਬਾਰੀਆਂ ਸਮੇਤ ਮੇਰੇ ਨਾਲ ਫਲਾਂ-ਫਲਾਂ ਥੇਹ 'ਤੇ ਚੱਲੋ। ਉਸ ਦੀ ਗੱਲ ਮੰਨ ਕੇ ਸਾਰੇ ਉਸ ਥੇਹ 'ਤੇ ਚਲੇ ਗਏ, ਤਾਂ ਭਲੇ ਪੁਰਸ਼ ਨੇ ਇਕ ਕਾਲਾ ਬੱਕਰਾ ਮਾਰ ਕੇ ਉਸ ਦਾ ਖ਼ੂਨ ਨਾਗ ਦੀ ਖੁੱਡ ਵਿਚ ਪਾ ਦਿੱਤਾ। ਕੁਝ ਚਿਰ ਮਗਰੋਂ ਉਹ ਨਾਗ ਅੰਨ੍ਹਾ ਹੋ ਕੇ ਉਥੋਂ ਨਿਕਲ ਗਿਆ ਤਾਂ ਭਲੇ ਪੁਰਸ਼ ਨੇ ਜ਼ਮੀਨ ਪੁੱਟਵਾਈ ਤੇ ਰਾਜੇ ਨੂੰ ਉਥੇ ਦੱਬਿਆ ਖ਼ਜ਼ਾਨਾ ਦੱਸਿਆ ਅਤੇ ਕਹਿਣ ਲੱਗਾ ਕਿ ਇਹ ਸਾਰਾ ਖ਼ਜ਼ਾਨਾ ਮੇਰੇ ਬਜ਼ੁਰਗਾਂ ਦਾ ਹੈ। ਕਾਲ ਗਤੀ ਸੀ ਕਿ ਮੈਂ ਕੁਝ ਸਮਾਂ ਇਸ ਤਰ੍ਹਾਂ ਕੱਟਣਾ ਸੀ, ਨਹੀਂ ਤਾਂ ਮੈਂ ਵੀ ਰਾਜੇ ਦਾ ਪੁੱਤਰ ਹਾਂ। ਇਹ ਵੇਖ ਕੇ ਰਾਜੇ ਦਾ ਭਰਮ ਦੂਰ ਹੋ ਗਿਆ। ਉਸ ਨੂੰ ਬਹੁਤ ਖ਼ੁਸ਼ੀ ਹੋਈ ਤੇ ਲੋਕਾਂ ਵਿਚ ਮਸ਼ਹੂਰ ਹੋ ਗਿਆ ਕਿ ਰਾਜੇ ਦਾ ਜਵਾਈ ਪਹਿਲਾਂ ਹੀ ਰਾਜਕੁਮਾਰ ਸੀ।



ਉਧਰ ਬੁਰਾ ਪੁਰਸ਼, ਧਨ ਪਦਾਰਥ ਆਪਣੇ ਘਰ ਰੱਖ ਕੇ ਲੋਭ ਵਿਚ ਆ ਕੇ ਉਸ ਖੂਹ ਵਿਚ ਜਾ ਬੈਠਾ। ਰਾਤ ਪਈ ਤਾਂ ਦੇਉ ਤੇ ਨਾਗ ਫੇਰ ਇਕੱਠੇ ਹੋਏ ਅਤੇ ਦੁਖੀ ਹੋਏ ਆਪਸ ਵਿਚ ਗੱਲਾਂ-ਬਾਤਾਂ ਕਰਨ ਲੱਗੇ ਕਿ ਅਸਾਂ ਜੋ ਉਸ ਦਿਨ ਗੱਲਾਂ ਕੀਤੀਆਂ ਸਨ, ਉਹ ਤਾਂ ਕਿਸੇ ਨੇ ਸੁਣ ਲਈਆਂ ਸਨ, ਇਸ ਲਈ ਸਾਡਾ ਇਹ ਭੈੜਾ ਹਾਲ ਹੋਇਆ ਹੈ। ਸੋ ਹੁਣ ਕੋਈ ਗੱਲ ਕਰਨ ਤੋਂ ਪਹਿਲਾਂ ਖੂਹ ਦੇ ਬਾਹਰ-ਅੰਦਰ, ਇਧਰ-ਓਧਰ ਵੇਖ ਲੈਣਾ ਚਾਹੀਦਾ ਹੈ ਕਿ ਕੋਈ ਸਾਡੀਆਂ ਗੱਲਾਂ ਤਾਂ ਨਹੀਂ ਸੁਣਦਾ। ਦੇਉ ਨੇ ਖੂਹ ਵਿਚ ਵੇਖਿਆ ਤੇ ਬੁਰੇ ਪੁਰਸ਼ ਨੂੰ ਖੂਹ ਵਿਚ ਬੋਹੜ ਦੀ ਜੜ੍ਹ 'ਤੇ ਬੈਠਾ ਵੇਖ ਕੇ ਕਹਿਣ ਲੱਗਾ ਕਿ ਅੱਜ ਫੇਰ ਉਹੀ ਆਦਮੀ ਸਾਡੀਆਂ ਗੱਲਾਂ ਸੁਣਨ ਲਈ ਖੂਹ ਵਿਚ ਬੈਠਾ ਹੈ। ਨਾਗ ਨੇ ਕਿਹਾ ਕਿ ਮੈਂ ਤਾਂ ਅੰਨ੍ਹਾ ਹਾਂ, ਪਰ ਤੂੰ ਤਾਂ ਸੁਜਾਖਾ ਹੈਂ, ਤੂੰ ਆਪਣੇ ਦੁਸ਼ਮਣ ਨੂੰ ਜੀਉਂਦਾ ਕਿਉਂ ਵੇਖ ਰਿਹਾ ਹੈਂ ? ਨਾਗ ਦਾ ਇਸ਼ਾਰਾ ਪਾ ਕੇ ਦੇਉ ਨੇ ਬੁਰੇ ਪੁਰਸ਼ ਨੂੰ ਮਾਰ ਦਿੱਤਾ ਤੇ ਇਸ ਤਰ੍ਹਾਂ ਬੁਰੇ ਪੁਰਸ਼ ਨੂੰ ਆਪਣੀ ਕਰਨੀ ਦਾ ਫਲ ਮਿਲ ਗਿਆ :

**ਬੁਰਾ ਕਰੇ ਸੁ ਕੇਹਾ ਸਿਝੈ ॥**
**ਆਪਣੈ ਰੋਹਿ ਆਪੇ ਹੀ ਦਝੈ ॥** *(ਸਲੋਕ ਮ: ੩, ਅੰਗ ੧੪੧੯)*

ਮਨਮੁਖ ਤੇ ਗੁਰਮੁਖ ਬਗਲੇ ਤੇ ਹੰਸ ਵਾਂਗ ਹਨ, ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ:

**ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥**

*(ਰਾਮਕਲੀ ਕੀ ਵਾਰ ਮ: ੫, ਅੰਗ ੯੬੦)*

ਸੋ, ਜਿਸ ਅਨੁਸਾਰ ਅਕਾਲ ਪੁਰਖ ਨੇ ਕਿਸੇ ਜੀਵ ਨੂੰ ਬੁੱਧੀ ਬਖ਼ਸ਼ੀ ਹੈ, ਉਸ ਅਨੁਸਾਰ ਹੀ ਉਨ੍ਹਾਂ ਦਾ ਜੀਵਨ ਬਣ ਚੁੱਕਾ ਹੈ, ਜਿਸ ਦਾ ਬਦਲਣਾ ਅਸੰਭਵ ਹੈ।

ਏਸੇ ਤਰ੍ਹਾਂ ਸੰਸਾਰ ਵਿਚ ਰਹਿੰਦਿਆਂ, ਮਨਮੁਖ ਤੇ ਗੁਰਮੁਖ ਦੇ ਰਸਤੇ ਅੱਡ ਅੱਡ ਹਨ। ਮਨਮੁਖ ਕਿਸੇ ਚੰਗੀ ਸੰਗਤ ਤੋਂ ਚੰਗਿਆਈ ਗ੍ਰਹਿਣ ਨਹੀਂ ਕਰਦਾ ਅਤੇ ਗੁਰਮੁਖ 'ਤੇ ਕਿਸੇ ਮਾੜੀ ਸੰਗਤ ਦਾ ਮਾੜਾ ਅਸਰ ਨਹੀਂ ਹੁੰਦਾ। ਜਿਸ ਤਰ੍ਹਾਂ ਕਿ ਕਿਸੇ ਗੁਰਮੁਖ ਆਦਮੀ ਦੀ ਨਜ਼ਰ ਛਿਨ-ਮਾਤਰ ਕਿਸੇ ਸੁੰਦਰ ਇਸਤਰੀ 'ਤੇ ਪਵੇ ਤੇ ਸੰਸਾਰਕ ਮਾਹੌਲ ਦਾ ਅਸਰ ਤਾਂ ਛਿਨ-ਮਾਤਰ ਜ਼ਰੂਰ ਹੁੰਦਾ ਹੈ, ਪਰ ਅਜਿਹਾ ਅਸਰ ਝਟ ਖ਼ਤਮ ਹੋ ਜਾਂਦਾ ਹੈ, ਕਿਉਂਕਿ ਗੁਰਮੁਖਾਂ ਪਾਸ ਚੰਗਿਆਈਆਂ ਦਾ ਛਾਬਾ ਭਾਰਾ ਹੁੰਦਾ ਹੈ ਤੇ ਉਸ ਦੇ ਮੁਕਾਬਲੇ ਕੋਈ ਮਾੜੀ ਗੱਲ ਅਸਰ ਨਹੀਂ ਕਰ ਸਕਦੀ, ਕਿਉਂਕਿ ਉਹ:



**ਦੇਖਿ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ॥**

*(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

ਵਾਲੀ ਅਵਸਥਾ ਦਾ ਮਾਲਕ ਹੁੰਦਾ ਹੈ।

ਇਕ ਵਾਰ ਸ਼੍ਰੀ ਕ੍ਰਿਸ਼ਨ ਜੀ ਮਹਾਰਾਜ ਨੇ ਯੁਧਿਸ਼ਟਰ ਜੀ ਨੂੰ ਕੋਈ ਪਾਪੀ ਆਦਮੀ ਲੱਭ ਕੇ ਲਿਆਉਣ ਲਈ ਕਿਹਾ ਤੇ ਰਾਜੇ ਦੁਰਯੋਧਨ ਨੂੰ ਕੋਈ ਨੇਕ ਪੁੰਨੀ-ਪ੍ਰਤਾਪੀ ਆਦਮੀ ਲੱਭ ਕੇ ਲਿਆਉਣ ਲਈ ਕਿਹਾ। ਇਕ ਵਰ੍ਹੇ ਪਿੱਛੋਂ ਦੋਵੇਂ ਹੀ ਖ਼ਾਲੀ, ਸ਼੍ਰੀ ਕ੍ਰਿਸ਼ਨ ਜੀ ਮਹਾਰਾਜ ਦੇ ਸਾਹਮਣੇ ਆ ਹਾਜ਼ਰ ਹੋਏ। ਪੁੱਛਣ 'ਤੇ ਯੁਧਿਸ਼ਟਰ ਜੀ ਨੇ ਦੱਸਿਆ ਕਿ ਉਹ ਤਾਂ ਆਪਣੇ ਆਪ ਨੂੰ ਇੰਨਾ ਪਾਪੀ ਸਮਝਦਾ ਹੈ ਕਿ ਉਸ ਤੋਂ ਵੱਧ ਪਾਪੀ ਉਸ ਨੂੰ ਕੋਈ ਆਦਮੀ ਨਹੀਂ ਲੱਭ ਸਕਿਆ। ਪਰ ਇਸ ਦੇ ਉਲਟ ਰਾਜੇ ਦੁਰਯੋਧਨ ਦੀ ਰਾਜਸੀ-ਅਵਸਥਾ ਅਨੁਸਾਰ, ਉਸ ਨੇ ਕਿਹਾ ਕਿ ਮਹਾਰਾਜ! ਮੈਂ ਏਡਾ ਵੱਡਾ ਪੁੰਨੀ-ਪ੍ਰਤਾਪੀ ਰਾਜਾ ਹਾਂ, ਮੇਰੇ ਨਾਲੋਂ ਹੋਰ ਵੱਡਾ ਨੇਕ ਤੇ ਪੁੰਨੀ-ਪ੍ਰਤਾਪੀ ਆਦਮੀ ਮੈਨੂੰ ਨਹੀਂ ਮਿਲ ਸਕਿਆ:

**ਭਲਾ ਬੁਰਾ ਪਰਵੰਨਿਆ, ਭਾਲਣ ਗਏ ਨ ਦਿਸਟਿ ਸਰੇਖੈ॥**
**ਬੁਰਾ ਨ ਕੋਇ ਜੁਧਿਸਟਰੈ, ਦੁਰਯੋਧਨ ਕੋ ਭਲਾ ਨ ਭੇਖੈ॥**
**ਕਰਵੈ ਹੋਇ ਸੁ ਟੂਟੀ ਰੇਖੈ॥** *(ਭਾਈ ਗੁਰਦਾਸ ਜੀ, ਵਾਰ ੩੧, ਪਉੜੀ ੪)*

ਅਰਥਾਤ, ਬੁਰਿਆਈ ਭਲਾਈ ਦੀ ਹਸਤੀ ਸਾਡੇ ਅੰਦਰ ਹੀ ਹੈ। ਬੁਰਿਆਈ

ਨੂੰ ਅੰਦਰੋਂ ਕੱਢਣ ਦਾ ਯਤਨ ਕਰਨਾ ਚਾਹੀਦਾ ਹੈ ਤੇ ਭਲਾਈ ਨੂੰ ਆਪਣੇ ਅੰਦਰ ਵਸਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ। ਇਹੋ ਸਿਧਾਂਤ ਸਤਿਗੁਰਾਂ ਫ਼ੁਰਮਾਇਆ ਹੈ:

**ਮਨ ਅਪੁਨੇ ਤੇ ਬੁਰਾ ਮਿਟਾਨਾ॥**
**ਪੇਖੈ ਸਗਲ ਸ੍ਰਿਸਟਿ ਸਾਜਨਾ॥** *(ਗਉੜੀ ਸੁਖਮਨੀ ਮ: ੫, ਅੰਗ ੨੬੬)*

ਅਕਾਲ ਪੁਰਖ ਨੂੰ ਸਵਾਰਥੀ ਲੋਕ ਨਹੀਂ ਭਾਉਂਦੇ, ਸਗੋਂ ਉਹ ਚੰਗੇ ਹਨ ਜੋ ਭਾਵੇਂ ਆਪਣਾ ਨੁਕਸਾਨ ਵੀ ਹੋ ਜਾਵੇ, ਦੂਜੇ ਦਾ ਭਲਾ ਕਰਦੇ ਹਨ।

## (ਖ) ਜੀਵਨ ਵਿਚ ਰਿਧੀਆਂ-ਸਿਧੀਆਂ

ਕਿਸੇ ਵਿਅਕਤੀ ਵਿਚ ਜਦੋਂ ਕਿਸੇ ਘਾਲਣਾ ਜਾਂ ਜਪ ਤਪ ਕਰ ਕੇ, ਮਨ ਦੀ ਇਕਾਗਰਤਾ ਤੋਂ ਅਕਾਲ ਪੁਰਖ ਦੀ ਰਹਿਮਤ ਸਦਕਾ ਕੋਈ ਮਾਨਸਿਕ ਬਲ ਆ ਜਾਂਦਾ ਹੈ ਤਾਂ ਜੇ ਉਹ ਮਨੁੱਖ ਇਸ ਸਿਧੀ ਜਾਂ ਕਰਾਮਾਤ ਨੂੰ ਕੋਈ ਪਰਪਾਟੀ ਬਣਾ ਕੇ ਵਰਤਦਾ ਹੈ ਤਾਂ ਉਸ ਨੂੰ ਖ਼ੁਸ਼ੀ ਦੀ ਥਾਂ ਦੁਖੀ ਹੋਣਾ ਪੈਂਦਾ ਹੈ। ਗੁਰਬਾਣੀ ਦੇ ਮਹਾਂਵਾਕ ਅਨੁਸਾਰ:

**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥**
**ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥**
*(ਵਾਰ ਸੋਰਠਿ, ਮ: ੩, ਅੰਗ ੬੫੦)*

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**
*(ਵਾਰ ਵਡਹੰਸ, ਮ: ੩, ਅੰਗ ੫੯੩)*

ਸਹੀ ਅਸੂਲ ਤਾਂ ਇਹ ਹੈ ਕਿ ਅਜਿਹਾ ਮਨੁੱਖ ਇਸ ਰਿਧਿ ਸਿਧਿ ਨੂੰ ਆਪਣੇ ਹਿਰਦੇ ਦੇ ਟਿਕਾਓ ਲਈ ਵਰਤੇ ਤੇ ਸੁਖੀ ਹੋਵੇ, ਪਰ ਜੇ ਉਹ ਆਪਣੇ ਐਸ਼ਵਰਜ ਤੇ ਲੋਕਾਂ ਵਿਚ ਨਾਮਣਾ ਵਧਾਉਣ ਲਈ ਇਸ ਨੂੰ ਵਰਤਦਾ ਹੈ ਤਾਂ ਜਿਵੇਂ ਹਰ ਸ਼ੈਅ ਵਰਤਦਿਆਂ ਖ਼ਰਚ ਹੋ ਜਾਂਦੀ ਹੈ, ਅਜਿਹੀ ਤਾਕਤ ਵੀ ਵਰਤਦਿਆਂ ਖ਼ਰਚ ਹੋ ਜਾਂਦੀ ਹੈ, ਅਰਥਾਤ ਜਦ ਇਹ ਮਿਲੀ ਤਾਕਤ ਵਾਰ ਵਾਰ ਵਰਤ ਕੇ ਅਜਿਹਾ ਵਿਅਕਤੀ ਆਪਣੀ ਸੱਤਾ ਨੂੰ ਘਟਾ ਲੈਂਦਾ ਹੈ ਤਾਂ ਉਸ ਨੂੰ ਫੇਰ ਬਨਾਵਟ ਤੇ ਛਲ ਝੂਠ ਦੇ ਹਥਕੰਡੇ ਵਰਤਣੇ ਪੈਂਦੇ ਹਨ, ਕਿਉਂਕਿ ਇਸ ਤਰ੍ਹਾਂ ਜੇ ਇਕ ਅੱਧ ਵਾਰ, ਕੋਈ ਸਾਧਕ ਅਜਿਹੀ ਸਿਧੀ ਵਿਖਾਉਂਦਾ ਹੈ ਤਾਂ ਉਸ ਦਾ ਮੁੜ ਮੁੜ ਅਜਿਹੀ ਸਿਧੀ ਵਿਖਾਉਣ ਦਾ ਸੁਭਾ ਬਣ ਜਾਂਦਾ ਹੈ, ਤਾਂ ਜੋ ਲੋਕਾਂ ਵੱਲੋਂ ਪ੍ਰਾਪਤ ਕੀਤਾ ਸਤਿਕਾਰ ਬਹਾਲ ਰੱਖ ਸਕੇ। ਜਦ ਅਜਿਹਾ ਕਰਨ ਨਾਲ ਉਸ ਦਾ ਬਲ ਹਾਰ ਜਾਂਦਾ ਹੈ ਤਾਂ ਫੇਰ ਦੰਭ ਕਪਟ ਨਾਲ

ਤੇ ਬਨਾਵਟਾਂ ਨਾਲ ਉਹ ਅਜਿਹੀਆਂ ਸਿਧੀਆਂ ਵਿਖਾਉਣ ਦਾ ਯਤਨ ਕਰਦਾ ਹੈ। ਪਹਿਲਾਂ ਤਾਂ ਉਹ ਮਾਇਆ ਦੇ ਇਸ ਹਨੇਰੇ ਵਿਚ ਹੁੰਦਾ ਹੈ ਕਿ ਮੈਂ ਵੱਡਾ ਬਣਾਂ ਤੇ ਇਸ ਤਰ੍ਹਾਂ ਨੀਵਿਆਂ ਕੰਮਾਂ ਵਿਚ ਪੈ ਕੇ ਉਹ ਆਪਣੇ ਸੰਸਕਾਰਾਂ ਨਾਲ ਅੰਦਰਲੇ ਅੰਤਹਕਰਨ ਨੂੰ ਹੋਰ ਮੈਲਿਆਂ ਕਰ ਲੈਂਦਾ ਹੈ। ਕਈ ਲੋਕ ਇਨ੍ਹਾਂ ਯਤਨਾਂ ਦੀ ਪੂਰਤੀ ਲਈ ਏਜੰਟ ਵੀ ਰੱਖ ਲੈਂਦੇ ਹਨ ਤੇ ਲੋਕਾਂ ਪਾਸੋਂ ਇਨ੍ਹਾਂ ਝੂਠੀਆਂ ਕਰਾਮਾਤਾਂ ਦਾ ਢੰਡੋਰਾ ਪਿਟਵਾਉਂਦੇ ਹਨ ਤੇ ਆਪਣੀ ਫੋਕੀ ਵਡਿਆਈ ਕਰਾਉਂਦੇ ਹਨ। ਕਿਉਂਕਿ ਇਹ ਮਾਇਆ ਬਹੁਤ ਡਾਢੀ ਹੈ ਤੇ ਸਭਨਾਂ ਨੂੰ ਆਪਣੇ ਪੰਜੇ ਵਿਚ ਫਸਾ ਲੈਂਦੀ ਹੈ। ਸਮਾਂ ਕਲਿਜੁਗ ਦਾ ਹੈ। ਹਰ ਯੁੱਗ ਵਿਚ ਧਰਮ ਦੇ ਚਾਰਾਂ ਪੈਰਾਂ ਵਿੱਚੋਂ ਇਕ ਇਕ ਪੈਰ ਖਿਸਕ ਕੇ ਤਿੰਨ ਪੈਰ ਖਿਸਕ ਚੁੱਕੇ ਹਨ। ਚੌਥੇ ਪੈਰ ਦਾ ਵੀ ਕੁਝ ਹਿੱਸਾ ਖਿਸਕ ਰਿਹਾ ਹੈ, ਕਾਲੀ ਰਾਤ ਪੈ ਰਹੀ ਹੈ। ਜਾਂ ਤਾਂ ਲੱਭਦੇ ਹਨ ਆਪਣੇ ਸੁੱਖਾਂ ਲਈ ਤੇ ਆਪਣੇ ਨਾਮਣੇ ਲਈ ਲੋਕਾਂ ਨੂੰ ਮਗਰ ਲਾ ਕੇ ਤੋਰਨ ਵਾਲੇ ਸਾਧੂ, ਜਾਂ ਮਿਲਦੇ ਹਨ ਜੰਤਰਾਂ-ਮੰਤਰਾਂ, ਧਾਗੇ-ਤਵੀਤਾਂ ਤੇ ਟੂਣੇ ਕਰਨ ਵਾਲੇ ਸ਼ਕਤੀ ਦੇ ਉਪਾਸ਼ਕ, ਜਿਨ੍ਹਾਂ ਦੇ ਮਗਰ ਲੱਗਿਆਂ ਮਨ ਦੀ ਮੈਲ ਨਹੀਂ ਉਤਰਦੀ, ਸਗੋਂ ਹੋਰ ਚੰਬੜਦੀ ਹੈ। ਜਿਥੇ ਅਜਿਹੀਆਂ ਭੀੜਾਂ ਹੁੰਦੀਆਂ ਹਨ, ਉਥੇ ਬਨਾਵਟ ਦਾ ਭੀ ਬਾਹਲਾ ਹਿੱਸਾ ਹੁੰਦਾ ਹੈ, ਕੇਵਲ ਮੋਖ ਦੀ ਇੱਛਾ ਰੱਖਣ ਵਾਲੇ ਸਾਧਕ, ਸੰਤ ਜਗਿਆਸੂ, ਮਹਾਤਮਾ ਇਸ ਰਸਤੇ ਨਹੀਂ ਪੈਂਦੇ। ਉਹ ਕੇਵਲ ਅਕਾਲ ਪੁਰਖ ਦੇ ਚਰਨਾਂ ਵਿਚ ਲਿਵ ਲਾਈ ਰੱਖਦੇ ਹਨ ਤੇ ਆਪਣੇ ਜੀਵਨ ਨੂੰ ਸੱਚਾ ਸੁੱਚਾ ਤੇ ਅਮਲੀ ਜੀਵਨ ਬਣਾਉਣ ਦਾ ਯਤਨ ਕਰਦੇ ਹਨ। ਉਹ ਨਾਮ ਰੰਗ ਵਿਚ ਰਹਿੰਦੇ ਹਨ ਤੇ ਜੇ ਕਦੇ ਕਿਸੇ ਦੇ ਭਲੇ ਲਈ ਉਨ੍ਹਾਂ ਪਾਸੋਂ ਕਰਤਾਰ ਆਪ ਵਿਚ ਹੋ ਕੇ ਕੋਈ ਕੌਤਕ ਕਰਵਾ ਦੇਵੇ ਤਾਂ ਉਹ ਹੰਕਾਰ ਨਹੀਂ ਕਰਦੇ ਸਗੋਂ ਡਰਦੇ ਹਨ ਕਿ ਇਹ ਕੌਤਕ ਉਨ੍ਹਾਂ ਨੂੰ ਕਿਸੇ ਵੱਡੀ ਹਉਮੈ ਵਿਚ ਨਾ ਫਸਾ ਦੇਵੇ। ਸੋ ਚਾਹੀਦਾ ਤਾਂ ਇਹ ਹੈ ਕਿ ਇਸ ਰਸਤੇ ਦਾ ਪਾਂਧੀ ਆਪ ਨਾਮ ਜਪੇ, ਹੋਰਨਾਂ ਨੂੰ ਕਰਤਾਰ ਦਾ ਹੁਕਮ ਹੋਣ 'ਤੇ, ਹੁਕਮ ਸਮਝ ਕੇ ਨਾਮ ਜਪਾਵੇ, ਕਰਾਮਾਤ ਦੀ ਕਦੇ ਇੱਛਾ ਨਾ ਕਰੇ ਤੇ ਇਸ ਦੇ ਵਿਖਾਵੇ ਵਿਚ ਕਦੇ ਨਾ ਆਵੇ।

ਇਸ ਰਿਧਿ ਸਿਧਿ ਤੇ ਕਰਾਮਾਤ ਦੀ ਹਉਮੈ ਕਾਰਨ ਉਪਜੇ ਸਾਡੇ ਬੁਰੇ, ਭਲੇ ਕਰਮਾਂ ਦੇ ਜੋ ਸੰਸਕਾਰ ਸਾਡੇ ਆਪਣੇ ਅੰਦਰਲੇ ਅੰਤਹਕਰਨ ਵਿਚ ਬੈਠ ਜਾਂਦੇ ਹਨ, ਅਜਿਹੇ ਕਰਮਾਂ ਦੇ ਪਏ ਰੇਖ ਮਿਟਦੇ ਨਹੀਂ, ਭੋਗਣੇ ਪੈਂਦੇ ਹਨ ਅਰਥਾਤ :

**ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥**
**ਬਿਪਰੀਤ ਬੁਧੵੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥**

*(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੬)*

ਪਰ ਫੇਰ ਵੀ ਜਿਸ ਚੀਜ਼ ਦਾ ਆਦਿ ਬਣਿਆ ਹੈ, ਉਸ ਦਾ ਅੰਤ ਵੀ ਹੈ ਤੇ ਇਨ੍ਹਾਂ ਕਰਮ-ਰੇਖਾਵਾਂ ਦੇ ਮੇਟਣ ਦਾ ਇਲਾਜ ਵੀ ਹੈ। ਜਿਵੇਂ ਅੱਗ ਲਾਉਣ ਨਾਲ ਲੱਕੜਾਂ ਦੇ ਢੇਰ ਸੜ ਕੇ ਖ਼ਤਮ ਹੋ ਜਾਂਦੇ ਹਨ, ਤਿਵੇਂ ਸਾਈਂ ਦੇ ਪ੍ਰੇਮ ਨਾਲ, ਬੰਦੇ ਦੇ ਨਿਰਮਲ ਕਰਮ, ਜੇ ਬੰਦਾ ਪਰਮੇਸ਼ਰ ਨਾਲ ਲਿਵ ਲਾਵੇ, ਆਪਣੇ ਧਿਆਨ ਵਿਚ ਕਰਤਾ ਪੁਰਖ ਨੂੰ ਰੱਖੇ ਤਾਂ ਅੰਦਰ ਪਈਆਂ ਬੁਰੇ ਕਰਮਾਂ ਦੀਆਂ ਸੰਸਕਾਰੀ ਰੇਖਾਵਾਂ ਧੋਤੀਆਂ ਜਾਂਦੀਆਂ ਹਨ:

**ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥**
**ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥**

*(ਬਾਰਹਮਾਹਾ ਮਾਂਝ ਮ: ੫, ਅੰਗ ੧੩੫)*

**ਕੋਟ ਕੋਟੰਤਰ ਕੇ ਪਾਪ ਜਲਿ ਜਾਹਿ॥**
**ਜੀਵਤ ਮਰਹਿ ਹਰਿ ਨਾਮਿ ਸਮਾਹਿ॥** *(ਬਸੰਤੁ ਮ: ੩, ਅੰਗ ੧੧੭੫)*

**ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ॥**

*(ਧਨਾਸਰੀ ਮ: ੫, ਅੰਗ ੬੮੩)*

**ਕਟੇ ਪਾਪ ਅਸੰਖ ਨਾਵੈ ਇਕ ਕਣੀ॥੧੧॥**

*(ਵਾਰ ਮਲਾਰ ਕੀ, ਮ: ੧, ਅੰਗ ੧੨੮੩)*



**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥**
**ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥**
**ਲੋਕਾ ਮਤ ਕੋ ਫਕੜਿ ਪਾਇ॥**
**ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥**

*(ਆਸਾ ਮਹਲਾ ੧, ਅੰਗ ੩੫੮)*

ਸੋ, ਜੇ ਅਕਾਲ ਪੁਰਖ ਕਿਰਪਾ ਕਰਨ ਤਾਂ ਆਪਣੀ ਹੀ ਦਇਆ ਦ੍ਰਿਸ਼ਟੀ ਸਦਕਾ ਇਸ ਜੀਵ ਨੂੰ ਨਾਮ ਨਾਲ ਜੋੜ ਕੇ ਉਸ ਦੇ ਪਾਪ ਕੱਟ ਦਿੰਦੇ ਹਨ ਤੇ ਮਨ ਦੇ ਅੰਤਹਕਰਨ ਅੰਦਰ ਪਈਆਂ ਕਰਮਾਂ ਦੀਆਂ ਰੇਖਾਵਾਂ ਧੋਤੀਆਂ ਜਾਂਦੀਆਂ ਹਨ। ਇਸ ਤੋਂ ਅੱਗੇ ਜਿਥੋਂ ਤਕ ਮਨੁੱਖ ਨੂੰ ਮੋਖ ਪਦਵੀ ਤਕ ਪੁੱਜਣ ਦਾ ਸੰਬੰਧ ਹੈ, ਗੁਰੂ ਕਾ ਸਿੱਖ ਤਾਂ ਕੋਈ ਮੋਖ-ਮੁਕਤਿ ਮੰਗਦਾ ਹੀ ਨਹੀਂ, ਕੇਵਲ ਪ੍ਰਭੂ-ਚਰਨਾਂ ਦੀ ਪ੍ਰੀਤੀ ਹੀ ਮੰਗਦਾ ਹੈ:

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥**

*(ਦੇਵਗੰਧਾਰੀ ਮ: ੫, ਅੰਗ ੫੩੪)*

ਸੋ, ਅਸਲੀ ਮੋਖ ਤਾਂ ਮੁਕਤੀ ਦਾਤੇ ਪਰਮੇਸ਼ਰ ਦਾ ਮਿਲਾਪ ਹੈ ਤੇ ਅਜਿਹੀ ਮੁਕਤੀ ਜੀਵ-ਆਤਮਾ ਦਾ ਪਰਮਾਤਮਾ ਵਿਚ ਲੀਨ ਹੋ ਜਾਣਾ ਹੈ। ਪਰ ਫੇਰ ਵੀ ਜਿੰਨੀ ਕੋਈ ਘਾਲਣਾ ਕਰਦਾ ਹੈ, ਨਾਮ ਜਪਦਾ ਹੈ, ਭਗਤੀ ਕਰਦਾ ਹੈ, ਉਸ ਦੇ ਫਲਸਰੂਪ ਉਸ ਨੂੰ ਓਨਾ ਹੀ ਸੁਖ ਮਿਲਦਾ ਹੈ।

ਯੋਗ ਅਭਿਆਸ ਰਾਹੀਂ ਇਕਾਗਰਤਾ ਕਾਰਨ ਕੁਝ ਅਭਿਆਸੀਆਂ ਨੂੰ ਸਿੱਧੀ ਫੁਰ ਆਉਂਦੀ ਹੈ, ਜਿਸ ਨਾਲ ਅਜਿਹੇ ਅਭਿਆਸੀ ਇਸ ਸਿੱਧੀ ਦਾ ਖਹਿੜਾ ਛੱਡ ਕੇ ਮੁਕਤੀ ਦਾਤਾ ਦੇ ਦਰ ਨੂੰ ਜਾਣ ਵਾਲੀ ਸੜਕ 'ਤੇ ਨਹੀਂ ਤੁਰ ਸਕਦੇ ਤੇ ਇਨ੍ਹਾਂ ਸਿੱਧੀਆਂ ਵਿਚ ਫਸ ਜਾਂਦੇ ਹਨ। ਸਿੱਧੀਆਂ ਦਿਖਾਉਣ ਨਾਲ ਲੋਕਾਂ ਵਿਚ ਮਾਣ-ਸਤਿਕਾਰ ਹੋਣ ਲੱਗ ਪੈਂਦਾ ਹੈ ਤੇ ਜਿਉਂ ਜਿਉਂ ਲੋਕ ਉਨ੍ਹਾਂ ਦਾ ਮਾਣ ਕਰਦੇ ਹਨ, ਤਿਉਂ ਤਿਉਂ ਇਨ੍ਹਾਂ ਯੋਗ-ਅਭਿਆਸੀਆਂ ਦਾ ਅਭਿਮਾਨ ਵਧਦਾ ਜਾਂਦਾ ਹੈ। ਮਾਣ ਤਾਂ ਲੋਕਾਂ ਵੱਲੋਂ ਉਨ੍ਹਾਂ ਪ੍ਰਤੀ ਬਾਹਰ ਆਉਂਦਾ ਹੈ, ਪਰ ਇਸ ਮਾਣ-ਪ੍ਰਾਪਤੀ ਨਾਲ ਅਜਿਹੇ ਯੋਗ-ਅਭਿਆਸੀਆਂ ਦੇ ਅੰਦਰੋਂ ਅਭਿਮਾਨ ਬਾਹਰ ਆਉਂਦਾ ਹੈ। ਅਭਿਮਾਨ, ਹੰਕਾਰ ਹਉਮੈ ਦਾ ਪ੍ਰਗਟ ਸਰੂਪ ਹੈ, ਜਿਸ ਹਉਮੈ ਨੇ ਸਾਨੂੰ ਕਰਤਾਰ ਨਾਲੋਂ ਵਿਛੋੜਿਆ ਹੈ ਤੇ ਮਾਇਆ ਮੋਹ ਵਿਚ ਫਸਾਇਆ ਹੋਇਆ ਹੈ। ਹਉਮੈ ਜਦ ਬਾਹਰਮੁਖੀ ਪ੍ਰਕਾਸ਼ਦੀ ਹੈ ਤਾਂ 'ਮੈਂ' ਜਾਂ 'ਮੇਰੀ' ਦਾ ਰੂਪ ਧਾਰਨ ਕਰਦੀ ਹੈ, 'ਮੈਂ' ਹੰਕਾਰ ਦਾ ਰੂਪ ਧਾਰਨ ਕਰ ਕੇ ਅੰਦਰ ਖੜੋ ਜਾਂਦੀ ਹੈ ਤੇ ਸਾਈਂ ਨਾਲੋਂ ਵਿੱਥ ਵਧਾ ਦਿੰਦੀ ਹੈ। ਦੂਜੇ ਪਾਸੇ 'ਮੇਰੀ' ਨੂੰ ਸੱਤਿਆ ਦੇ ਕੇ ਟੋਰਦੀ ਹੈ, 'ਮੇਰੀ' ਬਾਹਰ ਦੇ ਸੰਸਾਰ ਨਾਲ ਪਕੜ ਪਾਉਂਦੀ ਹੈ, ਕਬਜ਼ੇ ਜਮਾਉਂਦੀ ਹੈ, ਵਾਂਛਤ ਵਸਤੂਆਂ ਨਾਲ ਮੋਹ ਤੇ ਅਵਾਂਛਤ ਵਸਤੂਆਂ ਨਾਲ ਦ੍ਵੈਖ ਵਧਾਉਂਦੀ ਹੈ। ਵਾਂਛਤ ਵਸਤੂਆਂ ਜੇ ਪ੍ਰਾਪਤ ਹੁੰਦੀਆਂ ਜਾਣ ਤਾਂ ਇਹ ਲਬ-ਲੋਭ ਵਧਾਂਦੀ ਹੈ; ਜੇ ਮਾਇਆ ਨਾ ਮਿਲੇ ਤਾਂ ਕ੍ਰੋਧ ਆਉਂਦਾ ਹੈ। ਅਵਾਂਛਤ ਵਸਤੂ ਮਿਲੇ ਤਾਂ ਛਿਥਿਹਾਨ, ਜੇ ਹੋਰਨਾਂ ਨੂੰ ਵਾਂਛਤ ਵਸਤੂ ਮਿਲੇ ਤਾਂ ਈਰਖਾ। ਇਸ ਤਰ੍ਹਾਂ ਨਾਲ ਮਨੁੱਖੀ ਜੀਵ ਦਾ ਕਰਮ-ਜਾਲ ਤਣੀਦਾ ਜਾਂਦਾ ਹੈ ਤੇ ਇਸ ਜਾਲ ਵਿਚ ਫਸਿਆ ਜੀਵ ਮੁਕਤੀ ਦੇ ਰਸਤੇ 'ਤੇ ਨਹੀਂ ਤੁਰ ਸਕਦਾ। ਕਹਿੰਦੇ ਹਨ ਕਿ ਜੇ ਕੋਈ ਤਾਰੂ ਦਰਿਆ ਵਿਚ ਤਰ ਕੇ ਪਾਰ ਜਾ ਰਿਹਾ ਹੋਵੇ ਤਾਂ ਜੇ ਉਸ ਨੂੰ ਤੰਦੂਆ ਗ੍ਰੱਸ ਲਵੇ ਤਾਂ ਫੇਰ ਉਹ ਦਰਿਆ ਪਾਰ ਨਹੀਂ ਕਰ ਸਕਦਾ। ਸੋ ਇਕ ਤਾਂ ਹਉਮੈ ਪ੍ਰਭੂ ਸਾਈਂ ਤੋਂ ਵਿਛੋੜਦੀ ਹੈ, ਦੂਜੇ ਮਾਣ ਹੰਕਾਰ ਆਉਂਦਾ ਹੈ, ਜੋ ਪ੍ਰਭੂ-ਚਰਨਾਂ ਤਕ ਪੁੱਜਣ ਦਾ ਵਿਰੋਧੀ ਹੈ। ਅਸਲ ਯੋਗ, ਸਾਨੂੰ ਆਪਣੇ ਸੰਕਲਪਾਂ-ਵਿਕਲਪਾਂ ਦੀ ਪਕੜ ਤੇ ਪ੍ਰੀਤ ਛੱਡ ਕੇ ਵਾਹਿਗੁਰੂ ਦੇ ਚਰਨਾਂ ਨਾਲ ਧਿਆਨ ਜੋੜਨਾ, ਉਸ ਦੇ ਮਿਲਾਪ ਲਈ ਉਸ ਨਾਲ ਪ੍ਰੀਤ ਕਰਨੀ, ਸਵਾਸ ਸਵਾਸ ਉਸ ਦੀ ਯਾਦ ਰੱਖਣੀ, ਗ੍ਰਹਿਸਥ ਦੇ ਕੰਮਾਂ ਤੋਂ ਛੁੱਟ ਜੋ ਸਮਾਂ ਦਿਨੇ ਬਚੇ, ਉਸ ਸਮੇਂ ਤੇ ਰਾਤ ਨੂੰ ਲੋੜੀਂਦੀ ਨੀਂਦ ਪੂਰੀ ਹੋਣ ਉਪਰੰਤ ਜੋ ਸਮਾਂ ਬਚੇ, ਉਸ ਸਮੇਂ ਅਕਾਲ ਪੁਰਖ ਨਾਲ ਜੁੜੇ ਰਹਿਣਾ। ਇਸ ਤਰ੍ਹਾਂ ਅਕਾਲ ਪੁਰਖ ਦੇ ਹੁਕਮ ਵਿਚ ਰਹਿਣ ਨਾਲ ਉਸ ਨਾਲ ਕੋਈ ਹੀਲ-ਹੁੱਜਤ ਨਹੀਂ ਹੁੰਦੀ ਤੇ ਅਕਾਲ ਪੁਰਖ ਨਾਲ ਪਿਆਰ ਰੂਪੀ ਵੈਰਾਗ ਪੈਦਾ

ਹੁੰਦਾ ਹੈ। ਦਰਅਸਲ ਅਸੀਂ ਦਿਸਨਹਾਰ ਚੀਜ਼ਾਂ ਨਾਲ ਮੋਹ ਕਰਦੇ ਹਾਂ, ਜੋ ਬਿਨਸਨਹਾਰ ਹਨ :

**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥**

*(ਸਾਰੰਗ ਮਹਲਾ ੯, ਅੰਗ ੧੨੩੧)*

**ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ॥**

*(ਸਿਰੀਰਾਗੁ ਮ: ੧, ਅੰਗ ੨੧)*

ਕਿਉਂਕਿ ਇਨ੍ਹਾਂ ਦੇ ਵਿਛੜਨ ਨਾਲ ਵਿਛੋੜਾ ਹੁੰਦਾ ਹੈ, ਜੋ ਜੀਵ ਨੂੰ ਦੁਖ ਦੇਣ ਦਾ ਯਤਨ ਭਾਵ ਕਾਰਨ ਹੈ। ਇਸ ਲਈ ਦ੍ਰਿਸ਼ਟਮਾਨ ਵੱਲੋਂ ਮੂੰਹ ਮੋੜ ਲੈਣਾ ਤੇ ਅਕਾਲ ਪੁਰਖ ਵਾਹਿਗੁਰੂ ਨਾਲ ਜੋੜਨਾ ਹੈ, ਇਸ ਤਰ੍ਹਾਂ ਅਕਾਲ ਪੁਰਖ ਨਾਲ ਜੁੜਨ ਨਾਲ ਬਿਨਸਨਹਾਰ ਚੀਜ਼ਾਂ ਦੇ ਵਿਛੋੜੇ ਦਾ ਕੋਈ ਡਰ ਨਹੀਂ ਰਹਿੰਦਾ। ਵਾਹਿਗੁਰੂ ਪ੍ਰੇਮ ਸਰੂਪ ਹੈ, ਅਸੀਂ ਉਸ ਦੀ ਅੰਸ਼ ਹਾਂ, ਇਸ ਲਈ ਸਾਡਾ ਅਸਲਾ ਵੀ ਪ੍ਰੇਮ ਹੈ। ਅਸੀਂ ਆਪਣੀ ਪ੍ਰੇਮ-ਸ਼ਕਤੀ ਨੂੰ ਵਾਹਿਗੁਰੂ ਨਾਲ ਜੋੜਨਾ ਹੈ। ਅਜਿਹਾ ਕਰਨ ਨਾਲ ਸਾਡਾ ਅਕਾਲ ਪੁਰਖ ਵਾਹਿਗੁਰੂ ਨਾਲ ਮੇਲ ਹੋ ਜਾਵੇਗਾ। ਅਸੀਂ ਉਸ ਦੀ ਚੇਤਨ ਸਰੂਪ ਸ਼ਕਤੀ ਦੇ ਪ੍ਰੇਮ ਦੇ ਅੰਸ਼ ਹਾਂ। ਜਦ ਅਸਾਂ ਜੀਉਂਦੇ-ਜੀਅ ਇਹ ਸਾਧਨ ਸਾਧਿਆ, ਅਰਥਾਤ ਆਪਣੇ ਕੁਦਰਤੀ ਪ੍ਰੇਮ ਦੇ ਸੁਭਾਅ ਨੂੰ ਦ੍ਰਿਸ਼ਟਮਾਨ ਵੱਲੋਂ ਹਟਾ ਕੇ ਵਾਹਿਗੁਰੂ ਵੱਲ ਲਾ ਲਿਆ ਤਾਂ ਸਾਡਾ ਵਾਹਿਗੁਰੂ ਨਾਲ ਮੇਲ ਹੋ ਜਾਵੇਗਾ। ਇਹੋ ਯੋਗ ਹੈ ਜਿਸ ਨੂੰ ਜੁੜਨਾ ਜਾਂ ਮੇਲ ਆਖਦੇ ਹਨ। ਗੁਰੂ ਸਾਹਿਬਾਨ ਨੇ ਵੀ ਗੁਰਬਾਣੀ ਰਾਹੀਂ ਸਾਨੂੰ ਉਪਦੇਸ਼ ਦਿੱਤਾ ਹੈ ਕਿ ਅਸੀਂ ਊਠਤ ਬੈਠਤ, ਸੋਵਤ ਜਾਗਤ ਵਾਹਿਗੁਰੂ ਨਾਲ ਜੁੜੇ ਰਹੀਏ। ਗ੍ਰਿਹਸਤੀ ਨਿਰਬਾਹ ਦੇ ਕੰਮ ਹੁਕਮ ਵਿਚ ਕਰੀਏ, ਆਪਣੀ ਮਰਜ਼ੀ ਨਾਲ ਨਹੀਂ। ਅਕਾਲ ਪੁਰਖ ਨਾਲ ਜੁੜਨ ਲਈ ਸਤਿਸੰਗ, ਉਸ ਦੀ ਯਾਦ, ਪ੍ਰੇਮ ਤੇ ਪਿਆਰ ਦੀ ਲੋੜ ਹੁੰਦੀ ਹੈ। ਜਦੋਂ ਸਾਡੇ ਅੰਦਰ ਅੱਠੇ ਪਹਿਰ ਅਕਾਲ ਪੁਰਖ ਦੀ ਯਾਦ ਵੱਸ ਗਈ ਤਾਂ ਇਹ ਪ੍ਰੇਮ ਦਾ ਪ੍ਰਗਟ ਸਰੂਪ ਹੈ, ਪ੍ਰੇਮ ਮਾਨੋ ਸੁਰਜੀਤ ਹੋ ਗਿਆ ਹੈ। ਇਹ ਯਾਦ ਜਦੋਂ ਨਿਰੰਤਰ ਹੋ ਜਾਵੇਗੀ ਤਾਂ ਸਾਡੇ ਅੰਦਰ ਉਸ ਅਕਾਲ ਪੁਰਖ ਦੇ ਦਰਸ਼ਨਾਂ ਦੀ ਖਿੱਚ ਜਾਂ ਧੂਹ ਪੈਦਾ ਕਰੇਗੀ ਤੇ ਜਦੋਂ ਉਹ ਧੂਹ ਮਜ਼ਬੂਤ ਹੋ ਜਾਵੇਗੀ, ਤਦੋਂ ਅਕਾਲ ਪੁਰਖ ਵੀ ਸਾਡੇ ਵੱਲ ਧਿਆਨ ਜ਼ਰੂਰ ਕਰਨਗੇ, ਅਰਥਾਤ ਖਿੱਚ ਪਾਉਣਗੇ। ਫੇਰ ਉਹ ਵੱਡੇ ਹਨ, ਸਮਰੱਥ ਹਨ, ਸਾਨੂੰ ਆਪਣੇ ਪਾਸ ਖਿੱਚ ਲੈਣਗੇ, ਅਸੀਂ ਛੋਟੇ ਹੋਣ ਕਰਕੇ, ਹਲਕੇ ਹੋਣ ਕਰਕੇ ਉਨ੍ਹਾਂ ਵੱਲ ਖਿੱਚੇ ਜਾਵਾਂਗੇ ਤੇ ਆਪਣੇ ਪਿਆਰੇ ਅਕਾਲ ਪੁਰਖ ਨਾਲ ਸਾਡਾ ਮਿਲਾਪ ਹੋ ਜਾਵੇਗਾ। ਅਜਿਹੇ ਮਿਲਾਪ ਲਈ ਗੁਰੂ ਕੀ ਬਾਣੀ ਤੇ ਅਕਾਲ ਪੁਰਖ ਦਾ ਨਾਮ-ਸਿਮਰਨ ਹੀ ਸਹਾਇਤਾ ਕਰ ਸਕਦੇ ਹਨ। ਗੁਰਬਾਣੀ ਦਾ ਕੀਰਤਨ ਕਰਨਾ

ਸੁਣਨਾ ਸਿਰ ਕਰਮਾਂ ਦੇ ਕਰਮ ਹੈ, ਘੜੀ-ਮੁੜੀ ਗੁਰਬਾਣੀ ਦੇ ਸ਼ਬਦਾਂ ਦੀਆਂ ਧੁਨੀਆਂ ਪੜ੍ਹਨ-ਸੁਣਨ ਨਾਲ ਪਿਆਰੇ ਦੀ ਯਾਦ ਅੰਦਰ ਵੱਸਦੀ ਹੈ। ਇਸ ਬਾਣੀ ਅੰਦਰ ਉਸ ਅਕਾਲ ਪੁਰਖ ਦੀ ਮਹਿਮਾ ਉਸਤਤ, ਬਿਰਹੋਂ, ਪਿਆਰ ਤੇ ਹੋਰ ਸੁੰਦਰ ਭਾਵ ਐਸੇ ਪੱਕੇ ਰੰਗ ਨਾਲ ਭਰੇ ਹੋਏ ਹਨ ਕਿ ਜਦੋਂ ਜੀਅ ਚਾਹੇ, ਉਸ ਪੱਕੀ ਧੁਰ ਕੀ ਬਾਣੀ ਨੂੰ ਭਾਵੇਂ ਬੋਲ ਕੇ, ਭਾਵੇਂ ਗਾ ਕੇ ਤੇ ਚਾਹੇ ਸੁਣ ਕੇ, ਜਿਸ ਤਰ੍ਹਾਂ ਹੋ ਸਕੇ, ਇਸ ਦੇ ਅੰਮ੍ਰਿਤ ਦਾ ਘੁੱਟ ਭਰ ਲਵੋ, ਜੋ ਅਕਾਲ ਪੁਰਖ ਦੀ ਯਾਦ ਨੂੰ ਅੰਦਰ ਲੈ ਜਾਏਗੀ। ਇਹ ਹੀ ਅਸਲ ਰਿਧੀ-ਸਿਧੀ ਹੈ।

ਕੁਝ ਵਿਅਕਤੀ ਘਰ-ਘਾਟ ਛੱਡ ਕੇ ਸੰਨਿਆਸ ਧਾਰਨ ਕਰ ਲੈਂਦੇ ਹਨ। ਸੰਨਿਆਸ ਨਾਮ ਤਿਆਗ ਦਾ ਹੈ। ਹਿੰਦੂ ਰੀਤੀ ਅਨੁਸਾਰ ਪਹਿਲਾਂ ਮਨੁੱਖ ਆਪਣੇ ਜੀਵਨ ਨੂੰ ਚਾਰ ਹਿੱਸਿਆਂ ਵਿਚ ਵੰਡ ਕੇ, ਭਾਵ ਬ੍ਰਹਮਚਰਜ ਆਸ਼ਰਮ, ਗ੍ਰਿਹਿਸਤ ਆਸ਼ਰਮ, ਬਾਣ-ਪ੍ਰਸਤ ਆਸ਼ਰਮ ਤੇ ਸੰਨਿਆਸ ਆਸ਼ਰਮ ਅਨੁਸਾਰ ਆਪਣਾ ਜੀਵਨ ਬਿਤਾਉਣ ਦਾ ਯਤਨ ਕਰਦੇ ਸਨ। ਬ੍ਰਹਮਚਰਜ ਤੇ ਗ੍ਰਿਹਿਸਤ ਆਸ਼ਰਮ ਤੋਂ ਪਿੱਛੋਂ ਸੰਸਾਰ ਦੇ ਸਭ ਦੁਖ-ਸੁਖ ਵੇਖ ਕੇ ਉਨ੍ਹਾਂ ਤੋਂ ਤਜਰਬਾ ਹਾਸਲ ਕਰ ਕੇ, ਪਰਮਾਤਮਾ ਨੂੰ ਮਿਲਣ ਲਈ ਬਾਨ-ਪ੍ਰਸਤੀ ਬਣ, ਵਣਾਂ ਵਿਚ ਜਾ ਟਿਕਦੇ ਸਨ, ਬੰਦਗੀ ਕਰਦੇ ਸਨ, ਫਿਰ ਤਿਆਗ ਵਿਚ ਹੀ ਜਗਤ ਉਧਾਰ ਲਈ ਨਿਕਲਦੇ ਸਨ, ਜਿਸ ਨੂੰ ਸੰਨਿਆਸ ਆਖਿਆ ਜਾਂਦਾ ਸੀ, ਪਰ ਹੁਣ ਪਹਿਲੇ ਤਿੰਨ ਆਸ਼ਰਮਾਂ ਵਿੱਚੋਂ ਲੰਘਣ ਤੋਂ ਬਿਨਾਂ ਕੁਝ ਵਿਅਕਤੀ ਪਹਿਲੀ ਜੀਵਨ-ਅਵਸਥਾ ਵਿਚ ਹੀ ਸਿੱਧੇ, ਸਾਧੂ ਸੰਨਿਆਸੀ ਹੋ ਤੁਰਦੇ ਹਨ। ਇਸ ਤਰ੍ਹਾਂ ਤਿਆਗ ਦਾ ਜੋ ਅਸਲ ਮਨੋਰਥ ਹੈ, ਸਫਲ ਹੋਣਾ ਅਸੰਭਵ ਜਾਪਦਾ ਹੈ। ਭਾਵ ਜਦੋਂ ਦੁਨੀਆਂ ਦੇ ਸਭ ਦੁਖ-ਸੁਖ, ਵਿਸ਼ੇ-ਵਿਕਾਰ, ਖਾਣ-ਪੀਣ ਤੇ ਭੋਗ, ਭੋਗ ਲਏ, ਉਨ੍ਹਾਂ ਨੂੰ ਹੋਰ ਭੋਗਣ ਦੀ ਆਸ਼ਾ ਨਾ ਰਹੀ, ਨਾ ਹੀ ਕੋਈ ਸਹਸਾ ਰਹਿ ਗਿਆ ਕਿ ਮੈਂ ਫਲਾਂ ਸੁਖ ਦਾ ਭੋਗ ਨਹੀਂ ਭੋਗਿਆ ਤਾਂ ਅਸਲ ਤਿਆਗ ਹੋ ਸਕੇਗਾ। ਤਿਆਗ ਤਾਂ ਮੈਂ-ਮੇਰੀ ਦਾ ਕਰਨਾ ਹੈ। ਸੰਸਾਰਕ ਵਸਤੂਆਂ ਤੇ ਰਿਸ਼ਤੇਦਾਰਾਂ ਅਤੇ ਸੰਬੰਧੀਆਂ ਨਾਲੋਂ ਮੋਹ ਤੋੜਨਾ ਹੈ। ਇਥੋਂ ਤਕ ਕਿ ਸਰੀਰ ਨੂੰ ਵੀ ਨਾਸ਼ਵਾਨ ਸਮਝ ਕੇ ਇਸ ਨਾਲ ਵੀ ਪਿਆਰ ਨਹੀਂ ਕਰਨਾ। ਫੇਰ ਜੋ ਕੁਝ ਆਪਣਾ ਬਣਾਇਆ ਹੈ, ਉਸ ਦਾ ਤਿਆਗ ਕਰਨਾ, ਪਰ ਇਸ ਤਰ੍ਹਾਂ ਨਹੀਂ ਕਿ ਸਭ ਕੁਝ ਤਿਆਗ ਕੇ ਅਤੇ ਮਾਲ ਮਿਲਖ ਵੱਲੋਂ ਮੂੰਹ ਮੋੜ ਕੇ ਪੱਥਰ ਵਾਂਗ ਜੜ੍ਹ ਹੋ ਕੇ ਬੈਠ ਰਹਿਣਾ ਹੈ ਤੇ ਲੋਕਾਂ 'ਤੇ ਭਾਰੂ ਹੋ ਕੇ ਮੰਗ ਕੇ ਖਾਣਾ ਹੈ, ਨਹੀਂ, 'ਮੈਂ-ਮੇਰੀ' ਦਾ ਹੀ ਅਸਲੀ ਤਿਆਗ ਕਰਨਾ ਹੈ। ਆਪਣੀ ਮਰਜ਼ੀ ਗੁਰੂ ਦੀ ਮਰਜ਼ੀ ਅੱਗੇ ਨਿਵਾ ਦੇਈਏ ਤੇ ਉਹ ਕੰਮ ਕਰੀਏ ਜੋ ਗੁਰੂ ਜੀ ਦੇ ਹੁਕਮ ਵਿਚ ਹੋਵੇ। ਸਰੀਰ ਨੂੰ ਕਿਉਂਕਿ ਆਪਣਾ ਕਹੀਦਾ ਹੈ, ਏਸੇ ਕਰਕੇ ਹੀ

ਮਾਲ ਮਿਲਖ ਆਪਣੇ ਲੱਗਦੇ ਹਨ। ਇਸ ਨੂੰ ਵੀ ਨਾਸ਼ਵਾਨ ਜਾਨਣਾ, ਗੁਰੂ ਸਾਹਿਬ ਦੇ ਹੁਕਮ ਵਿਚ ਰਹਿਣਾ ਅਤੇ ਵਾਹਿਗੁਰੂ ਨੂੰ ਪਿਆਰ ਕਰਨਾ ਹੈ:

**ਗੁਰੁ ਪਰਮੇਸਰੁ ਏਕੋ ਜਾਣੁ॥** *(ਗੋਂਡ ਮ: ੫, ਅੰਗ ੮੬੪)*

ਵਾਹਿਗੁਰੂ ਨੂੰ ਅੰਗ-ਸੰਗ ਜਾਨਣਾ ਤੇ ਕਦੀ ਵੀ ਵਿੱਥ ਨਾ ਹੋਣ ਦੇਣਾ। ਸੰਸਾਰਕ ਵਸਤੂਆਂ, ਕੁਟੰਬ ਦੇ ਜੀਵਾਂ, ਸੰਬੰਧੀਆਂ ਦੇ ਵਿਛੋੜੇ ਸਮੇਂ ਇਹ ਵਾਹਿਗੁਰੂ ਦਾ ਹੁਕਮ ਜਾਣ ਕੇ:

**ਜਿਸ ਕੀ ਬਸਤੁ ਤਿਸੁ ਆਗੈ ਰਾਖੈ॥**

*(ਗਉੜੀ ਸੁਖਮਨੀ ਮ: ੫, ਅੰਗ ੨੬੮)*

ਉਸ ਦੀ ਵਸਤ ਉਸ ਨੂੰ ਅਰਪ ਦੇਣ ਵਿਚ ਸੁਖ ਸਮਝਣਾ, ਕੀਤੇ ਧਰਮ ਕਰਮ ਵੀ ਵਾਹਿਗੁਰੂ ਦੇ ਅਰਪਨ ਕਰ ਦੇਣੇ, ਨੇਕ ਧਰਮ ਦੀ ਕਮਾਈ ਨਾਲ ਪ੍ਰਾਪਤ ਹੋਏ ਪਦਾਰਥਾਂ ਨੂੰ ਭਲੇ ਅਰਥ ਲਾ ਕੇ ਭਲਾ ਮਨਾਉਣਾ, ਕਿਸੇ ਦੇਣ ਲੈਣ ਦੀ ਪਕੜ ਵਿਚ ਨਾ ਫਸਣਾ, ਇਹੋ ਜਿਹੇ ਕਰਮ ਕਰਨ ਵਾਲਾ ਜਗਿਆਸੂ ਹੀ ਅਸਲ ਸੰਨਿਆਸੀ ਅਖਵਾ ਸਕਦਾ ਹੈ, ਇਸ ਤੋਂ ਬਿਨਾਂ ਸਿੱਧੇ ਸੰਨਿਆਸੀ ਦੀ ਪਦਵੀ 'ਤੇ ਪੁੱਜਣ ਦਾ ਯਤਨ ਕਰਨਾ ਅਸੰਭਵ ਜਾਪਦਾ ਹੈ। ਹਾਂ, ਗੁਰੂ ਦੀ ਕਿਰਪਾ ਭਾਵੇਂ ਕਿਸੇ ਵੇਲੇ ਵੀ ਕਿਸੇ ਜੀਵ 'ਤੇ ਹੋ ਸਕਦੀ ਹੈ, ਭਾਵੇਂ ਕਿਸੇ 'ਤੇ ਕਰ ਦੇਣ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਕਿਸੇ ਥਾਂ ਬੈਠੇ ਸਨ ਤੇ ਵੇਖਿਆ ਇਕ ਫ਼ਕੀਰ ਨੂੰ ਉਸ ਦੇ ਛੇ ਸੇਵਾਦਾਰ ਪਾਲਕੀ ਵਿਚ ਬਿਠਾ ਕੇ ਲੈ ਜਾ ਰਹੇ ਸਨ, ਇਹ ਫ਼ਕੀਰ ਸ਼ੇਖ਼ ਵਜੀਦ ਸੱਯਦ ਜੀ ਸਨ। ਰਸਤੇ ਵਿਚ ਸਤਿਗੁਰਾਂ ਤੋਂ ਕੁਝ ਦੂਰ। ਸੇਵਾਦਾਰਾਂ ਨੇ ਪਾਲਕੀ ਰੱਖੀ। ਸ਼ੇਖ਼ ਜੀ ਪਾਲਕੀ ਤੋਂ ਉਤਰੇ ਤੇ ਟਹਿਲਣ ਲੱਗ ਪਏ। ਸੇਵਾਦਾਰਾਂ ਵਿਛਾਈ ਕਰ ਦਿੱਤੀ, ਜਿਸ 'ਤੇ ਸ਼ੇਖ਼ ਵਜੀਦ ਜੀ ਲੇਟ ਗਏ। ਕੁਝ ਕੁਹਾਰ ਉਨ੍ਹਾਂ ਨੂੰ ਘੁੱਟਣ-ਨੱਪਣ ਲੱਗ ਪਏ, ਇਕ ਪਾਣੀ ਲੈਣ ਚਲਾ ਗਿਆ। ਇਹ ਵੇਖ ਕੇ ਭਾਈ ਮਰਦਾਨੇ ਨੇ ਸਤਿਗੁਰਾਂ ਪਾਸੋਂ ਪੁੱਛਿਆ ਕਿ ਹੇ ਮਹਾਰਾਜ! ਅਕਾਲ ਪੁਰਖ ਇਕ ਹੈ ਜਾਂ ਦੋ ਹਨ, ਕਿਉਂਕਿ ਇਕ ਮਨੁੱਖ ਦਾ ਇੰਨਾ ਸਤਿਕਾਰ ਤੇ ਦੂਜੇ ਸੇਵਾਦਾਰ, ਨਾਲੇ ਤਾਂ ਫ਼ਕੀਰ ਜੀ ਪਾਲਕੀ 'ਤੇ ਚੜ੍ਹ ਕੇ ਆਏ ਹਨ, ਨਾਲੇ ਇਹ ਥੱਕ ਗਏ ਹਨ। ਜਿਹੜੇ ਤੁਰ ਕੇ ਉਨ੍ਹਾਂ ਨੂੰ ਚੁੱਕ ਕੇ ਲਿਆਏ ਹਨ, ਉਹ ਉਨ੍ਹਾਂ ਨੂੰ ਘੁੱਟ-ਨੱਪ ਰਹੇ ਹਨ ਤੇ ਉਸ ਦੀ ਸੇਵਾ ਕਰ ਰਹੇ ਹਨ। ਸਤਿਗੁਰਾਂ ਫ਼ੁਰਮਾਇਆ ਕਿ ਮਰਦਾਨਿਆਂ! ਤੁਰਨ ਦੇ ਸੁਭਾਅ ਵਾਲੇ ਤੁਰਦੇ ਨਹੀਂ ਥੱਕਦੇ, ਤੁਰ ਕੇ ਭੁੱਖ ਲੱਗਦੀ ਹੈ, ਰੱਜ ਕੇ ਖਾਂਦੇ ਹਨ ਤੇ ਨਰੋਏ ਰਹਿੰਦੇ ਹਨ। ਬੈਠੇ ਰਹਿਣ ਵਾਲੇ, ਬੈਠਣ ਨਾਲ ਹੀ ਥੱਕ ਜਾਂਦੇ ਹਨ, ਭੁੱਖ ਮਰ ਜਾਂਦੀ ਹੈ। ਥੋੜ੍ਹਾ ਖਾਣ ਨਾਲ ਸਰੀਰ ਨਿਰਬਲ ਹੋ ਜਾਂਦਾ ਹੈ ਤੇ ਛੇਤੀ ਥੱਕਣ ਲੱਗ ਜਾਂਦਾ ਹੈ। ਜੇ ਵਧੇਰੇ

ਖਾਣ ਤਾਂ ਨਰੋਏ ਨਹੀਂ ਰਹਿੰਦੇ, ਖ਼ੁਰਾਕ ਪਚਦੀ ਨਹੀਂ, ਇਸ ਤਰ੍ਹਾਂ ਉਨ੍ਹਾਂ ਦੇ ਸਰੀਰ ਕਮਜ਼ੋਰ ਹੁੰਦੇ ਹਨ, ਪਰ ਜਿਹੜੇ ਤੁਰਦੇ ਫਿਰਦੇ ਕੰਮ-ਕਾਜ ਮਿਹਨਤ ਕਰਦੇ ਹਨ, ਉਨ੍ਹਾਂ ਨੂੰ ਤੰਦਰੁਸਤੀ ਰਹਿੰਦੀ ਹੈ, ਉਹ ਛੇਤੀ ਮਰਦੇ ਵੀ ਨਹੀਂ। ਬੈਠੇ ਰਹਿਣ ਵਾਲੇ ਛੇਤੀ ਮਰ ਜਾਂਦੇ ਹਨ। ਜਿਥੋਂ ਤਕ ਫ਼ਕੀਰ ਜੀ ਨੂੰ ਮਿਲੇ, ਸੁਖ ਦੀ ਗੱਲ ਹੈ। ਫ਼ਕੀਰਾਂ ਨੇ ਪਿਛਲੇ ਜਨਮ ਤਪ ਕੀਤੇ, ਹੱਠ ਕੀਤੇ, ਰਾਤਾਂ ਜਾਗੀਆਂ, ਪਾਲੇ ਸਹਾਰੇ, ਕੱਕਰਾਂ ਵਾਲੇ ਪਾਣੀਆਂ ਵਿਚ ਨਹਾਤੇ, ਤੀਰਥ ਅਤੇ ਹੱਜ ਕੀਤੇ, ਤਾਂ ਜੋ ਸਿੱਧੀਆਂ ਕਰਾਮਾਤਾਂ ਪ੍ਰਾਪਤ ਹੋਣ। ਇਸ ਤਰ੍ਹਾਂ ਉਹ ਥੱਕ ਗਏ। ਹੁਣ ਤਪਾਂ, ਹੱਠਾਂ ਨੂੰ ਫਲ ਲੱਗਾ, ਰਾਜ ਭਾਗ ਸੁਖ ਮਿਲਿਆ, ਇਸ ਦੇ ਪ੍ਰਬੰਧ ਕਰਨ ਵਿਚ ਤੇ ਸੁਖ ਦੇ ਭੋਗਾਂ ਵਿਚ ਵੀ ਥਕਾਨ ਹੁੰਦੀ ਹੈ। ਦੋਹਰੇ ਥਕਾਨ ਹਨ ਤੇ ਦੁਖੀ ਹਨ। ਲੋਕਾਂ ਦੇ ਦੁਖੀ-ਸੁਖੀ ਹੋਣ ਦਾ ਕਾਰਨ ਤਾਂ ਕਰਤਾ ਆਪ ਜਾਣੇ, ਕਾਰਨਾਂ ਦਾ ਕਾਰਨ ਉਹ ਆਪ ਹੈ, ਪਰ ਜੋ ਦੇਹਧਾਰੀ ਜੀਵ ਕੋਈ ਵੀ ਕਰਮ ਕਰਦਾ ਹੈ, ਉਹ ਕਰਮ ਭਲਾ ਹੁੰਦਾ ਹੈ ਜਾਂ ਬੁਰਾ, ਦੋਵਾਂ ਦਾ ਸੰਸਕਾਰ ਅੰਤਹਕਰਨ ਵਿਚ ਅੰਦਰ ਅੰਕਿਆ ਜਾਂਦਾ ਹੈ, ਉਸ ਅਨੁਸਾਰ ਸੁਭਾਅ ਬਣਦਾ ਹੈ, ਸੁਭਾਉ ਹੀ ਸੁਖ-ਦੁਖ ਦਾ ਦਾਤਾ ਹੈ। ਜੋ ਬੀਜਿਆ ਸੋ ਵੱਢਣਾ ਹੈ, ਬੀਜਣ ਵਾਲਾ ਆਪਣੇ ਕਰਮਾਂ ਅਨੁਸਾਰ ਦੁਖ-ਸੁਖ ਪਾਉਂਦਾ ਹੈ। ਜੋ ਲੋਕ ਰਾਜ-ਭਾਗ ਲਈ ਤੱਪ, ਹੱਠ, ਪੁੰਨ-ਦਾਨ ਕਰਦੇ ਹਨ, ਉਹ ਰਾਜ-ਭਾਗ ਪਾ ਕੇ, ਆਪਣੀ ਤਾਕਤ ਦੇ ਜ਼ੋਰ ਵਿਚ, ਮਾੜੇ ਕਰਮ ਕਰਨ ਲੱਗ ਪੈਂਦੇ ਹਨ। ਚਾਹੀਦਾ ਤਾਂ ਇਹ ਹੈ ਕਿ ਆਪਣੇ ਸੁਭਾਅ ਨੂੰ ਸਾਧ ਕੇ, ਅਕਾਲ ਪੁਰਖ ਦੇ ਚਰਨਾਂ ਵਿਚ ਜੋੜ ਕੇ ਇਨ੍ਹਾਂ ਦੁੱਖਾਂ-ਸੁੱਖਾਂ ਤੋਂ ਛੁਟਕਾਰਾ ਪਾਇਆ ਜਾਵੇ। ਪਰ ਜੋ ਸੁਭਾਉ ਸਾਧਿਆ ਨਾ ਗਿਆ, ਮੁੜ ਕਰਮ ਬਣਾ ਲਏ, ਜਿਨ੍ਹਾਂ ਅਨੁਸਾਰ ਫੇਰ ਜਨਮ-ਮਰਨ ਦੇ ਚੱਕਰ ਤੇ ਦੁੱਖਾਂ ਦਾ ਅਧਿਕਾਰੀ ਬਣਨਾ ਪਿਆ। ਇਸ ਤਰ੍ਹਾਂ ਤਪੋ ਰਾਜ ਤੇ ਰਾਜੋਂ ਨਰਕ ਮਿਲਦਾ ਹੈ ਤੇ ਇਹ ਚੱਕਰ ਬਣਿਆ ਰਹਿੰਦਾ ਹੈ। ਇਸ ਪ੍ਰਥਾਇ ਭਗਤ ਕਬੀਰ ਜੀ ਫ਼ੁਰਮਾ ਰਹੇ ਹਨ:

**ਸੁਕ੍ਰਿਤੁ ਸਹਾਰੈ ਸੁ ਇਹ ਬ੍ਰਿਤਿ ਚੜੈ ॥**
**ਅਨਦਿਨ ਆਪਿ ਆਪ ਸਿਉ ਲੜੈ ॥**
**ਸੁਰਖੀ ਪਾਂਚਉ ਰਾਖੈ ਸਬੈ ॥**
**ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥** *(ਗਉੜੀ ਕਬੀਰ ਜੀ, ਅੰਗ ੩੪੪)*

ਭਗਤ ਕਬੀਰ ਜੀ ਕਥਨ ਕਰ ਰਹੇ ਹਨ ਕਿ ਸੁਕ੍ਰਿਤ, ਆਪਣੀ ਕੀਤੀ ਹੋਈ ਕਮਾਈ, ਭਾਵ ਆਪਣੇ ਕੀਤੇ ਹੋਏ ਕਰਮਾਂ ਅਨੁਸਾਰ ਦੁਖ-ਸੁਖ, ਹਰਖ-ਸੋਗ, ਹਾਣ-ਲਾਭ ਫਲ ਭੁਗਤਣ ਸਮੇਂ, ਵਾਹਿਗੁਰੂ ਦੇ ਭਾਣੇ ਅੰਦਰ ਭੋਗਣੇ, ਵਿਚਾਰ ਵਿਚ ਰਹਿਣ ਤਾਂ ਅਜਿਹੇ ਗੁਰਮੁਖ ਇਸ ਤਰ੍ਹਾਂ ਦੇ ਨਿਯਮਾਂ ਵਿਚ ਰਹਿੰਦੇ ਹੋਏ ਸਹਿਜ-ਘਾਟੀ (ਧਿਆਨ ਵਿਚ ਜੁਟਿਆਂ) ਚੜ੍ਹ ਜਾਂਦੇ ਹਨ। ਹਰ ਰੋਜ਼ ਜਦੋਂ

ਵੀ ਕੋਈ ਹਉਮੈ ਦਾ ਫੁਰਨਾ ਫੁਰੇ, ਤਦੋਂ ਹੀ ਉਸ ਹਉਮੈ ਦੇ ਫੁਰਨੇ ਨਾਲ ਲੜ ਕੇ (ਅਸਹਿਮਤ ਹੋ ਕੇ) ਉਸ ਨੂੰ ਬੰਦ ਕਰੇ। ਪੰਜ ਗਿਆਨ-ਇੰਦਰੇ, ਪੰਜ ਪ੍ਰਾਣ ਤੇ ਪੰਜਾਂ ਹੀ ਭੂਤਾਂ ਤੋਂ ਪ੍ਰਗਟੀਆਂ ਪੱਚੀ ਪ੍ਰਕ੍ਰਿਤੀਆਂ, ਇਨ੍ਹਾਂ ਸਾਰੇ ਪੰਜਾਂ ਨੂੰ, ਜੋ ਜੀਵਨ ਪਸਾਰੇ ਦੀਆਂ ਮੂਲ ਜੜ੍ਹਾਂ ਹਨ, ਆਪਣੇ ਅਧੀਨ ਰੱਖੇ ਤਾਂ ਫਿਰ ਦ੍ਵੈਤ ਦ੍ਰਿਸ਼ਟ ਮਾਇਆ ਤੇ ਮਾਇਆ ਦਾ ਪਸਾਰਾ ਪਰਪੰਚ, ਉਸ ਦੀ ਨਜ਼ਰ ਵਿੱਚੋਂ ਮੂਲੋਂ ਹੀ ਉੱਠ ਜਾਵੇਗਾ ਤੇ ਅਜਿਹਾ ਜੀਵਨ ਜੀਅ ਕੇ ਅਜਿਹਾ ਜੀਵ ਆਪਣੇ ਅਸਲ ਠਿਕਾਣੇ 'ਤੇ ਪੁੱਜ ਜਾਵੇਗਾ। ਭਗਤ ਕਬੀਰ ਜੀ ਜੀਵਨ ਪ੍ਰਥਾਇ ਸਾਨੂੰ ਸਮਝਾ ਰਹੇ ਹਨ:

**ਭੂਖੇ ਭਗਤਿ ਨ ਕੀਜੈ॥**
**ਯਹ ਮਾਲਾ ਅਪਨੀ ਲੀਜੈ॥**
**ਹਉ ਮਾਂਗਉ ਸੰਤਨ ਰੇਨਾ॥**
**ਮੈ ਨਾਹੀ ਕਿਸੀ ਕਾ ਦੇਨਾ॥੧॥**
**ਮਾਧੋ ਕੈਸੀ ਬਨੈ ਤੁਮ ਸੰਗੇ॥**
**ਆਪਿ ਨ ਦੇਹੁ ਤ ਲੇਵਉ ਮੰਗੇ॥ਰਹਾਉ॥**
**ਦੁਇ ਸੇਰ ਮਾਂਗਉ ਚੂਨਾ॥**
**ਪਾਉ ਘੀਉ ਸੰਗਿ ਲੂਨਾ॥**
**ਅਧ ਸੇਰੁ ਮਾਂਗਉ ਦਾਲੇ॥**
**ਮੋ ਕਉ ਦੋਨਉ ਵਖਤ ਜਿਵਾਲੇ॥੨॥**
**ਖਾਟ ਮਾਂਗਉ ਚਉਪਾਈ॥**
**ਸਿਰਹਾਨਾ ਅਵਰ ਤੁਲਾਈ॥**
**ਊਪਰ ਕਉ ਮਾਂਗਉ ਖੀਂਧਾ॥**
**ਤੇਰੀ ਭਗਤਿ ਕਰੈ ਜਨੁ ਥੀਂਧਾ॥੩॥**
**ਮੈ ਨਾਹੀ ਕੀਤਾ ਲਬੋ॥**
**ਇਕੁ ਨਾਉ ਤੇਰਾ ਮੈ ਫਬੋ॥**
**ਕਹਿ ਕਬੀਰ ਮਨੁ ਮਾਨਿਆ॥**
**ਮਨੁ ਮਾਨਿਆ ਤਉ ਹਰਿ ਜਾਨਿਆ॥੪॥੧੧॥**

*(ਸੋਰਠਿ ਕਬੀਰ ਜੀ, ਅੰਗ ੬੫੬)*

ਦਰਅਸਲ ਇਸ ਸ਼ਬਦ ਵਿਚ ਭਗਤ ਕਬੀਰ ਜੀ ਸਮਝਾ ਰਹੇ ਹਨ ਕਿ ਮਹਾਂਪੁਰਸ਼ਾਂ ਦੀ ਵਿਚਾਰ ਅਨੁਸਾਰ ਜੇ ਮੰਗਣਾ ਹੈ ਤਾਂ ਇਕ ਸੱਚੇ ਅਕਾਲ ਪੁਰਖ ਨੂੰ ਹੀ ਮੰਗਣਾ ਹੈ:

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**

*(ਰਾਮਕਲੀ ਕੀ ਵਾਰ ਮ: ੫, ਅੰਗ ੯੫੮)*

ਭਾਵ, ਜੇ ਵਾਹਿਗੁਰੂ ਦਾ ਨਾਮ ਪ੍ਰਾਪਤ ਹੋ ਜਾਵੇ ਤਾਂ ਹੋਰ ਕੋਈ ਮੰਗਣ ਵਾਲੀ

ਵਸਤੂ ਬਾਕੀ ਰਹਿ ਹੀ ਨਹੀਂ ਜਾਂਦੀ। ਭਾਵੇਂ ਇਸ ਸ਼ਬਦ ਦੇ ਪੜ੍ਹਨ ਨਾਲ ਤਾਂ ਜਾਪਦਾ ਹੈ ਕਿ ਭਗਤ ਕਬੀਰ ਜੀ ਨੇ ਦੁਨਿਆਵੀ ਵਸਤੂਆਂ ਮੰਗੀਆਂ ਹਨ ਪਰ ਕਿਉਂਕਿ ਗੁਰਮਤਿ, ਗੁਰਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਟਕਸਾਲ (ਕਸਵੱਟੀ) 'ਤੇ ਲਾ ਕੇ ਹੀ ਅੰਕਿਤ ਕੀਤੀ ਗਈ ਹੈ, ਇਸ ਲਈ ਇਸ ਸ਼ਬਦ ਦੇ ਦੁਨਿਆਵੀ ਵਸਤੂਆਂ ਮੰਗਣ ਬਾਰੇ ਅਰਥ ਢੁਕਦੇ ਨਹੀਂ। ਸੋ ਗੁਰਮਤਿ ਅਨੁਸਾਰ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਟੀਕਾਕਾਰ 'ਭਗਤ ਬਾਣੀ' ਨੇ ਪ੍ਰਭਾਤੀ ਰਾਗ ਦੇ ਹੇਠ ਦਿੱਤੇ ਸ਼ਬਦ ਦੇ ਅਨੁਕੂਲ, ਉਪਰੋਕਤ ਸ਼ਬਦ ਦੇ ਅਰਥ ਸਮਝਣ ਦਾ ਵਿਚਾਰ ਰੱਖਿਆ ਹੈ:

**ਕਰਤਾ ਤੂ ਮੇਰਾ ਜਜਮਾਨੁ ॥**
**ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ਰਹਾਉ॥**
**ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥**
**ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥**
**ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥**
**ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥**
**ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥**
**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥**

*(ਪ੍ਰਭਾਤੀ ਮ: ੧, ਅੰਗ ੧੩੨੯)*



ਸੋ, ਭਗਤ ਕਬੀਰ ਜੀ ਦਾ ਇਸ ਸ਼ਬਦ ਰਾਹੀਂ ਦਰਸਾਇਆ ਇਹ ਭਾਵ ਜਾਪਦਾ ਹੈ ਕਿ ਹੇ ਭਾਈ! ਜਿਨ੍ਹਾਂ ਜੀਵਾਂ ਦੇ ਮਨ ਵਿਚ ਦੁਨਿਆਵੀ ਪਦਾਰਥਾਂ ਦੀ ਭੁੱਖ ਹੈ, ਉਹ ਭਗਤੀ ਨਹੀਂ ਕਰ ਸਕਦੇ, ਭਾਵੇਂ ਉਹ ਸੰਸਾਰੀ ਕਾਮਨਾਵਾਂ ਦੀ ਪੂਰਤੀ ਲਈ ਭਗਤੀ-ਭਾਵ ਵਿਚ ਲੱਗ ਤਾਂ ਜਾਂਦੇ ਹਨ (ਯਹ ਮਾਲਾ ਅਪਨੀ ਲੀਜੈ) ਅਰਥਾਤ ਸੱਚੇ ਭਗਤਾਂ ਦੀ ਰੀਸ ਵਾਂਗੂ ਉਲਾਂਭੇ ਦੇਣ ਲਈ ਵੀ ਤਿਆਰ ਹੋ ਜਾਂਦੇ ਹਨ, ਪਰ ਭਗਤ ਜੀ ਤਾਂ ਚਾਹੁੰਦੇ ਹਨ ਕਿ ਹੇ ਮਾਧੋ! ਆਪ ਜੀ ਨਾਲ ਕਿਵੇਂ ਬਣੀ ਰਹੇ, ਜੇਕਰ ਕੁਝ ਦੇਵੋਗੇ ਤਾਂ ਮੈਂ ਆਪ ਨੂੰ ਹੀ ਮੰਗ ਕੇ ਲਵਾਂਗਾ। ਭਾਵੇਂ ਨਿਰਬਾਹ ਲਈ ਮੈਨੂੰ ਆਟਾ, ਦਾਲ, ਲੂਣ ਆਦਿ ਦੀ ਲੋੜ ਹੈ, ਪਰ ਐਸੀ ਮੰਗ ਕਰਦਿਆਂ ਮੈਂ ਲਾਲਚ ਨਹੀਂ ਕਰਦਾ। ਸੱਚ ਜਾਣੋ ਤਾਂ ਮੈਨੂੰ ਆਪ ਜੀ ਦਾ ਕੇਵਲ ਇਕ ਨਾਮ ਹੀ ਸੋਹਣਾ ਲੱਗਦਾ ਹੈ। ਜੇਕਰ ਭਗਤੀ ਕਰਨ ਖ਼ਾਤਰ ਮਨ ਮੰਨ ਆਇਆ, ਤਾਂ ਹਰੀ ਨੂੰ ਜਾਣ ਲਈਦਾ ਹੈ ਤੇ ਫੇਰ ਹੋਰ ਕਿਸੇ ਚੀਜ਼ ਦੇ ਮੰਗਣ ਦੀ ਲੋੜ ਨਹੀਂ ਰਹਿੰਦੀ ਤਾਂ ਫਿਰ ਅਕਾਲ ਪੁਰਖ ਅਜਿਹੇ ਮਹਾਂਪੁਰਖਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਆਪ ਉਨ੍ਹਾਂ ਦੇ ਅੰਗ-ਸੰਗ ਰਹਿੰਦੇ ਹਨ ਤਾਂ ਜੋ ਉਨ੍ਹਾਂ ਦੇ ਪਿਆਰਿਆਂ ਨੂੰ ਕਿਸੇ ਕਿਸਮ ਦੀ ਕੋਈ ਤੰਗੀ ਨਾ ਆਵੇ ਤੇ ਇਹ ਹੀ ਅਸਲ ਸਿਧੀ ਆਖੀ ਜਾ ਸਕਦੀ ਹੈ।

## (ਗ) ਗੁਰਸਿੱਖ ਤੇ ਗੁਰ-ਸ਼ਬਦ ਗੁਰੂ

ਪੰਚਮ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੰਸਾਰੀ ਜੀਵਾਂ 'ਤੇ ਮਹਾਨ ਉਪਕਾਰ ਕਰ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਬੋਹਿਥ (ਜਹਾਜ਼) ਤਿਆਰ ਕਰ ਕੇ ਬਖ਼ਸ਼ਸ਼ ਕੀਤੀ। ਪੰਚਮ ਪਾਤਿਸ਼ਾਹ ਦੀ ਸੰਸਾਰ ਲਈ ਆਪਣੀ ਸ਼ਹਾਦਤ ਤੋਂ ਛੁੱਟ ਦੂਜੀ ਵੱਡੀ ਦੇਣ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਰਚਨਾ, ਰਾਗਾਂ, ਕਵਿਤਾ ਤੇ ਵਿਆਕਰਣ ਨੂੰ ਮੁਖ ਰੱਖ ਕੇ ਅਤੇ ਸਾਰੇ ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਰਾਗਾਂ ਅਨੁਸਾਰ ਲੜੀ-ਵਾਰ ਪ੍ਰੋ ਕੇ ਇਸ ਨੂੰ ਸੰਕਲਤ ਕਰਨਾ ਹੈ। ਦਸਮੇਸ਼ ਪਿਤਾ ਨੇ ਨੌਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਹਰ ਰਾਗ ਵਿਚ ਦਰਜ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨ ਕੀਤਾ ਤੇ ਇਨ੍ਹਾਂ ਨੂੰ ਆਪਣੇ ਅੰਤ ਸਮੇਂ ਗੁਰਿਆਈ ਬਖ਼ਸ਼ ਕੇ ਸਾਰੇ ਸੰਸਾਰ ਨੂੰ ਇਨ੍ਹਾਂ ਦੇ ਲੜ ਲਾ ਦਿੱਤਾ, ਕਿਉਂਕਿ ਉਹ ਜਾਣਦੇ ਸਨ ਕਿ ਆਉਣ ਵਾਲੇ ਸਮੇਂ ਦੇਹਧਾਰੀ ਗੁਰੂ ਤਾਂ ਬਹੁਤ ਹੋਣਗੇ, ਪਰ ਉਹ ਕਿਸੇ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਨਹੀਂ ਕਰ ਸਕਣਗੇ ਤੇ ਗੁਰੂ ਪਿਆਰਿਆਂ ਨੂੰ ਗੁਰੂ ਭਾਲਣ ਵਿਚ ਕਠਿਨਾਈ ਪੇਸ਼ ਆਵੇਗੀ ਤੇ ਇਸ ਬਾਰੇ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਨੇ ਪਹਿਲਾਂ ਹੀ ਸੰਕੇਤ ਦਿੰਦਿਆਂ ਫ਼ੁਰਮਾਨ ਕੀਤਾ :



**ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥**

*(ਗਉੜੀ ਕੀ ਵਾਰ ਮ: ੪, ਅੰਗ ੩੦੮)*

ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ (ਸ਼ਬਦ ਰੂਪੀ ਗੁਰੂ) ਤਿਆਰ ਕਰ ਕੇ ਸਾਨੂੰ ਗਾਡੀ ਰਾਹ ਦੱਸ ਦਿੱਤਾ ਕਿ ਇਹ ਬਾਣੀ ਆਦਿ, ਮੱਧ ਤੇ ਅੰਤ ਤਕ ਇੱਕੋ ਹੀ ਸਿੱਖਿਆ ਦਿੰਦੀ ਰਹੀ ਹੈ ਤੇ ਦਿੰਦੀ ਰਹੇਗੀ। ਜਿਸ ਤਰ੍ਹਾਂ ਸੜਕ ਜਾਂ ਰੇਲ ਪਟੜੀ 'ਤੇ ਕਿਸੇ ਨੂੰ ਬੱਸ ਜਾਂ ਰੇਲ ਗੱਡੀ ਚਲਾਉਣ ਵਿਚ ਕੋਈ ਦਿੱਕਤ ਪੇਸ਼ ਨਹੀਂ ਆਉਂਦੀ ਤੇ ਹੋਰ ਕੋਈ ਨਵੀਂ ਸੜਕ ਜਾਂ ਰੇਲ ਪਟੜੀ ਬਣਾਉਣ ਦੀ ਕੋਈ ਲੋੜ ਨਹੀਂ ਰਹਿੰਦੀ, ਏਸੇ ਤਰ੍ਹਾਂ ਹੀ ਗੁਰਬਾਣੀ ਪੜ੍ਹਨ-ਸੁਣਨ ਤੇ ਉਸ 'ਤੇ ਅਮਲ ਕਰਨ ਵਾਲੇ ਨੂੰ ਕਿਸੇ ਦੇਹਧਾਰੀ ਗੁਰੂ ਦੀ ਲੋੜ ਨਹੀਂ ਰਹਿੰਦੀ। ਕੇਵਲ ਗੁਰੂ ਮਹਾਰਾਜ ਵੱਲੋਂ ਚਲਾਈ ਮਰਯਾਦਾ ਅਨੁਸਾਰ, ਪੰਜਾਂ ਪਿਆਰਿਆਂ ਪਾਸੋਂ, ਗੁਰੂ ਸਾਹਿਬ ਦੀ ਹਜ਼ੂਰੀ ਵਿਚ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤੇ ਜਾਣ ਤੇ ਅਭਿਲਾਖੀਆਂ ਨੂੰ ਛਕਾਉਣ ਸਮੇਂ, ਜੋ ਮਰਯਾਦਾ ਦ੍ਰਿੜ੍ਹਾਈ ਜਾਂਦੀ ਹੈ, ਉਸ ਅਨੁਸਾਰ ਆਪਣੇ ਜੀਵਨ ਨੂੰ ਢਾਲਣਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਤੱਖ ਗੁਰੂ ਮੰਨਣਾ, ਜੋ ਅੱਜ ਦੇ ਸਮੇਂ ਦੇ ਪੂਰੇ ਗੁਰੂ ਹਨ। ਏਸੇ ਤਰ੍ਹਾਂ ਹੀ ਬਾਕੀ ਧਰਮਾਂ ਦੇ ਵੀਰਾਂ ਨੂੰ ਆਪਣੇ ਗੁਰੂ ਵੱਲੋਂ ਮਿਲੀ ਸਿੱਖਿਆ ਅਨੁਸਾਰ

ਜੀਵਨ ਬਤੀਤ ਕਰਨ ਲਈ ਜੋ ਦ੍ਰਿੜ੍ਹਤਾ ਕਰਵਾਈ ਜਾਂਦੀ ਹੈ, ਉਸ ਅਨੁਸਾਰ ਚੱਲਣ ਨਾਲ ਜਿਸ ਤਰ੍ਹਾਂ ਸੂਰਜ ਆਪਣੀਆਂ ਕਿਰਨਾਂ ਦੁਆਰਾ ਅੰਧਕਾਰ ਦਾ ਨਾਸ ਕਰਦਾ ਹੈ, ਅਰਥਾਤ ਜਿਸ ਤਰ੍ਹਾਂ ਸੂਰਜ ਦੇ ਪ੍ਰਕਾਸ਼ ਬਿਨਾਂ ਅੰਧਕਾਰ ਦੇ ਨਾਸ਼ ਕੀਤੇ ਜਾਣ ਦਾ ਹੋਰ ਕੋਈ ਸਾਧਨ ਨਹੀਂ, ਏਸੇ ਤਰ੍ਹਾਂ ਪੂਰੇ ਗੁਰੂ ਤੋਂ ਬਿਨਾਂ ਜੀਵ ਦਾ ਅਗਿਆਨ ਦੂਰ ਹੋਣਾ ਅਸੰਭਵ ਹੈ।

ਸ਼ਬਦ-ਗੁਰੂ ਬਾਰੇ ਸ਼੍ਰੀ ਰਾਮ ਚੰਦਰ ਜੀ ਮਹਾਰਾਜ ਨੇ ਤ੍ਰੇਤਾ ਯੁੱਗ ਵਿਚ ਹੀ ਲੰਕਾ 'ਤੇ ਚੜ੍ਹਾਈ ਕਰਦੇ ਸਮੇਂ, ਸੰਕੇਤ ਦਿੰਦਿਆਂ, ਪੱਥਰਾਂ ਤੇ 'ਰਾਮ' ਦਾ ਨਾਂ ਲਿਖ ਕੇ, ਸਮੁੰਦਰ 'ਤੇ ਪੁਲ ਬੱਧਾ ਤੇ ਆਪਣੀ ਸੈਨਾ ਨੂੰ ਪਾਰ ਕੀਤਾ। ਸ਼੍ਰੀ ਰਾਮ ਚੰਦ੍ਰ ਜੀ ਪਾਸੋਂ ਸੇਵਾਦਾਰਾਂ ਨੇ ਪੁੱਛਿਆ ਕਿ ਮਹਾਰਾਜ ! ਆਪ ਇੰਨੀ ਸ਼ਕਤੀ ਦੇ ਮਾਲਕ ਹੋ, ਫੇਰ ਪੱਥਰਾਂ 'ਤੇ 'ਰਾਮ' ਦਾ ਨਾਂ ਲਿਖ ਕੇ ਪੁਲ ਬੰਨ੍ਹਣ ਦੀ ਕੀ ਲੋੜ ਹੈ ? ਤਾਂ ਸ਼੍ਰੀ ਰਾਮ ਚੰਦਰ ਜੀ ਮਹਾਰਾਜ ਨੇ ਫ਼ੁਰਮਾਇਆ ਕਿ ਦ੍ਰਿਸ਼ਟਮਾਨ ਸਭ ਨਾਸ਼ ਹੋ ਜਾਣ ਵਾਲਾ ਹੈ। ਕੇਵਲ ਪਰਮੇਸ਼ਰ ਦਾ ਨਾਮ ਹੀ ਅਬਿਨਾਸ਼ੀ ਹੈ, ਜੋ ਸਦਾ ਰਹਿਣ ਵਾਲਾ ਹੈ। ਅਸਾਂ ਨਹੀਂ ਰਹਿਣਾ ਜਾਂ ਸਮੇਂ-ਸਮੇਂ ਸਿਰ ਜੋ ਨਿਰੰਕਾਰ ਦੇ ਭੇਜੇ ਗੁਰੂ, ਮਹਾਤਮਾ, ਮਹਾਂਪੁਰਖ ਸੰਸਾਰ 'ਤੇ ਆਉਣਗੇ, ਉਹ ਵੀ ਨਹੀਂ ਰਹਿਣਗੇ ਤੇ ਅਖ਼ੀਰ ਕੇਵਲ ਸ਼ਬਦ ਰੂਪ, ਅਕਾਲ ਪੁਰਖ ਦਾ ਨਾਮ ਹੀ ਰਹੇਗਾ, ਜਿਸ ਦਾ ਸਿਮਰਨ ਭਜਨ ਕਰ ਕੇ ਮਨੁੱਖੀ ਜੀਵ ਪਰਮਾਤਮਾ ਨਾਲ ਆਪਣੀ ਵਿਛੜੀ ਆਤਮਾ ਨੂੰ ਮੁੜ ਉਸ ਨਾਲ ਮੇਲ ਸਕਣਗੇ। ਏਸੇ ਕਰਕੇ ਹੀ ਆਪਣੇ ਪਿਆਰਿਆਂ ਦੀ ਸੋਝੀ ਲਈ ਹੁਣ ਤੋਂ ਹੀ 'ਰਾਮ' ਦਾ ਸ਼ਬਦ ਰੂਪ 'ਨਾਮ' ਪੱਥਰਾਂ 'ਤੇ ਲਿਖ ਦਿੱਤਾ ਹੈ, ਜੋ ਜਿਸ ਤਰ੍ਹਾਂ ਪੱਥਰਾਂ ਨੂੰ ਪਾਣੀ 'ਤੇ ਤਾਰ ਰਿਹਾ ਹੈ, ਏਸੇ ਤਰ੍ਹਾਂ ਸੰਸਾਰੀ ਜੀਵਾਂ ਨੂੰ ਵੀ ਸੰਸਾਰ ਭਵਜਲ ਤੋਂ ਤਾਰ ਕੇ ਪਾਰ ਕਰੇਗਾ :

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**

*(ਵਾਰ ਗੂਜਰੀ ਮ: ੩, ਅੰਗ ੫੧੫)*

ਸ਼ਬਦ ਰੂਪ ਗੁਰੂ ਤੇ ਦੇਹਧਾਰੀ ਗੁਰੂ ਦਾ ਇਹ ਫ਼ਰਕ ਸਮਝ ਲੈਣਾ ਚਾਹੀਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਿਹਕਲੰਕ ਰੂਪ ਗੁਰੂ ਹਨ, ਜੋ ਦੇਹਧਾਰੀ ਕੋਈ ਵਿਅਕਤੀ ਨਹੀਂ ਹੋ ਸਕਦਾ। ਜਿਵੇਂ ਕੋਈ ਕੁਆਰੀ ਜਵਾਨ ਲੜਕੀ, ਕਿਸੇ ਦੇਹਧਾਰੀ ਵਿਅਕਤੀ ਪਾਸ (ਭਾਵੇਂ ਉਹ ਕਿੱਡੀ ਹੀ ਉੱਚੀ ਅਵਸਥਾ ਦੀ ਹੋਵੇ) ਇਕੱਲਿਆਂ ਬੈਠ ਕੇ ਕੁਝ ਸਮਾਂ ਸੇਵਾ ਕਰੇ ਅਤੇ ਜਦੋਂ ਉਹ ਬਾਹਰ ਆਵੇਗੀ ਤਾਂ ਕੋਈ ਨਾ ਕੋਈ ਜੀਵ ਆਪਣੇ ਸੁਭਾ ਅਨੁਸਾਰ ਉਸ ਦੀ ਦੇਹਧਾਰੀ ਗੁਰੂ ਨਾਲ ਇਕੱਲਿਆਂ ਸੰਗਤ ਬਾਰੇ ਸ਼ੰਕਾ ਕਰੇਗਾ। ਪਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਜਿਨ੍ਹਾਂ ਪਾਸ ਕੋਈ ਜਵਾਨ ਬੀਬੀ, ਭਾਵੇਂ ਜਿੰਨਾ ਚਿਰ ਮਰਜ਼ੀ

ਇਕੱਲਿਆਂ ਬੈਠੀ ਰਹੇ, ਗੁਰਬਾਣੀ ਪੜ੍ਹੇ, ਸੇਵਾ ਕਰੇ, ਉਸ 'ਤੇ ਕੋਈ ਵਿਅਕਤੀ ਆਲੋਚਨਾ ਨਹੀਂ ਕਰ ਸਕਦਾ। ਏਸੇ ਕਰਕੇ ਦਸਾਂ ਹੀ ਗੁਰੂ ਸਾਹਿਬਾਨ ਨੇ ਸਮੇਂ-ਸਮੇਂ ਸਿਰ ਆਪਣੀ ਜੋਤਿ ਪਲਟ ਕੇ ਅਖ਼ੀਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਆਦਿ ਤੋਂ ਅੰਤ ਤਕ ਰਹਿਣ ਵਾਲੇ ਸ਼ਬਦ ਰੂਪ ਗੁਰੂ ਦੇ ਲੜ ਗੁਰਸਿੱਖਾਂ ਨੂੰ ਲਾ ਦਿੱਤਾ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*(ਰਾਮਕਲੀ ਕੀ ਵਾਰ ਰਾਇ ਬਲਵੰਡਿ, ਅੰਗ ੯੬੬)*

ਇਹ ਓਹਾ ਜੋਤਿ ਜੋ ਵਾਰੀ ਵਾਰੀ ਗੁਰੂ ਸਾਹਿਬਾਨ ਵਿਚ ਪਲਟੀ ਜਾਂਦੀ ਰਹੀ ਤੇ ਉਨ੍ਹਾਂ ਵਿਚ ਵਰਤਦੀ ਰਹੀ, ਓਹਾ ਜੋਤਿ ਹੀ ਦਸਮੇਸ਼ ਪਿਤਾ ਨੇ ਆਪਣੇ-ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਰਾਜਮਾਨ ਕਰ ਦਿੱਤੀ ਤੇ ਜੋ ਪਹਿਲਾਂ ਚਰਨ-ਪਹੁਲ ਦੀ ਜੁਗਤਿ ਚਲੀ ਆ ਰਹੀ ਸੀ, ਉਸ ਨੂੰ ਪੰਜ ਪਿਆਰਿਆਂ ਰਾਹੀਂ ਜੁਗਤਿ ਦੱਸਣ ਤੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰ ਕੇ ਸਿੱਖਾਂ ਨੂੰ ਛਕਾਉਣ ਦੀ ਜੁਗਤਿ ਪ੍ਰਚਲਿਤ ਕਰ ਦਿੱਤੀ। ਏਸੇ ਤਰ੍ਹਾਂ ਗੁਰੂ ਗ੍ਰੰਥ ਤੇ ਗੁਰੂ ਪੰਥ, ਅਰਥਾਤ ਸ਼ਬਦ ਰੂਪ ਗੁਰੂ ਗ੍ਰੰਥ ਸਾਹਿਬ ਜੀ ਜੋ ਖੰਡਾਂ ਬ੍ਰਹਿਮੰਡਾਂ ਵਿਚ ਸਾਰੇ ਸੰਸਾਰ ਵਿਚ ਬਿਰਾਜਮਾਨ ਹਨ ਤੇ ਗੁਰੂ ਪੰਥ ਦੇ ਪੰਜ ਪਿਆਰੇ ਮੁਖੀ ਥਾਪ ਕੇ ਗੁਰਸਿੱਖੀ ਜੀਵਨ ਦੀ ਜੁਗਤਿ ਦੀ ਸਿੱਖਿਆ ਦੇਣ ਲਈ ਸਿੱਖੀ ਸਥਾਪਨਾ ਕੀਤੀ ਤੇ ਗੁਰਬਾਣੀ:



**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**

*(ਨਟ ਮ: ੪, ਅੰਗ ੯੮੨)*

ਦਾ ਫ਼ੁਰਮਾਨ ਕੀਤਾ ਜੋ ਜੀਵ ਨੂੰ ਅਕਾਲ ਪੁਰਖ ਨਾਲ ਮਿਲਾ ਦਿੰਦੀ ਹੈ। ਜਿਵੇਂ ਕਿਸੇ ਵੱਡੇ ਅਫ਼ਸਰ ਜਾਂ ਹਾਕਮ ਨੂੰ ਮਿਲਣਾ ਹੋਵੇ, ਜਿਸ ਨਾਲ ਕੋਈ ਵਾਕਫ਼ੀ ਨਾ ਹੋਵੇ ਤਾਂ ਉਸ ਨੂੰ ਮਿਲਣ ਲਈ ਕਿਸੇ ਹੋਰ ਤੀਜੇ ਵਿਅਕਤੀ, ਜੋ ਆਪ ਦਾ ਵਾਕਿਫ਼ ਹੋਵੇ, ਨੂੰ ਢੂੰਡ ਕੇ ਵਿਚੋਲਾ ਬਣਾ ਕੇ ਉਸ ਰਾਹੀਂ ਅਜਿਹੇ ਅਫ਼ਸਰ ਜਾਂ ਹਾਕਮ ਤਕ ਪਹੁੰਚ ਪ੍ਰਾਪਤ ਕੀਤੀ ਜਾਂਦੀ ਹੈ, ਬਿਲਕੁਲ ਏਸੇ ਤਰ੍ਹਾਂ ਹੀ ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਬਾਕੀ ਨੌਂ ਸਤਿਗੁਰਾਂ ਨੇ ਆਪਣੇ ਆਪਣੇ ਜੀਵਨ ਸਮੇਂ ਆਪਣੇ ਆਪਣੇ ਜੀਵਨ 'ਤੇ ਘਟਾ ਕੇ, ਜੋ ਜੀਵਨ-ਸਿੱਖਿਆ ਸਾਨੂੰ ਕਲਿਜੁਗੀ ਜੀਵਾਂ ਨੂੰ ਦਿੱਤੀ, ਉਸ ਅਨੁਸਾਰ ਪ੍ਰਭੂ-ਮਿਲਾਪ ਲਈ ਸਮੇਂ ਸਮੇਂ:

**ਧੁਰ ਕੀ ਬਾਣੀ ਆਈ॥**
**ਤਿਨਿ ਸਗਲੀ ਚਿੰਤ ਮਿਟਾਈ॥** *(ਸੋਰਠਿ ਮ: ੫, ਅੰਗ ੬੨੮)*

ਰਚ ਕੇ ਸਾਡੇ ਅਲਪਗ ਜੀਵਾਂ ਦੇ ਭਲੇ ਲਈ ਬਖ਼ਸ਼ਸ਼ ਕੀਤੀ। ਸੋ ਏਸੇ ਸਥਾਪਤ

ਕੀਤੀ ਗੁਰਸਿੱਖੀ ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰਿਆਂ (ਜੋ ਕੇਵਲ ਉਸੇ ਸੀਮਤ ਸਮੇਂ ਲਈ ਹੀ ਸਰੀਰਾਂ ਦੇ ਰੂਪ ਵਿਚ ਗੁਰੂ ਪੰਥ ਦੀ ਪਦਵੀ 'ਤੇ ਹੁੰਦੇ ਹਨ) ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਤੇ ਉਨ੍ਹਾਂ ਦੀ ਸਿੱਖਿਆ ਅਨੁਸਾਰ ਦ੍ਰਿੜ੍ਹਾਈ ਜੁਗਤਿ (ਰਹਿਤ) ਵਿਚ ਰਹਿ ਕੇ, ਗੁਰਬਾਣੀ ਪੜ੍ਹ ਕੇ, ਆਪੇ ਨੂੰ ਸੁਣਾ ਕੇ, ਮੰਨ ਕੇ ਤੇ ਇਸ ਅਨੁਸਾਰ ਅਮਲ ਕਰ ਕੇ, ਜੋ ਜੀਵਨ ਜੀਵੇਗਾ, ਉਸ ਨੂੰ ਇਹ ਬਾਣੀ ਵਿਚੋਲਾ ਬਣ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਲੈ ਜਾਵੇਗੀ ਤੇ ਪਰਮਾਤਮਾ ਨਾਲੋਂ ਵਿਛੜੀ ਜੀਵ-ਆਤਮਾ ਨੂੰ ਮੁੜ ਅਕਾਲ ਪੁਰਖ ਵਿਚ ਅਭੇਦ ਕਰ ਕੇ ਸਦੀਵੀ ਸੁਖ ਦੀ ਬਖ਼ਸ਼ਸ਼ ਕਰੇਗੀ।

ਦਸਮੇਸ਼ ਪਿਤਾ ਦੇ ਅਨੇਕਾਂ ਉਪਕਾਰ ਅਰਥਾਤ ਆਪਣੇ ਪਿਤਾ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ, ਆਪਣੇ ਪਿਆਰੇ ਮਾਸੂਮ ਸਾਹਿਬਜ਼ਾਦਿਆਂ ਦੀ ਕੁਰਬਾਨੀ, ਸਤਿਕਾਰਯੋਗ ਮਾਤਾ ਜੀ ਦੀ ਕੁਰਬਾਨੀ ਤੇ ਆਪਣੇ ਆਪ 'ਤੇ ਅਨੇਕਾਂ ਕਸ਼ਟ ਆਪਣੇ ਜੀਵਨ ਵਿਚ ਸਹਿ ਕੇ, ਜੋ ਗੁਰਸਿੱਖਾਂ 'ਤੇ ਕੀਤੇ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ-ਗੱਦੀ ਬਖ਼ਸ਼ ਕੇ ਆਪਣੇ ਸਿੱਖਾਂ ਸੇਵਾਦਾਰਾਂ ਨੂੰ ਪੂਰੇ ਗੁਰੂ ਦੀ ਭਾਲ ਦੀ ਜੋ ਸੋਚ ਪੈਦਾ ਹੋਣੀ ਸੀ, ਉਸ ਤੋਂ ਛੁਟਕਾਰਾ ਦਿਵਾ ਦਿੱਤਾ ਤੇ ਅਕਾਲ ਪੁਰਖ ਦੇ ਮਿਲਾਪ ਲਈ ਸਾਨੂੰ ਸਭ ਨੂੰ ਸਿੱਧਾ ਹੀ ਗਾਡੀ ਰਾਹ 'ਤੇ ਪਾ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਪੁੱਜਣ ਦੀ ਜਾਚ ਦੱਸੀ। ਹੁਣ ਸਾਡਾ ਫ਼ਰਜ਼ ਬਣਦਾ ਹੈ ਕਿ ਗੁਰੂ ਮਹਾਰਾਜ ਦੇ ਹੁਕਮਾਂ ਵਿਚ ਚੱਲ ਕੇ ਆਪਣਾ ਜੀਵਨ ਸਫਲ ਕਰੀਏ।



ਗੁਰਬਾਣੀ ਹਨੇਰੇ ਦਾ ਇਕ ਦੀਵਾ ਹੈ। ਗੁਰਬਾਣੀ ਅਜਿਹੀ ਸਿੱਖਿਆ ਹੈ, ਜਿਸ ਦੇ ਪੜ੍ਹਨ ਨਾਲ, ਸੁਣਨ ਨਾਲ, ਮੰਨਣ ਨਾਲ ਤੇ ਉਸ ਅਨੁਸਾਰ ਅਮਲ ਕਰਨ ਨਾਲ ਸਾਡੀ ਛੋਟੀ ਜਿਹੀ ਆਤਮਿਕ ਜੋਤਿ ਦੀ ਦ੍ਰਿਸ਼ਟੀ ਵਧ ਕੇ ਅਕਾਲ ਪੁਰਖ ਨੂੰ ਵੇਖਣ ਤੇ ਮਿਲਣ ਦੇ ਯੋਗ ਹੋ ਜਾਵੇਗੀ। ਗੁਰਬਾਣੀ ਪਰਵਿਰਤੀ ਵਿਚ ਪ੍ਰਮਾਰਥ ਦਾ ਰਸਤਾ ਦੱਸਦੀ ਹੈ ਅਤੇ ਤਲਵਾਰ ਤੇ ਪ੍ਰਮਾਰਥ ਨੂੰ ਇਕ ਮਿਆਨ ਵਿਚ ਸਾਂਭ ਰੱਖਦੀ ਹੈ। ਗੁਰਬਾਣੀ ਗੁਰੂ ਦਾ ਹੋਕਾ ਹੈ, ਜੋ ਇਸ ਨੂੰ ਸੁਣੇਗਾ, ਉਸ ਨੂੰ ਪ੍ਰਭੂ-ਮਿਲਾਪ ਲਈ ਸਭ ਤੋਂ ਵੱਡੀ ਸਹਾਇਤਾ ਪ੍ਰਦਾਨ ਕਰੇਗੀ। ਗੁਰਬਾਣੀ ਦੇ ਸ਼ਬਦ ਅਣਿਆਲੇ ਤੀਰ ਹਨ, ਜੋ ਜਿਸ ਜੀਵ ਨੂੰ ਵੱਜਦੇ ਹਨ, ਉਸ ਦੀ ਕਾਇਆ ਪਲਟ ਦਿੰਦੇ ਹਨ। ਮਨੁੱਖ ਸੰਸਾਰਕ ਮਾਇਆ ਵਿਚ ਫਸ ਕੇ ਗੁਰਬਾਣੀ ਦੇ ਹੁਕਮਾਂ ਅਨੁਸਾਰ:

**ਆਗਿ ਲਗਾਇ ਮੰਦਰ ਮੈ ਸੋਵਹਿ ॥**

*(ਗਉੜੀ ਚੇਤੀ ਕਬੀਰ ਜੀ, ਅੰਗ ੩੩੨)*

ਦੁਖੀ ਹਨ, ਜੋ ਆਪਣਾ ਅਮੋਲਕ ਜੀਵਨ ਬਿਰਥਾ ਗਵਾ ਰਹੇ ਹਨ। ਗੁਰਬਾਣੀ

ਦੇ ਸ਼ਬਦਾਂ ਦੀ ਚੋਟ ਵੱਜੇ ਤਾਂ ਹੀ ਗੁਰਬਾਣੀ ਪੜ੍ਹਨ ਸੁਣਨ ਦਾ ਲਾਭ ਹੋਵੇਗਾ। ਵੇਖੋ ਜਿਵੇਂ ਕਿਸੇ ਪੱਥਰ ਦੀ ਚੋਟ ਕਿਸੇ ਸਰੀਰ 'ਤੇ ਵੱਜੇ ਤਾਂ ਸਰੀਰ 'ਤੇ ਚੋਟ ਦਾ ਨਿਸ਼ਾਨ ਪੈ ਜਾਂਦਾ ਹੈ। ਏਸੇ ਤਰ੍ਹਾਂ ਗੁਰਬਾਣੀ ਦੇ ਸ਼ਬਦਾਂ ਦੀ ਚੋਟ ਜੇ ਸਾਡੇ ਹਿਰਦੇ ਮਨ 'ਤੇ ਨਹੀਂ ਵੱਜੀ ਤਾਂ ਫਿਰ ਸਾਡਾ ਗੁਰਬਾਣੀ ਦਾ ਪੜ੍ਹਿਆ-ਸੁਣਿਆ ਕਿਸੇ ਲੇਖੇ ਵਿਚ ਨਹੀਂ ਆਇਆ। ਭਗਤ ਕਬੀਰ ਸਾਹਿਬ ਫ਼ੁਰਮਾਉਂਦੇ ਹਨ:

**ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ॥**
**ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ॥**

*(ਸਲੋਕ ਕਬੀਰ ਜੀ, ਅੰਗ ੧੩੭੪)*

ਜਿਵੇਂ ਕਿਸੇ ਅਨਪੜ੍ਹ ਤੀਵੀਂ ਨੂੰ ਕੋਈ ਚਿੱਠੀ ਆਵੇ, ਜਿਸ ਨੂੰ ਕੋਈ ਦੂਜਾ ਵਿਅਕਤੀ ਇਹ ਚਿੱਠੀ ਪੜ੍ਹ ਕੇ ਸੁਣਾਵੇ। ਜਿਸ ਚਿੱਠੀ ਵਿਚ ਉਸ ਬੀਬੀ ਵਿਰੁੱਧ ਕੁਝ ਮਾੜੇ ਤੇ ਅਯੋਗ ਸ਼ਬਦ ਵਰਤੇ ਗਏ ਹੋਣ ਤੇ ਪੜ੍ਹਨ ਵਾਲਾ ਉਸ ਬੀਬੀ ਨੂੰ ਕਹੇ ਕਿ ਇਹ ਚਿੱਠੀ ਸੰਭਾਲ ਕੇ ਰੱਖਣੀ ਤਾਂ ਜੋ ਚਿੱਠੀ ਲਿਖਣ ਵਾਲੇ ਨੂੰ ਇਨ੍ਹਾਂ ਅਯੋਗ ਸ਼ਬਦਾਂ ਦੇ ਲਿਖੇ ਜਾਣ ਬਾਰੇ ਚਿੱਠੀ ਵਿਖਾਈ ਜਾ ਸਕੇ, ਪਰ ਉਹ ਅਨਪੜ੍ਹ ਬੀਬੀ ਅੱਗੋਂ ਕਹੇ ਕਿ ਇਹ ਚਿੱਠੀ ਸੁਣ ਕੇ ਮੈਨੂੰ ਹੂ-ਬ-ਹੂ ਯਾਦ ਹੋ ਗਈ ਹੈ। ਮੈਂ ਜ਼ਬਾਨੀ ਸਾਰੀ ਗੱਲ ਲਿਖਣ ਵਾਲੇ ਨੂੰ ਦੱਸਾਂਗੀ। ਗੱਲ ਕੀ, ਜੇ ਕੋਈ ਅਨਪੜ੍ਹ ਵਿਅਕਤੀ ਇਸ ਤਰ੍ਹਾਂ ਕਿਸੇ ਲਿਖੀ ਤੇ ਸੁਣਾਈ ਗੱਲ ਨੂੰ ਹੂ-ਬ-ਹੂ ਆਪਣੇ ਹਿਰਦੇ ਵਿਚ ਉਕਰ ਸਕਦਾ ਹੈ ਤਾਂ ਫਿਰ ਗੁਰਬਾਣੀ ਦੇ ਸ਼ਬਦ ਸਾਡੇ ਮਨ ਤੇ ਹਿਰਦੇ ਵਿਚ ਕਿਉਂ ਉਲੀਕੇ ਨਹੀਂ ਜਾਂਦੇ? ਇਸ ਦਾ ਕਾਰਨ ਇਹ ਹੈ ਕਿ ਪਹਿਲਾਂ ਤਾਂ ਅਸੀਂ ਬਾਣੀ ਪੜ੍ਹਦੇ ਹੀ ਨਹੀਂ, ਜੇ ਪੜ੍ਹਦੇ ਵੀ ਹਾਂ ਤਾਂ ਓਪਰੇ ਮਨੋਂ ਤਾਂ ਸਾਡੇ ਕੰਨ ਉਸ ਨੂੰ ਸੁਣਦੇ ਹੀ ਨਹੀਂ, ਜੇ ਪੜ੍ਹ ਜਾਂ ਸੁਣ ਵੀ ਲਈਏ ਤਾਂ ਉਸ ਨੂੰ ਮੰਨਦੇ ਨਹੀਂ, ਜੇ ਮੰਨ ਵੀ ਲਈਏ ਤਾਂ ਉਸ ਦੇ ਅਮਲ ਨਹੀਂ ਕਰਦੇ। ਸੋ, ਅਸਲ ਗੱਲ ਤਾਂ ਇਹ ਹੈ ਕਿ ਜਿੰਨਾ ਚਿਰ ਅਸੀਂ ਗੁਰਬਾਣੀ ਦੇ ਹੁਕਮਾਂ 'ਤੇ ਅਮਲ ਨਹੀਂ ਕਰਦੇ, ਓਨਾ ਚਿਰ ਅਸੀਂ ਅਕਾਲ ਪੁਰਖ ਤਕ ਪਹੁੰਚ ਨਹੀਂ ਕਰ ਸਕਾਂਗੇ। ਜਿਵੇਂ:

**ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥**
**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥**

*(ਧਨਾਸਰੀ ਮ: ੪, ਅੰਗ ੬੬੯)*

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥**

*(ਵਾਰ ਵਡਹੰਸੁ, ਮ: ੩, ਅੰਗ ੫੯੪)*

ਅਰਥਾਤ, ਸਤਿਗੁਰਾਂ ਦੇ ਕੇਵਲ ਦਰਸ਼ਨ ਕਰਨ ਦਾ ਕੋਈ ਲਾਭ ਨਹੀਂ ਹੋ

ਸਕਦਾ, ਜਿੰਨਾ ਚਿਰ ਗੁਰਬਾਣੀ ਦੇ ਫ਼ੁਰਮਾਨ ਨਾ ਮੰਨੇ ਜਾਣ ਤੇ ਉਨ੍ਹਾਂ ਅਨੁਸਾਰ ਆਪਣਾ ਅਸਲੀ ਜੀਵਨ ਨਾ ਬਣਾਇਆ ਜਾਵੇ। ਗੁਰਬਾਣੀ ਰੂਪ ਗੁਰੂ ਦੀ ਇਹ ਵਡਿਆਈ ਹੈ ਕਿ ਆਉਣ ਵਾਲੇ ਸਮੇਂ ਵਿਚ ਜੋ ਵਰਤਣਾ ਹੈ, ਉਸ ਬਾਰੇ ਸੋਝੀ ਦੇ ਰਹੇ ਹਨ। ਵੇਲੇ ਸਿਰ ਕਿਸੇ ਗੱਲ ਦੀ ਖ਼ਬਰ ਹੋ ਜਾਣੀ, ਇਕ ਭਾਰੀ ਤਾਕਤ ਹੈ, ਜੋ ਭਟਕ ਰਹੇ ਮਨੁੱਖੀ ਜੀਵਾਂ ਨੂੰ ਸਿੱਧੇ ਰਾਹ 'ਤੇ ਪਾ ਸਕਦੀ ਹੈ। ਬਾਣੀ ਸਾਨੂੰ (ਗ਼ਫ਼ਲਤ) ਨੀਂਦ ਤੋਂ ਜਗਾ ਕੇ ਦੱਸ ਰਹੀ ਹੈ ਕਿ ਲੋਕਾਂ ਦੇ ਵੈਰੀ ਤਾਂ ਬਾਹਰ ਤੋਂ ਆਉਂਦੇ ਹਨ, ਪਰ ਸਾਡੇ ਵੈਰੀ ਸਾਡੇ ਅੰਦਰ ਬੈਠੇ ਹਨ। ਘਰ ਦੇ ਸ਼ਤਰੂ ਦੀ ਖ਼ਬਰ ਲੱਗਣੀ ਬੜੀ ਕਠਿਨ ਹੈ, ਪਰ ਇਹ ਬਾਣੀ ਦੀ ਵਡਿਆਈ ਹੈ ਕਿ ਉਸ ਨੇ ਸ਼ਤਰੂ ਤੇ ਮਿੱਤਰ ਦਾ ਪਾਜ ਉਘੇੜ ਦਿੱਤਾ ਹੈ। ਇਨ੍ਹਾਂ ਵੈਰੀਆਂ 'ਤੇ ਵਿਜੈ ਪਾਉਣ ਲਈ ਤੇ ਆਪਣੇ ਭਲੇ ਲਈ ਸਾਡਾ ਹੁਣ ਫ਼ਰਜ਼ ਬਣਦਾ ਹੈ ਕਿ ਬਾਣੀ ਨੂੰ ਪ੍ਰਤੱਖ ਗੁਰੂ ਸਮਝ ਕੇ ਪਿਆਰ, ਸਤਿਕਾਰ ਤੇ ਸ਼ਰਧਾ ਨਾਲ ਪੜ੍ਹੀਏ, ਮੰਨੀਏ ਤੇ ਉਸ ਦੇ ਹੁਕਮਾਂ ਅਨੁਸਾਰ ਚੱਲੀਏ। ਬਾਣੀ ਪੜ੍ਹਦਿਆਂ ਗੁਰੂ ਸਾਡੇ ਅੰਦਰ ਵੱਸਦਾ ਹੈ ਤੇ ਜਦੋਂ ਗੁਰੂ ਕੋਲ ਹੋਵੇ ਤਾਂ ਫਿਰ ਹੋਰ ਕਿਸੇ ਦਾ ਉਥੇ ਕੀ ਕੰਮ ?

ਗੁਰਬਾਣੀ ਗੁਰੂ ਦੇ ਬਚਨ ਹਨ, ਜਿਨ੍ਹਾਂ ਰਾਹੀਂ ਸਾਨੂੰ ਆਪਣੇ ਜੀਵਨ ਦੀ ਸੋਝੀ ਮਿਲੀ ਹੈ। ਪਰ ਜੇ ਅਸੀਂ ਉਸ ਮਿਲੀ ਹੋਈ ਸੋਝੀ ਦੀ ਵਰਤੋਂ ਨਹੀਂ ਕਰਦੇ ਤਾਂ ਸਾਡੀ ਹਾਲਤ ਉਸ ਵਿਅਕਤੀ ਵਾਂਗ ਹੋਵੇਗੀ ਜਿਸ ਨੇ ਆਪਣਾ ਮਕਾਨ ਉਸਾਰਦਿਆਂ, ਮਕਾਨ ਦੇ ਚੜ੍ਹਦੇ ਪਾਸੇ ਬੂਹੇ ਤੇ ਬਾਰੀਆਂ ਰੱਖ ਤਾਂ ਲਈਆਂ ਤਾਂ ਜੋ ਮਕਾਨ ਵਿਚ ਵੱਸਦਿਆਂ ਹਵਾ ਤੇ ਧੁੱਪ ਆਦਿ ਦਾ ਲਾਭ ਮਿਲ ਸਕੇ, ਪਰ ਜੇ ਉਹ ਇਸ ਮਕਾਨ ਦੀਆਂ ਬਾਰੀਆਂ ਅਤੇ ਬੂਹੇ ਬੰਦ ਹੀ ਰੱਖਦਾ ਹੈ ਤਾਂ ਇਸ ਤਰ੍ਹਾਂ ਉਸ ਨੂੰ ਧੁੱਪ ਜਾਂ ਹਵਾ ਦਾ ਲਾਭ ਨਹੀਂ ਮਿਲ ਸਕੇਗਾ। ਠੀਕ ਏਸੇ ਤਰ੍ਹਾਂ ਹੀ ਜੋ ਮਨੁੱਖ ਗੁਰਦੁਆਰੇ ਜਾਂ ਸਾਧ ਸੰਗਤ ਵਿਚ ਜਾ ਕੇ ਸਰੀਰ ਰੂਪੀ ਮਕਾਨ ਦੇ ਕੰਨ ਖੋਲ੍ਹ ਕੇ, ਗੁਰੂ ਦੀ ਸਿੱਖਿਆ ਨੂੰ ਨਹੀਂ ਸੁਣਦਾ, ਅੱਖਾਂ ਵਿਚ ਪਿਆਰ ਸਤਿਕਾਰ ਕਰ ਕੇ ਸ਼ਰਧਾ ਨਾਲ ਗੁਰੂ ਦੇ ਦਰਸ਼ਨ ਨਹੀਂ ਕਰਦਾ, ਮਨ ਨੂੰ ਟਿਕਾਓ ਵਿਚ ਲਿਆ ਕੇ ਸਾਧ ਸੰਗਤ ਵਿਚ ਨਹੀਂ ਬੈਠਦਾ, ਗੁਰੂ ਬਚਨਾਂ ਨੂੰ ਮਨ ਵਿਚ ਵਸਾ ਕੇ ਉਨ੍ਹਾਂ 'ਤੇ ਅਮਲ ਨਹੀਂ ਕਰਦਾ ਅਤੇ ਹੱਥਾਂ ਪੈਰਾਂ ਨਾਲ ਗੁਰੂ-ਘਰ ਦੀ ਸੇਵਾ ਨਹੀਂ ਕਰਦਾ ਤਾਂ ਅਜਿਹਾ ਮਨੁੱਖ, ਗੁਰੂ ਮਹਾਰਾਜ ਨੇ ਜੋ ਸਿੱਖਿਆ ਸਾਨੂੰ ਦਿੱਤੀ ਹੈ, ਉਸ ਦਾ ਲਾਭ ਨਹੀਂ ਉਠਾ ਸਕਦਾ। ਅਸੀਂ ਗੁਰੂ ਦਾ ਹੁਕਮ ਮੰਨ ਕੇ ਹੀ ਉਸ ਨੂੰ ਪਿਆਰੇ ਲੱਗ ਸਕਦੇ ਹਾਂ, ਕਿਉਂਕਿ ਗੁਰੂ ਹੀ ਹੈ ਜੋ ਹਲਤ-ਪਲਤ ਵਿਚ ਸਾਡੀ ਰੱਖਿਆ ਕਰ ਸਕਦਾ ਹੈ। ਇਸ ਪ੍ਰਥਾਇ ਇਕ ਸਾਖੀ ਹੈ ਕਿ ਗੁਰੂ ਆਪਣੇ ਸਿੱਖ ਦੀ ਲੋਕ-ਪਰਲੋਕ ਵਿਚ ਕਿਸ ਤਰ੍ਹਾਂ ਸਹਾਇਤਾ ਕਰਦਾ ਹੈ ?

ਮੰਡੀ ਦਾ ਰਾਜਾ, ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਸ਼ਨਾਂ ਲਈ ਆਇਆ। ਉਹ ਗੁਰੂ ਦੀ ਬਾਣੀ ਪੜ੍ਹਿਆ ਕਰਦਾ ਸੀ ਤੇ ਗੁਰੂ-ਘਰ ਦਾ ਬਹੁਤ ਸ਼ਰਧਾਵਾਨ ਸੀ। ਹੇਠ ਲਿਖੀ ਬਾਣੀ ਦੀ ਪੰਕਤੀ ਬਾਰੇ ਉਸ ਨੂੰ ਸ਼ੰਕਾ ਪੈਦਾ ਹੋਇਆ:

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥**

*(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੩੭)*

ਤੇ ਇਸ ਸ਼ੰਕੇ ਦੀ ਨਵਿਰਤੀ ਲਈ ਰਾਜੇ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ! ਜੋ ਕੁਝ ਅਕਾਲ ਪੁਰਖ ਨੇ ਲੇਖ ਵਿਚ ਲਿਖ ਦਿੱਤਾ ਹੈ, ਜੇ ਸੋਈ ਹੋਣਾ ਹੈ ਤਾਂ ਸਤਿਗੁਰਾਂ ਦਾ ਇਸ ਵਿਚ ਕੀ ਦਖ਼ਲ ਹੋਵੇਗਾ? ਭਾਗਾਂ ਵਾਲੇ ਰਾਜੇ ਨੇ ਰਹੱਸ ਵਾਲਾ ਸਵਾਲ ਸਤਿਗੁਰਾਂ ਪਾਸ ਕੀਤਾ, ਫਿਰ ਨਾਲ ਹੀ ਪੁੱਛਿਆ ਕਿ ਸਤਿਗੁਰਾਂ ਦੀ ਸ਼ਰਨ ਲੈਣ ਤੇ ਅਸੀਸਾਂ ਲੈਣ ਦਾ ਕੀ ਅਰਥ ਹੋਵੇਗਾ? ਰਾਜੇ ਦੇ ਇਸ ਸ਼ੰਕੇ ਨੂੰ ਦੂਰ ਕਰਨ ਲਈ ਸਤਿਗੁਰਾਂ ਇਕ ਕੌਤਕ ਰਚ ਕੇ ਰਾਜੇ ਦਾ ਸ਼ੰਕਾ ਇਸ ਤਰ੍ਹਾਂ ਦੂਰ ਕੀਤਾ ਕਿ ਰਾਜਾ ਜਦ ਰਾਤ ਨੂੰ ਸੁੱਤਾ ਤਾਂ ਉਸ ਨੂੰ ਇਕ ਭਿਆਨਕ ਸੁਪਨਾ ਆਇਆ, ਜਿਸ ਵਿਚ ਰਾਜੇ ਨੇ ਡਿੱਠਾ ਕਿ ਉਹ ਆਪਣਾ ਰਾਜ ਭੋਗ ਕੇ ਬਿਰਧ ਹੋ ਕੇ ਮਰ ਗਿਆ ਤੇ ਮਰਨ ਉਪਰੰਤ ਉਸ ਨੂੰ ਆਪਣੇ ਕੀਤੇ ਕਰਮਾਂ ਅਨੁਸਾਰ, ਜਿਵੇਂ ਲੋਕ ਕਹਾਵਤ ਹੈ, 'ਤਪੋਂ ਰਾਜ, ਰਾਜੋਂ ਨਰਕ' ਅਰਥਾਤ ਰਾਜੇ ਨੇ ਇਕ ਚੰਡਾਲ ਦੇ ਘਰ ਜਨਮ ਲਿਆ। ਉਥੇ ਵੱਡਾ ਹੋਇਆ, ਵਿਆਹਿਆ, ਧੀਆਂ ਪੁੱਤਰ ਹੋਏ, ਕੰਮ-ਕਾਜ ਕੀਤੇ, ਦੁਖ-ਸੁਖ ਭੋਗੇ ਤੇ ਚੰਡਾਲ ਦਾ ਜਨਮ ਬਿਤਾ ਕੇ ਫੇਰ ਮਰ ਗਿਆ। ਜਦ ਸੁਪਨੇ ਤੋਂ ਰਾਜੇ ਦੀ ਜਾਗ ਖੁੱਲ੍ਹੀ ਤਾਂ ਵੇਖਿਆ ਕਿ ਇਹ ਤਾਂ ਸਾਰਾ ਸੁਪਨਾ ਹੀ ਸੀ, ਜੋ ਉਸ ਨੂੰ ਬਹੁਤ ਭਿਆਨਕ ਲੱਗਾ। ਅਗਲੇ ਦਿਨ ਸਤਿਗੁਰਾਂ ਰਾਜੇ ਨੂੰ ਕਹਿ ਭੇਜਿਆ ਕਿ ਆਪ ਸ਼ਿਕਾਰ 'ਤੇ ਚੱਲੋ, ਅਸੀਂ ਵੀ ਆਪ ਦੇ ਨਾਲ ਚੱਲਾਂਗੇ। ਸੋ ਸਤਿਗੁਰਾਂ ਦੇ ਚੋਜ ਸਮਝ ਕੇ ਰਾਜਾ ਸ਼ਿਕਾਰ ਨੂੰ ਚੱਲ ਪਿਆ। ਸਤਿਗੁਰੂ ਵੀ ਨਾਲ ਗਏ। ਸ੍ਰੀ ਅੰਮ੍ਰਿਤਸਰ ਦੇ ਨੇੜੇ ਜਿਥੇ ਅੱਜ-ਕੱਲ੍ਹ ਗੁਰੂ ਕਾ ਬਾਗ਼ (ਪਿੰਡ ਘੁੱਕੇਵਾਲੀ) ਹੈ, ਰਾਜਾ ਸ਼ਿਕਾਰ ਖੇਡਦਾ ਖੇਡਦਾ, ਸ਼ਿਕਾਰ ਪਿੱਛੇ ਉਥੇ ਜਾ ਪੁੱਜਾ। ਪਰ ਸਤਿਗੁਰੂ ਜਾਣੀ-ਜਾਣ, ਜਿਨ੍ਹਾਂ ਨੇ ਇਹ ਕੌਤਕ ਰਚਿਆ ਸੀ, ਕੁਝ ਪਿੱਛੇ ਰਹੇ ਤੇ ਇਕ ਥਾਂ ਕੁਝ ਸਮਾਂ ਠਹਿਰ ਗਏ। ਰਾਜਾ ਜਦੋਂ ਸ਼ਿਕਾਰ ਪਿੱਛੇ ਜਾਂਦਾ ਥੱਕ ਗਿਆ ਤਾਂ ਰੁਕ ਕੇ ਘੋੜੇ ਤੋਂ ਉਤਰ ਖਲੋਤਾ। ਘੋੜਾ ਕਿਸੇ ਰੁੱਖ ਨਾਲ ਬੰਨ੍ਹ ਕੇ ਪਾਣੀ ਪੀਣ ਦਾ ਫ਼ਿਕਰ ਕਰਨ ਲੱਗਾ। ਇੰਨੇ ਨੂੰ ਕੁਝ ਹਰੀਜਨਾਂ ਦੇ ਬੱਚੇ ਜੋ ਕੋਲ ਖੇਡ ਰਹੇ ਸਨ, ਰਾਜੇ ਕੋਲ ਆ ਗਏ। ਉਨ੍ਹਾਂ ਰਾਜੇ ਨੂੰ ਵੇਖਿਆ ਤੇ ਸਿਵਾਣਿਆ ਕਿ ਇਹ ਤਾਂ ਉਨ੍ਹਾਂ ਦਾ ਪਿਤਾ ਹੈ, ਜੋ ਮਰ ਗਿਆ ਸੀ। ਉਨ੍ਹਾਂ ਖ਼ਿਆਲ ਕੀਤਾ ਕਿ ਉਨ੍ਹਾਂ ਦਾ ਪਿਤਾ ਮਰਨ ਦੇ ਬਹਾਨੇ ਮੂਰਛਾ

ਖਾ ਕੇ ਘਰ ਤੋਂ ਨਿਕਲ ਗਿਆ ਹੋਣਾ ਹੈ ਤੇ ਕਿਤੇ ਜਾ ਕੇ ਏਡਾ ਸ਼ਾਹੂਕਾਰ ਬਣ ਗਿਆ ਹੈ। ਗੱਲ ਕੀ, ਉਹ ਪਿੰਡ ਜਾ ਕੇ ਆਪਣੇ ਸਾਰੇ ਘਰ ਵਾਲਿਆਂ ਨੂੰ ਨਾਲ ਲੈ ਆਏ, ਨਾਲ ਪਿੰਡ ਦੇ ਪਤਵੰਤੇ ਵੀ ਆ ਗਏ ਤੇ ਰਾਜੇ ਨੂੰ ਘੇਰ ਖਲੋਤੇ। ਪਿੰਡ ਦੇ ਸਾਰੇ ਲੋਕਾਂ ਸਹੀ ਕੀਤਾ ਕਿ ਇਹ ਤਾਂ ਸਾਡੇ ਪਿੰਡ ਦਾ ਫਲਾਂ ਫਲਾਂ ਆਦਮੀ ਹੈ, ਜੋ ਕੰਮਾਂ-ਕਾਜਾਂ ਤੋਂ ਡਰਦਾ ਭੱਜ ਗਿਆ ਸੀ ਤੇ ਹੁਣ ਸ਼ਾਹੂਕਾਰ ਬਣ ਬੈਠਾ ਹੈ। ਹੁਣ ਇਸ ਨੂੰ ਫੜ ਲਵੋ, ਜਾਣ ਨਾ ਦਿਓ ਤਾਂ ਜੋ ਆਪਣੇ ਪਰਿਵਾਰ ਦੀ ਸੇਵਾ ਕਰੇ। ਰਾਜੇ ਪਾਸੋਂ ਘੋੜਾ ਤੇ ਤਲਵਾਰ ਖੋਹ ਲਏ। ਰਾਜੇ ਨੂੰ ਇਹ ਵੇਖ ਕੇ ਰਾਤ ਵਾਲਾ ਸੁਪਨਾ ਯਾਦ ਆਇਆ। ਉਸ 'ਤੇ ਇਕ ਰੰਗ ਆਵੇ ਤੇ ਇਕ ਰੰਗ ਜਾਵੇ। ਉਹ ਬਹੁਤ ਵਿਆਕੁਲ ਹੋਇਆ ਕਿ ਇਹ ਕੀ ਬਣ ਗਿਆ ਹੈ ? ਕੀ ਹੁਣ ਰਾਜੇ ਨੂੰ ਅਜਿਹਾ ਆਦਮੀ ਬਣ ਕੇ ਰਹਿਣਾ ਪਵੇਗਾ ? ਇਹ ਕੈਦ ਕੀਕੂੰ ਕੱਟੀ ਜਾਵੇਗੀ ? ਏਸੇ ਖ਼ਿਆਲ ਵਿਚ ਵਿਆਕੁਲ ਹੋ ਰਿਹਾ ਸੀ ਕਿ ਸਤਿਗੁਰੂ ਵੀ ਉਥੇ ਅੱਪੜ ਗਏ।

ਸਾਰੇ ਪਿੰਡ ਦੇ ਲੋਕ ਦੌੜੇ ਦੌੜੇ ਆਏ ਤੇ ਸਤਿਗੁਰਾਂ ਨੂੰ ਡੰਡੌਤ ਬੰਦਨਾ ਕਰ ਕੇ ਆਖਣ ਲੱਗੇ ਕਿ ਸੱਚੇ ਪਾਤਿਸ਼ਾਹ ਜੀ ! ਆਪ ਭਲੇ ਸਮੇਂ ਸਿਰ ਆ ਗਏ ਹੋ, ਸਾਡਾ ਨਿਆਉਂ ਕਰੋ ਜੀ ! ਆਪ ਦੀਨ-ਦੁਨੀਆਂ ਦੇ ਮਾਲਕ ਹੋ, ਜੋ ਕਹੋਗੇ ਅਸੀਂ ਮੰਨਾਂਗੇ। ਇਹ ਸਾਡਾ ਆਦਮੀ ਹੈ, ਘਰ ਦੇ ਕੰਮ ਤੋਂ ਡਰਦਾ ਭੱਜ ਗਿਆ ਸੀ ਤੇ ਕਿਤੇ ਜਾ ਕੇ ਅਮੀਰ ਬਣ ਗਿਆ ਹੈ। ਹੁਣ ਸਾਨੂੰ ਪੜਤਲੇ ਲਾਉਂਦਾ ਹੈ ਕਿ ਮੈਂ ਰਾਜਾ ਹਾਂ। ਬਾਲ ਬੱਚੇ ਵੱਖ ਰੋਣ ਕਿ ਸਤਿਗੁਰੂ ਜੀ ! ਸਾਡਾ ਬਾਪੂ ਸਾਨੂੰ ਵਾਪਸ ਦਿਵਾ ਦਿਓ। ਇਸਤਰੀ ਕਹੇ, ਹੁੰਦੇ-ਸੁੰਦੇ ਪਤੀ ਦੇ ਮੈਂ ਛੁੱਟੜ ਹੋ ਕੇ ਕਿਵੇਂ ਵੱਸਾਂ ? ਰਾਜਾ ਵੱਖ ਬੇਨਤੀ ਕਰੇ ਕਿ ਸਤਿਗੁਰੂ ਜੀ ! ਮੈਨੂੰ ਇਸ ਬਿਪਤਾ ਤੋਂ ਛੁਡਾਉ।



ਸਤਿਗੁਰਾਂ ਸਭਨਾਂ ਨੂੰ ਧੀਰਜ ਦੇ ਕੇ ਆਖਿਆ ਕਿ ਪਹਿਲਾਂ ਇਹ ਦੱਸੋ ਕਿ ਤੁਹਾਡਾ ਆਦਮੀ ਮਰ ਗਿਆ ਸੀ ਜਾਂ ਨਹੀਂ ? ਸਾਰੇ ਪਿੰਡ ਵਾਸੀਆਂ ਕਿਹਾ ਕਿ ਸਾਡਾ ਆਦਮੀ ਮਰ ਤਾਂ ਠੀਕ ਹੀ ਗਿਆ ਸੀ, ਪਰ ਉਹ ਇਸ ਦਾ ਬਹਾਨਾ ਸੀ ਜੋ ਹੁਣ ਸਾਹਮਣੇ ਦਿੱਸ ਰਿਹਾ ਹੈ। ਸਤਿਗੁਰਾਂ ਪੁੱਛਿਆ ਕਿ ਤੁਸਾਂ ਉਸ ਦੇ ਮੁਰਦੇ ਸਰੀਰ ਨੂੰ ਦੱਬਿਆ ਸੀ ਜਾਂ ਸਾੜਿਆ ਸੀ ? ਤਾਂ ਉੱਤਰ ਮਿਲਿਆ ਕਿ ਉਸ ਨੂੰ ਦੱਬਿਆ ਗਿਆ ਸੀ। ਤਾਂ ਫਿਰ ਸਤਿਗੁਰਾਂ ਕਿਹਾ ਕਿ ਭਾਈ ! ਜੇ ਇਹ ਤੁਹਾਡਾ ਆਦਮੀ ਹੈ ਤਾਂ ਫਿਰ ਕਬਰ ਵਿੱਚੋਂ ਭੱਜ ਗਿਆ ਹੋਵੇਗਾ, ਜਿਸ ਤਰ੍ਹਾਂ ਆਪ ਕਹਿ ਰਹੇ ਹੋ। ਸਾਰਿਆਂ ਨੇ ਕਿਹਾ ਕਿ ਹਾਂ ਜੀ, ਮਰਨ ਦਾ ਬਹਾਨਾ ਬਣਾ ਕੇ ਕਬਰ ਵਿੱਚੋਂ ਭੱਜ ਗਿਆ ਜਾਪਦਾ ਹੈ। ਸਤਿਗੁਰਾਂ ਕਿਹਾ ਕਿ ਇਹ ਫ਼ੈਸਲਾ ਹੁਣ ਅਸੀਂ ਉਹ ਕਬਰ ਵੇਖ ਕੇ ਹੀ ਕਰਾਂਗੇ। ਗੱਲ ਕੀ, ਸਾਰੇ ਪਿੰਡ ਦੇ ਆਦਮੀ ਸਤਿਗੁਰਾਂ ਨਾਲ ਉਸ ਕਬਰ 'ਤੇ ਗਏ। ਕਬਰ ਪੁੱਟੀ ਗਈ।

ਰਾਜੇ ਦਾ ਕਲੇਜਾ ਧੜਕ ਰਿਹਾ ਸੀ ਕਿ ਪਤਾ ਨਹੀਂ ਹੁਣ ਕੀ ਬਣੇਗਾ, ਪਰ ਉਸ ਕਬਰ ਵਿਚ ਉਹ ਮੁਰਦਾ ਸਰੀਰ ਮਿਲ ਗਿਆ, ਜਿਸ ਦੀ ਨੁਹਾਰ ਰਾਜੇ ਦੀ ਸ਼ਕਲ ਨਾਲ ਮਿਲਦੀ ਸੀ। ਜਦੋਂ ਘਰਦਿਆਂ ਅਤੇ ਪਿੰਡ ਵਾਸੀਆਂ ਨੇ ਕਬਰ ਵਿਚ ਮੁਰਦਾ ਪ੍ਰਤੱਖ ਵੇਖ ਲਿਆ ਤਾਂ ਉਨ੍ਹਾਂ ਦੀ ਤਸੱਲੀ ਹੋ ਗਈ ਕਿ ਇਹ ਕੋਈ ਹੋਰ ਆਦਮੀ ਹੈ, ਕੇਵਲ ਦੋਵਾਂ ਦਾ ਮੁਹਾਂਦਰਾ ਹੀ ਮਿਲਦਾ ਹੈ। ਇਸ ਤਰ੍ਹਾਂ ਤਸੱਲੀ ਕਰ ਕੇ ਸਤਿਗੁਰਾਂ ਰਾਜੇ ਦੀ ਖ਼ਲਾਸੀ ਕਰਵਾਈ। ਰਾਜਾ ਤੇ ਸਤਿਗੁਰੂ ਵਾਪਸ ਸ੍ਰੀ ਅੰਮ੍ਰਿਤਸਰ ਆ ਗਏ। ਅਗਲੇ ਦਿਨ ਰਾਜਾ ਸਤਿਗੁਰਾਂ ਦੇ ਦਰਬਾਰ ਪੁੱਜਾ ਤੇ ਫੇਰ ਸਤਿਗੁਰਾਂ ਉਹੋ 'ਦਖਣੀ ਓਅੰਕਾਰੁ' ਦੇ ਸ਼ਬਦ ਦੀ ਪੰਕਤੀ ਪੜ੍ਹੀ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥**

ਰਾਜਾ ਹੁਣ ਸਮਝ ਗਿਆ ਕਿ ਇਹ ਸਾਰਾ ਕੌਤਕ ਉਸ ਦੇ ਪ੍ਰਥਾਏ ਸੀ। ਭਾਵੇਂ ਉਸ ਦਾ ਲੇਖ ਏਸੇ ਤਰ੍ਹਾਂ ਲਿਖਿਆ ਸੀ, ਪਰ ਸਮਰੱਥ ਸਤਿਗੁਰਾਂ ਨੇ ਇਸ ਦਾ ਭੁਗਤਾਨ ਕੁਝ ਸੁਪਨੇ ਵਿਚ ਤੇ ਕੁਝ ਪ੍ਰਤੱਖ ਸਮੇਂ ਵਿਚ ਕਰਵਾ ਦਿੱਤਾ ਤੇ ਝਲਕ ਮਾਤਰ ਵਿਚ ਹੀ ਇਕ ਜਨਮ ਬਿਤਾ ਦਿੱਤਾ। ਜਿਸ ਕਰਨੀ ਦੇ ਸਤਿਗੁਰੂ ਸਮਰੱਥ ਹਨ, ਅਰਥਾਤ ਸਤਿਗੁਰੂ ਲਿਖੇ ਗਏ ਲੇਖਾਂ ਨੂੰ ਵੀ ਬਦਲ ਸਕਦੇ ਹਨ। ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਹੇ ਰਾਜਾ! ਆਪ ਦੇ ਮਸਤਕ ਵਿਚ ਲਿਖਿਆ ਲੇਖ ਜੋ ਤੁਸਾਂ ਚੰਡਾਲ ਦੇ ਘਰ ਜਨਮ ਲੈ ਕੇ ਭੋਗਣਾ ਸੀ, ਅਰਥਾਤ ਤੁਹਾਡੇ ਕਰਮਾਂ ਅਨੁਸਾਰ ਤੁਹਾਨੂੰ ਹਰੀਜਨਾਂ ਦੇ ਘਰ ਜਨਮ ਮਿਲਣਾ ਸੀ, ਜੋ ਸੁਪਨੇ ਵਿਚ ਘੜੀ-ਪਲ ਹੋ ਕੇ ਬੀਤ ਗਿਆ ਹੈ। ਸੋ, ਇਹ ਸਭ ਪ੍ਰਤਾਪ ਸ਼ਰਧਾਵਾਨਾਂ ਦੇ ਗੁਰੂ ਦੀ ਸ਼ਰਨ ਆਉਣ 'ਤੇ ਉਨ੍ਹਾਂ ਦੇ ਹੁਕਮਾਂ ਵਿਚ ਚੱਲ ਕੇ ਨਾਮ-ਸਿਮਰਨ ਕਰਨ ਦਾ ਹੈ। ਜਿਵੇਂ ਕਿ ਮੋਹਰ, ਜਿਸ ਦੇ ਅੱਖਰ ਭਾਵੇਂ ਪੁੱਠੇ ਹੁੰਦੇ ਹਨ ਪਰ ਜਦੋਂ ਉਸ ਨੂੰ ਕਾਗਜ਼ 'ਤੇ ਲਾ ਦਿਓ ਤਾਂ ਸਿੱਧੇ ਹੋ ਕੇ ਪੜ੍ਹੇ ਜਾਂਦੇ ਹਨ, ਇਹ ਸਤਿਗੁਰਾਂ ਵਿਚ ਸ਼ਕਤੀ ਹੈ ਕਿ ਉਹ ਆਪਣੇ ਸਿੱਖਾਂ ਸੇਵਕਾਂ ਦੇ ਮਾੜੇ ਲੇਖ ਬਦਲ ਕੇ ਚੰਗੇ ਕਰ ਦਿੰਦੇ ਹਨ ਤੇ ਉਨ੍ਹਾਂ ਦੀ ਸੂਲੀ ਦੀ ਸਜ਼ਾ ਦੇ ਥਾਂ ਸੂਲ (ਕੰਡਾ) ਹੋ ਨਿਬੜਦੀ ਹੈ ਤੇ ਏਸੇ ਤਰ੍ਹਾਂ ਹੀ ਸਤਿਗੁਰੂ ਆਪਣੇ ਪਿਆਰਿਆਂ ਨੂੰ ਨਾਮ-ਸਿਮਰਨ ਭਜਨ ਬੰਦਗੀ ਕਰਵਾ ਕੇ ਪਰਮਾਤਮਾ ਨਾਲ ਮੁੜ ਮੇਲ ਦਿੰਦੇ ਹਨ।

ਤਾਂ ਤੇ ਗੁਰੂ-ਪਿਆਰਿਓ, ਗੁਰੂ ਵਾਲੇ ਬਣ ਕੇ, ਨਾਮ-ਸਿਮਰਨ ਕਰ ਕੇ ਪਰਮਾਤਮਾ ਨਾਲੋਂ ਸਾਡੀ ਟੁੱਟੀ ਆਤਮਾ, ਜੋ ਦੁਖ ਕਸ਼ਟ ਸਹਾਰ ਰਹੀ ਹੈ, ਨੂੰ ਮੁੜ ਗੁਰੂ ਕਿਰਪਾ ਦੁਆਰਾ ਪਰਮਾਤਮਾ ਨਾਲ ਮਿਲਾਉਣ ਦਾ ਯਤਨ ਕਰੋ ਜੀ।

ਅਸੀਂ ਅੰਤ ਹਾਂ, ਵਾਹਿਗੁਰੂ ਅਕਾਲ ਪੁਰਖ ਅਨੰਤ ਹੈ, ਭਾਵ ਸਾਡਾ ਆਦਿ ਤੇ ਅੰਤ ਹੈ, ਸਾਡਾ ਸਰੀਰ ਤੇ ਦ੍ਰਿਸ਼ਟਮਾਨ ਸਭ ਸੰਸਾਰ ਨਾਸ਼ਵਾਨ ਹੈ ਪਰ ਅਕਾਲ

ਪੁਰਖ ਵਾਹਿਗੁਰੂ ਸਦਾ ਰਹਿਣ ਵਾਲਾ ਹੈ। ਜਿਸ ਤਰ੍ਹਾਂ ਇਕ ਛਿਨ ਛਿਨ ਕਰਕੇ, ਘੜੀਆਂ, ਪਹਿਰ, ਦਿਨ, ਹਫ਼ਤੇ, ਮਹੀਨੇ ਤੇ ਸਾਲਾਂ ਦਾ ਲੰਮਾ ਸਮਾਂ ਬਣ ਜਾਂਦਾ ਹੈ, ਏਸੇ ਤਰ੍ਹਾਂ ਲਗਾਤਾਰ ਬਾਣੀ ਪੜ੍ਹਨ, ਸਿਮਰਨ ਕਰਨ, ਸਾਧਸੰਗਤ ਕਰਨ ਤੇ ਰੋਜ਼ ਦੇ ਛਿਨ ਛਿਨ ਸਮੇਂ ਦੀ ਸੰਭਾਲ ਨੂੰ ਜੋੜਨ ਨਾਲ, ਸਾਨੂੰ ਅੰਤ ਵਾਲਿਆਂ ਨੂੰ ਅਨੰਤ ਨਾਲ ਮਿਲਣ ਲਈ ਇਕ ਲੜੀ ਰੂਪੀ ਪੁਲ, ਇਸ ਭਵਸਾਗਰ 'ਤੇ ਬਣ ਜਾਂਦਾ ਹੈ, ਜਿਸ ਰਾਹੀਂ ਮਨੁੱਖ ਨੂੰ ਇਸ ਸੰਸਾਰ ਰੂਪੀ ਭਵਸਾਗਰ ਤੋਂ ਪਾਰ ਹੋਣ ਲਈ ਰਸਤਾ ਮਿਲ ਜਾਂਦਾ ਹੈ ਤੇ ਵਾਹਿਗੁਰੂ ਪਾਸ ਪੁੱਜਣ ਵਾਲੀ ਦੂਰੀ ਦੀ ਵਿੱਥ ਨੇੜੇ ਹੋ ਜਾਂਦੀ ਹੈ। ਸੋ, ਜਿਸ ਨੇ ਸਾਈਂ ਅਕਾਲ ਪੁਰਖ ਦੇ ਮਿਲਾਪ ਦੀ ਸੋਧ ਆਪਣੇ ਅੰਦਰ ਬੰਨ੍ਹ ਲਈ ਤੇ ਉਸ ਦੀ ਪ੍ਰਾਪਤੀ ਦੀ ਰੁਚੀ ਅੰਦਰ ਬਣਾ ਲਈ, ਇਸ ਰੁਚੀ ਨੂੰ ਵਧਾ ਕੇ ਵਾਹਿਗੁਰੂ ਨਾਲ ਹਿੱਤ ਬਣਾ ਲਿਆ, ਹਿੱਤ ਨੂੰ ਵਧਾ ਕੇ ਵਾਹਿਗੁਰੂ ਪ੍ਰੇਮ ਬਣਾ ਲਿਆ ਤੇ ਇਸ ਤਰ੍ਹਾਂ ਜਿਸ ਨੇ ਪਰਮ ਪੁਰਖ ਪਰਮੇਸ਼ਰ ਨਾਲ ਪ੍ਰੇਮ ਕੀਤਾ, ਉਸ ਨੂੰ ਪਰਮੇਸ਼ਰ ਦਾ ਮਿਲਾਪ ਹੋ ਗਿਆ।

ਜਿਸ ਤਰ੍ਹਾਂ ਗੁਰੂ ਮਹਾਰਾਜ ਆਪਣੇ ਸਿੱਖਾਂ ਸੇਵਕਾਂ 'ਤੇ ਕਿਰਪਾ ਦ੍ਰਿਸ਼ਟੀ ਕਰ ਕੇ ਉਨ੍ਹਾਂ ਦੀ ਹਲਤ-ਪਲਤ ਸਹਾਇਤਾ ਕਰਦੇ ਹਨ, ਏਸੇ ਤਰ੍ਹਾਂ ਸਿੱਖਾਂ ਸੇਵਕਾਂ ਵਾਸਤੇ ਵੀ, ਗੁਰੂ ਪ੍ਰੀਤੀ ਬਾਰੇ ਮਹਾਂਪੁਰਸ਼ਾਂ ਵੱਲੋਂ ਕੁਝ ਨਿਯਮ ਬਣਾਏ ਹੋਏ ਹਨ, ਜਿਨ੍ਹਾਂ ਨਿਯਮਾਂ 'ਤੇ ਚੱਲ ਕੇ ਹੀ ਸਤਿਗੁਰਾਂ ਦੀ ਮਿਹਰ ਬਖ਼ਸ਼ਸ਼ ਦਾ ਕੋਈ ਪਾਤਰ ਬਣ ਸਕਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਗੁਰੂ ਕੇ ਸਿੱਖਾਂ ਸੰਬੰਧੀ ਉਨ੍ਹਾਂ ਦੇ ਜੀਵਨ ਪ੍ਰਤੀ ਕਸੌਟੀ ਬਾਰੇ ਆਪਣੀ ਬਾਰ੍ਹਵੀਂ ਵਾਰ ਵਿਚ ਲਿਖਿਆ ਹੈ ਕਿ ਜੋ ਆਪਣੇ ਆਪ ਨੂੰ ਗੁਰੂ ਕਾ ਸਿੱਖ ਅਖਵਾਉਂਦਾ ਹੈ, ਉਹ ਆਪਣੇ ਜੀਵਨ ਬਾਰੇ, ਆਪ ਨੂੰ ਇਸ ਕਸੌਟੀ 'ਤੇ ਪਰਖ ਕਰ ਲਵੇ ਕਿ ਉਸ ਦੀ ਅਵਸਥਾ ਕਿਥੋਂ ਤਕ ਇਸ ਕਸੌਟੀ 'ਤੇ ਪੂਰੀ ਉਤਰਦੀ ਹੈ। ਅਸੀਂ ਭਾਵੇਂ ਸਾਰੇ ਆਪਣੇ ਆਪ ਨੂੰ ਗੁਰੂ ਕੇ ਸਿੱਖ ਅਖਵਾਉਂਦੇ ਹਾਂ, ਪਰ ਅਸਾਂ ਕਦੇ ਇਹ ਨਹੀਂ ਸੋਚਿਆ ਕਿ ਕੀ ਗੁਰੂ ਦੀਆਂ ਨਜ਼ਰਾਂ ਵਿਚ, ਗੁਰੂ ਸਾਨੂੰ ਸਿੱਖ ਸਮਝਦਾ ਹੈ ਜਾਂ ਨਹੀਂ:

**ਬੀਸ ਬਿਸਵੇ ਗੁਰ ਕਾ ਮਨੁ ਮਾਨੈ॥**
**ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ॥**

*(ਗਉੜੀ ਸੁਖਮਨੀ ਮ: ੫, ਅੰਗ ੨੮੭)*

ਨਾਲ ਹੀ ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਫ਼ੁਰਮਾਨ:

**ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ ਜਾਇ ਜਿਨਾ ਗੁਰੁ ਦਰਸਨੁ ਡਿਠਾ॥**
**ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ ਪੈਰੀ ਪੈ ਗੁਰ ਸਭਾ ਬਹਿਠਾ॥**
**ਬਲਿਹਾਰੀ ਤਿੰਨ੍ਹਾਂ ਗੁਰ ਸਿੱਖਾਂ ਗੁਰਮਤਿ ਬੋਲ ਬੋਲਦੇ ਮਿਠਾ॥**
**ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ ਪੁਤ੍ਰ ਮਿਤ੍ਰ ਗੁਰਭਾਈ ਇਠਾ॥**

ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ ਗੁਰ ਸੇਵਾ ਜਾਣਨਿ ਅਭਿਰਿਠਾ॥
ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ ਆਪਿ ਤਰੇ ਤਾਰੇਨਿ ਸਰਿਠਾ॥
ਗੁਰਸਿਖ ਮਿਲਿਆ ਪਾਪ ਪਣਿਠਾ॥੧॥੧੨॥

ਕੁਰਬਾਣੀ ਤਿਨਾਂ ਗੁਰ ਸਿਖਾਂ ਪਿਛਲ ਰਾਤੀ ਉਠਿ ਬਹੰਦੇ॥
ਕੁਰਬਾਣੀ ਤਿਨਾ ਗੁਰ ਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ॥
ਕੁਰਬਾਣੀ ਤਿਨਾ ਗੁਰ ਸਿਖਾਂ ਹੁਇ ਇਕ ਮਨਿ ਗੁਰ ਜਾਪੁ ਜਪੰਦੇ॥
ਕੁਰਬਾਣੀ ਤਿਨਾ ਗੁਰ ਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ॥
ਕੁਰਬਾਣੀ ਤਿਨਾ ਗੁਰ ਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ॥
ਕੁਰਬਾਣੀ ਤਿਨਾ ਗੁਰ ਸਿਖਾਂ ਮਨ ਮੇਲੀ ਕਰਿ ਮੇਲਿ ਮਿਲੰਦੇ॥
ਕੁਰਬਾਣੀ ਤਿਨਾ ਗੁਰ ਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ॥
ਗੁਰ ਸੇਵਾ ਫਲੁ ਸੁਫਲੁ ਫਲੰਦੇ॥੨॥੧੨॥

ਹਉ ਤਿਸੁ ਵਿਟਹੁ ਵਾਰਿਆ ਹੋਂਦੈ ਤਾਣਿ ਸੁ ਹੋਇ ਨਿਤਾਣਾ॥
ਹਉ ਤਿਸੁ ਵਿਟਹੁ ਵਾਰਿਆ ਹੋਂਦੈ ਮਾਣਿ ਜੁ ਰਹੈ ਨਿਮਾਣਾ॥
ਹਉ ਤਿਸੁ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ॥
ਹਉ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ॥
ਹਉ ਤਿਸੁ ਵਿਟਹੁ ਵਾਰਿਆ ਗੁਰਮੁਖੁ ਮਾਰਗ ਦੇਖਿ ਲੁਭਾਣਾ॥
ਹਉ ਤਿਸੁ ਵਿਟਹੁ ਵਾਰਿਆ ਚਲਣ ਜਾਣਿ ਜੁਗਤਿ ਮਿਹਮਾਣਾ॥
ਦੀਨ ਦੁਨੀ ਦਰਗਹ ਪਰਵਾਣਾ॥੩॥੧੨॥

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ॥
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ॥
ਹਉ ਤਿਸੁ ਘੋਲਿ ਘੁਮਾਇਆ ਪਰਦਰਬੈ ਨੋ ਹਥੁ ਨ ਲਾਵੈ॥
ਹਉ ਤਿਸੁ ਘੋਲਿ ਘੁਮਾਇਆ ਪਰਨਿੰਦਾ ਸੁਣਿ ਆਪੁ ਹਟਾਵੈ॥
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ॥
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ॥
ਗੁਰਮੁਖਿ ਸੋਈ ਸਹਜਿ ਸਮਾਵੈ॥੪॥੧੨॥

ਪਿਛਲ ਰਾਤੀ ਜਾਗਣਾ ਨਾਮੁ ਦਾਨੁ ਇਸਨਾਨੁ ਦਿੜ੍ਹਾਏ॥
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੇ ਭਲਾ ਮਨਾਏ॥
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ॥
ਘਾਲਿ ਖਾਇ ਸੁਕ੍ਰਿਤ ਕਰੈ ਵਡਾ ਹੋਇ ਨ ਆਪੁ ਗਣਾਏ॥
ਸਾਧ ਸੰਗਤਿ ਮਿਲਿ ਗਾਵਦੇ ਰਾਤਿ ਦਿਹੈ ਨਿਤ ਚਲਿ ਚਲਿ ਜਾਏ॥
ਸਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੈ ਮਨ ਪਰਚਾਏ॥
ਆਸਾ ਵਿਚਿ ਨਿਰਾਸੁ ਵਲਾਏ॥੧੫॥੨੮॥

ਗੁਰਮੁਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ॥
ਗੁਰ ਕੈ ਬਚਨ ਉਚਾਰਿਕੈ ਧ੍ਰਮਸਾਲਾ ਦੀ ਸੁਰਤਿ ਕਰੰਦਾ॥
ਸਾਧ ਸੰਗਤਿ ਵਿਚਿ ਜਾਇਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ॥
ਸੰਕਾ ਮਨਹੁੰ ਮਿਟਾਇਕੈ ਗੁਰੁ ਸਿਖਾਂ ਦੀ ਸੇਵ ਕਰੰਦਾ॥
ਕਿਰਤ ਵਿਰਤ ਕਰਿ ਧਰਮ ਦੀ ਲੈ ਪਰਸਾਦ ਆਨਿ ਵਰਤੰਦਾ॥
ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪ ਖਵੰਦਾ॥
ਕਲੀਕਾਲ ਪਰਗਾਸ ਕਰਿ ਗੁਰੂ ਚੇਲਾ ਚੇਲਾ ਗੁਰ ਸੰਦਾ॥
ਗੁਰਮੁਖ ਗਾਡੀ ਰਾਹੁ ਚਲੰਦਾ॥੧੧॥੪੦॥

ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜਿਨ੍ਹਾਂ ਨੇ ਗੁਰਸਿੱਖ-ਰਹਿਣੀ ਸੰਬੰਧੀ ਹੇਠ ਲਿਖੇ ਅਨੁਸਾਰ ਹੁਕਮਨਾਮਾ ਬਖ਼ਸ਼ਿਆ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

*(ਗਉੜੀ ਕੀ ਵਾਰ ਮ: ੪, ਅੰਗ ੩੦੫-੩੦੬)*

ਦਸਮੇਸ਼ ਪਿਤਾ ਨੇ ਅਜਿਹੇ ਗੁਰਸਿੱਖਾਂ ਨੂੰ ਖ਼ਾਲਸਾ ਕਹਿ ਕੇ ਆਪਣੇ ਰੂਪ ਨਾਲ ਹੀ ਮਿਲਾ ਲਿਆ, ਅਰਥਾਤ :

ਖ਼ਾਲਸਾ ਮੇਰੋ ਰੂਪ ਹੈ ਖ਼ਾਸ॥
ਖ਼ਾਲਸੇ ਮਹਿ ਹੌ ਕਰੌ ਨਿਵਾਸ॥
ਖ਼ਾਲਸਾ ਅਕਾਲ ਪੁਰਖ ਕੀ ਫ਼ੌਜ॥
ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥
ਜਬ ਲਗ ਖ਼ਾਲਸਾ ਰਹੇ ਨਿਆਰਾ॥
ਤਬ ਲਗ ਤੇਜ ਦੀਉ ਮੈਂ ਸਾਰਾ॥

**ਜਬ ਇਹ ਗਹੈ ਬਿਪਰਨ ਕੀ ਰੀਤ॥**
**ਮੈਂ ਨ ਕਰੋਂ ਇਨ ਕੀ ਪ੍ਰਤੀਤ॥** *(ਸਰਬਲੋਹ ਗ੍ਰੰਥ ਵਿੱਚੋਂ)*

ਸੋ, ਅਜਿਹੇ ਖ਼ਾਲਸੇ ਨਾਲ ਦਸਮੇਸ਼ ਪਿਤਾ ਅਥਾਹ ਪਿਆਰ ਕਰਦੇ ਸਨ। ਉਨ੍ਹਾਂ ਸਿੰਘਾਂ ਨਾਲ ਪਿਆਰ ਭਰੇ ਬਚਨ ਕਰਦੇ ਫ਼ੁਰਮਾਇਆ ਕਿ ਜੋ ਸਿੱਖ ਕੇਵਲ ਇਕ ਅਕਾਲ ਪੁਰਖ ਦੀ ਹੀ ਟੇਕ ਧਾਰੀ ਰੱਖੇ ਤੇ ਹੋਰ ਕਿਸੇ ਦੀ ਟੇਕ ਨਾ ਰੱਖੇ, ਦੁਨਿਆਵੀ ਆਸਾ-ਮਨਸਾ ਤਿਆਗ ਕੇ ਜਗ 'ਤੇ ਨਿਰਾਸਾ ਰਹੇ, ਉਹ ਖ਼ਾਲਸਾ ਹੈ। ਖ਼ਾਲਸੇ ਦਾ ਕੰਮ ਪੁੰਨਯ ਕਰਮ ਕਰਨੇ, ਆਚਰਣ ਉੱਚਾ-ਸੁੱਚਾ ਰੱਖਣਾ, ਇਕ ਅਕਾਲ ਪੁਰਖ ਦੇ ਪਿਆਰ ਵਿਚ ਰਹਿਣਾ, ਉਸ ਦਾ ਨਾਮ ਹਿਰਦੇ ਵਿਚ ਵਸਾਉਣਾ, ਇਹ ਖ਼ਾਲਸੇ ਲਈ ਨਿਯਮ ਹਨ। ਸਤਿਗੁਰਾਂ ਨੇ ਹੋਰ ਫ਼ੁਰਮਾਇਆ ਕਿ ਅਸਾਂ ਖ਼ਾਲਸੇ ਦੇ ਸਾਰੇ ਗਹਿਣੇ ਭੰਨ ਕੇ, ਉਸ ਨੂੰ ਨਾਮ ਜਪਣਾ, ਅਕਾਲ ਪੁਰਖ 'ਤੇ ਟੇਕ ਰੱਖਣੀ, ਅਕਾਲ ਪੁਰਖ 'ਤੇ ਪੂਰਨ ਭਰੋਸਾ ਰੱਖਣਾ ਅਤੇ ਅਕਾਲ ਪੁਰਖ ਨਾਲ ਪੂਰਨ ਪ੍ਰੇਮ ਕਰਨ ਦੀ ਜੁਗਤੀ ਸਿਖਾ ਕੇ ਇਕ ਹੱਸ ਰੂਪੀ ਗਹਿਣਾ ਘੜਾ ਕੇ ਖ਼ਾਲਸੇ ਦੇ ਗਲ ਪਾ ਦਿੱਤਾ ਹੈ। ਖ਼ਾਲਸਾ ਇਸ ਦਾ ਧਾਰਨੀ ਹੋ ਕੇ ਗੋਰਾਂ, ਮੜ੍ਹੀਆਂ, ਮੱਠਾਂ ਮਠੋਲਿਆਂ ਨੂੰ ਨਹੀਂ ਪੂਜੇਗਾ, ਨਾ ਰੋਜ਼ੇ, ਵਰਤ ਆਦਿ ਕਠਿਨ ਕੰਮਾਂ ਵਿਚ ਫਸੇਗਾ। ਇਸ ਦਾ ਵਰਤ ਕੇਵਲ ਇਕ ਅਕਾਲ ਪੁਰਖ 'ਤੇ ਭਰੋਸਾ ਹੋਵੇਗਾ। ਇਸ ਦੀ ਅਰਦਾਸ ਅਤੇ ਸੁੱਖਣਾ, ਵਾਹਿਗੁਰੂ ਅਕਾਲ ਪੁਰਖ ਪਾਸੋਂ ਹੀ ਪੂਰੀ ਹੋਵੇਗੀ। ਤੀਰਥ, ਵਾਹਿਗੁਰੂ ਦਾ ਨਾਮ ਹੋਵੇਗਾ। ਇਸ ਦਾ ਸੰਜਮ, ਆਚਰਨ ਦੀ ਸ਼ੁੱਧਤਾ ਹੋਵੇਗੀ। ਇਸ ਦਾ ਤਪ, ਹਰੀ ਜਸ ਕੀਰਤਨ ਹੋਵੇਗਾ ਤੇ ਇਸ ਦੀ ਦਇਆ, ਜੀਵ ਦਇਆ ਹੋਵੇਗੀ।

ਸਿੰਘਾਂ ਫੇਰ ਬੇਨਤੀ ਕੀਤੀ ਕਿ ਨਿਰਗੁਣ ਸਰੂਪ ਅਕਾਲ ਪੁਰਖ ਨਾਲ ਨੇਹੁ ਪਿਆਰ, ਟੇਕ, ਆਸਰਾ ਬੜੀ ਕਠਿਨ ਗੱਲ ਹੈ। ਇਹ ਕਿਸ ਤਰ੍ਹਾਂ ਪ੍ਰਾਪਤ ਹੋ ਸਕੇਗੀ ? ਤਾਂ ਫ਼ੁਰਮਾਨ ਹੋਇਆ ਕਿ ਸਿਮਰਨ ਦਾ ਤਰੀਕਾ ਅਸਾਂ ਗੁਰਸਿੱਖਾਂ ਨੂੰ ਸਿਖਾ ਦਿੱਤਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਥ ਦਾ ਮੂਲ ਇਹੋ ਤੁਰਿਆ ਆ ਰਿਹਾ ਹੈ, ਜਿਸ ਨੂੰ 'ਜਪੁ' ਕਹਿੰਦੇ ਹਨ। ਖ਼ਾਲਸਾ ਵਾਹਿਗੁਰੂ ਨੂੰ ਜਗਦੀ ਜੋਤਿ ਸਮਝੇਗਾ, ਉਸ ਨੂੰ ਨਿਸ-ਬਾਸਰ ਜਪੇਗਾ। ਇਸ ਜਾਪ ਕਾਰਨ ਖ਼ਾਲਸੇ ਦੇ ਹਿਰਦੇ ਵਿਚ ਉਸ ਜਗਦੀ ਜੋਤਿ ਦੀ ਹੋਂਦ ਦਾ ਭਾਵ ਟਿਕ ਜਾਵੇਗਾ, ਖ਼ਾਲਸੇ ਦਾ ਮਨ ਇਸ ਲਗਾਤਾਰੀ ਅਕਾਲ ਪੁਰਖ ਦੀ ਹੋਂਦ ਦੇ ਭਾਵ ਵਿਚ ਅਸਥਿਤ ਹੋ ਜਾਵੇਗਾ, ਜੋ ਉਸ ਦਾ ਪਰਮੇਸ਼ਰ ਦਾ ਜਪੁ ਸਿਮਰਨ ਬਣ ਜਾਵੇਗਾ। ਇਸ ਪਰਮੇਸ਼ਰ ਦੀ ਹੋਂਦ 'ਪਰਮੇਸ਼ਰ ਹੈ', ਦਾ ਲਗਾਤਾਰੀ ਭਾਵ ਹੋਣ ਤੇ ਖ਼ਾਲਸੇ ਦੇ ਸਿਦਕ, ਭਰੋਸੇ, ਪਰਤੀਤ ਨੂੰ ਵਾਹਿਗੁਰੂ ਆਪ ਕਿਰਪਾ ਕਰ ਕੇ ਵਾਹਿਗੁਰੂ ਪ੍ਰੇਮ ਬਣਾ ਦੇਵੇਗਾ ਤੇ ਇਹ ਪ੍ਰੇਮ ਵਾਹਿਗੁਰੂ ਨਾਲ ਲਗਾਤਾਰੀ ਪ੍ਰੇਮ ਬਣ ਜਾਵੇਗਾ, ਇਉਂ ਖ਼ਾਲਸੇ ਪੁਰਖ ਦੇ ਹਿਰਦੇ ਵਿਚ ਪੂਰਨ ਪੁਰਖ ਦੀ

ਪੂਰਨ ਜੋਤਿ ਜਗ ਪਵੇਗੀ। ਐਸੇ ਪੁਰਖ ਨੂੰ ਅਸਾਂ 'ਖ਼ਾਲਸਾ' ਕਿਹਾ ਹੈ, ਖ਼ਾਲਸੇ ਦੀ ਪਰਖ ਇਸ ਕਸੌਟੀ 'ਤੇ ਲਾਇਆਂ ਕੀਤੀ ਜਾ ਸਕੇਗੀ। ਅਜਿਹਾ ਖ਼ਾਲਸਾ ਫੇਰ ਜਦੋਂ ਵੀ, ਜੋ ਕੁਝ ਚਾਹੇਗਾ, ਉਸ ਦਾ ਸੰਕਲਪ ਅਕਾਲ ਪੁਰਖ ਪੂਰਾ ਕਰੇਗਾ।

*[ਭਾਈ ਵੀਰ ਸਿੰਘ, ਕਲਗ਼ੀਧਰ ਚਮਤਕਾਰ 'ਚੋਂ]*

## (ਘ) ਗੁਰੂ ਦਾ ਹੁਕਮ ਕਿਵੇਂ ਮੰਨਣਾ ਹੈ ?

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀਵਾਂ ਦਾ ਕਲਿਆਣ ਕਰਦੇ ਵਿਚਰ ਰਹੇ ਸਨ। ਰਸਤੇ ਵਿਚ ਆਪ ਜੀ ਨੂੰ ਇਕ ਸਿੱਖ ਮਿਲਿਆ, ਜਿਸ ਨੇ ਸਤਿਗੁਰਾਂ ਦਾ ਅਦਬ-ਸਤਿਕਾਰ ਕੀਤਾ ਤੇ ਫੇਰ ਬੇਨਤੀ ਕੀਤੀ ਕਿ ਹੇ ਮਹਾਰਾਜ ! ਗੁਰੂ ਕੀ ਸਿੱਖੀ ਚੰਗੀ ਹੈ ਜਾਂ ਫ਼ਕੀਰੀ ? ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਦਾ ਜੀਵਾਂ ਨੂੰ ਸਮਝਾਉਣ ਦਾ ਤਰੀਕਾ ਅਨੋਖਾ ਹੀ ਸੀ, ਉਨ੍ਹਾਂ ਉਸ ਸਿੱਖ ਨੂੰ ਇਕ ਹੁਕਮਨਾਮਾ ਲਿਖ ਦਿੱਤਾ ਤੇ ਕਿਹਾ ਕਿ ਇਹ ਸਾਡਾ ਹੁਕਮਨਾਮਾ ਫਲਾਂ ਫਲਾਂ ਪਿੰਡ ਲੈ ਜਾ, ਉਥੇ ਸਾਡਾ ਇਕ ਸਿੱਖ ਰਹਿੰਦਾ ਹੈ। ਉਸ ਨੂੰ ਇਹ ਹੁਕਮਨਾਮਾ ਦੇ ਦੇਣਾ ਤੇ ਓਨਾ ਚਿਰ ਉਸ ਪਾਸੋਂ ਕੁਝ ਖਾਣਾ ਪੀਣਾ ਨਹੀਂ, ਜਿੰਨਾ ਚਿਰ ਉਹ ਇਸ ਹੁਕਮਨਾਮੇ ਦੀ ਪਾਲਣਾ ਨਾ ਕਰ ਦੇਵੇ। ਉਹ ਸਿੱਖ ਸਤਿਗੁਰਾਂ ਦੇ ਦੱਸੇ ਅਨੁਸਾਰ ਉਸ ਪਿੰਡ ਚਲਾ ਗਿਆ ਤੇ ਏਸੇ ਤਰ੍ਹਾਂ ਪੁੱਛ-ਪੁਛਾ ਕੇ ਉਸ ਸਿੱਖ ਦੇ ਘਰ ਪੁੱਜ ਗਿਆ। ਉਸ ਸਿੱਖ ਨੇ ਆਏ ਸਿੱਖ ਦਾ ਆਦਰ-ਸਤਿਕਾਰ ਕੀਤਾ, ਪਰ ਘਰੋਂ ਇਹ ਸਿੱਖ ਬਹੁਤ ਨਿਰਧਨ ਸੀ। ਜੇ ਰਾਤ ਕੁਝ ਜੁੜਦਾ ਸੀ ਤਾਂ ਦਿਨੇ ਨਹੀਂ ਸੀ ਮਿਲਦਾ, ਜੇ ਦਿਨੇ ਜੁੜਦਾ ਸੀ ਤਾਂ ਰਾਤ ਨੂੰ ਨਹੀਂ ਸੀ ਜੁੜਦਾ। ਫੇਰ ਵੀ ਜੋ ਕੁਝ ਘਰ ਵਿਚ ਸੀ, ਉਸ ਅਨੁਸਾਰ ਆਏ ਸਿੱਖ ਨੂੰ ਜਲ-ਪਾਣੀ, ਪ੍ਰਸ਼ਾਦਾ ਛਕਣ ਲਈ ਬੇਨਤੀ ਕੀਤੀ। ਉਸ ਸਿੱਖ ਨੇ ਸਤਿਗੁਰਾਂ ਦੇ ਹੁਕਮ ਅਨੁਸਾਰ ਹੁਕਮਨਾਮਾ ਪਹਿਲਾਂ ਹੀ ਉਸ ਸਿੱਖ ਨੂੰ ਦੇ ਦਿੱਤਾ, ਜਿਸ ਵਿਚ ਲਿਖਿਆ ਸੀ ਕਿ ਹੇ ਭਾਈ ਸਿੱਖਾ ! ਦੋ ਸੌ ਰੁਪਈਆ ਇਸ ਹੁਕਮਨਾਮੇ ਦੀ ਭੇਟ ਕਰਨੀ ਤੇ ਪੰਜਾਹ ਰੁਪਈਏ ਇਸ ਆਏ ਸਿੱਖ ਨੂੰ ਦੇਣੇ। ਫਿਰ ਨਾਲ ਹੀ ਕਿਹਾ ਕਿ ਸਤਿਗੁਰਾਂ ਦਾ ਹੁਕਮ ਹੈ ਕਿ ਰੁਪਈਏ ਲੈ ਕੇ ਫੇਰ ਕੁਝ ਛਕਣਾ ਹੈ। ਇਸ ਗ੍ਰਹਿਸਤੀ ਸਿੱਖ ਪਾਸ ਘਰ ਤਾਂ ਪਹਿਲਾਂ ਹੀ ਕੁਝ ਨਹੀਂ ਸੀ, ਸਤਿਗੁਰਾਂ ਦੇ ਹੁਕਮਾਂ ਦੀ ਪਾਲਣਾ ਕਿਵੇਂ ਕੀਤੀ ਜਾਵੇ ? ਇਸ ਬਾਰੇ ਉਸ ਨੇ ਆਪਣੀ ਪਤਨੀ ਨਾਲ ਵਿਚਾਰ ਕੀਤੀ ਤਾਂ ਉਸ ਦੀ ਆਗਿਆਕਾਰ ਪਤਨੀ ਨੇ ਕਿਹਾ ਕਿ ਸਵਾਮੀ ! ਤੁਸੀਂ ਫ਼ਿਕਰ ਕਿਉਂ ਕਰਦੇ ਹੋ ? ਫਲਾਂ ਫਲਾਂ ਸ਼ਾਹੂਕਾਰ ਸਾਡੀ ਪੁੱਤਰੀ ਦੇ ਵਿਆਹੁਣ ਲਈ ਇਕ ਹਜ਼ਾਰ ਰੁਪਈਆ ਜੋ ਦਿੰਦਾ ਹੈ ਤੇ ਜਦੋਂ ਸਾਡਾ ਤਨ, ਮਨ, ਧਨ ਤੇ ਪੁੱਤਰੀ ਸਭ ਗੁਰੂ ਦੇ ਹੀ ਹਨ ਤਾਂ ਆਪਣੀ ਪੁੱਤਰੀ ਨੂੰ ਢਾਈ ਸੌ ਰੁਪਈਏ ਵਿਚ ਸ਼ਾਹੂਕਾਰ ਨਾਲ ਵਿਆਹ ਕੇ, ਗੁਰੂ ਸਾਹਿਬ

ਦੇ ਹੁਕਮ ਦੀ ਤੁਰੰਤ ਪਾਲਣਾ ਕਰ ਕੇ ਗੁਰੂ ਸਾਹਿਬ ਦੀਆਂ ਖ਼ੁਸ਼ੀਆਂ ਲਈਏ। ਤਦ ਉਹ ਗ੍ਰਹਿਸਤੀ ਸਿੱਖ ਝਟ-ਪਟ ਉਸ ਸ਼ਾਹੂਕਾਰ ਪਾਸ ਗਿਆ ਤੇ ਆਪਣੀ ਪੁੱਤਰੀ ਦਾ ਰਿਸ਼ਤਾ ਉਸ ਨਾਲ ਕਰ ਕੇ ਢਾਈ ਸੌ ਰੁਪਈਏ ਲੈ ਆਇਆ। ਸ਼ਾਹੂਕਾਰ ਕਹੇ ਕਿ ਭਾਈ! ਮੈਂ ਤਾਂ ਤੁਹਾਨੂੰ ਇਕ ਹਜ਼ਾਰ ਰੁਪਈਆ ਦਿੰਦਾ ਹਾਂ, ਤੁਸੀਂ ਢਾਈ ਸੌ ਰੁਪਈਏ ਕਿਉਂ ਲੈਂਦੇ ਹੋ? ਉਸ ਸਿੱਖ ਨੇ ਕਿਹਾ ਕਿ ਸ਼ਾਹ ਜੀ! ਸਾਨੂੰ ਕੇਵਲ ਢਾਈ ਸੌ ਰੁਪਈਏ ਦੀ ਹੀ ਲੋੜ ਹੈ ਤੇ ਢਾਈ ਸੌ ਰੁਪਈਏ ਲਿਆ ਕੇ, ਦੋ ਸੌ ਰੁਪਈਏ ਹੁਕਮਨਾਮੇ ਦੀ ਭੇਟ ਕੀਤੇ ਤੇ ਪੰਜਾਹ ਰੁਪਈਏ ਉਸ ਸਿੱਖ ਨੂੰ ਦੇ ਕੇ ਪ੍ਰਸ਼ਾਦਾ-ਪਾਣੀ ਛਕਾ ਕੇ ਵਿਦਾ ਕੀਤਾ। ਵਿਦਾਇਗੀ ਸਮੇਂ ਉਸ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਕਿਹਾ ਕਿ ਸਾਡੇ ਧੰਨ ਭਾਗ ਹਨ, ਜੋ ਗੁਰੂ ਸਾਹਿਬ ਦੇ ਹੁਕਮਨਾਮੇ ਕਾਰਨ ਆਪ ਦੇ ਦਰਸ਼ਨ ਹੋਏ ਹਨ।

ਜਦੋਂ ਉਹ ਸਿੱਖ ਰਸਤੇ ਵਿਚ ਵਾਪਸ ਜਾ ਰਿਹਾ ਸੀ ਤਾਂ ਰਸਤੇ ਵਿਚ ਉਸ ਨੇ ਇਕ ਫ਼ਕੀਰ ਸਮਾਧੀ ਲਾਈ ਬੈਠਾ ਵੇਖਿਆ। ਉਹ ਸਿੱਖ ਵੀ ਕੁਝ ਸਮਾਂ ਉਸ ਫ਼ਕੀਰ ਪਾਸ ਬੈਠ ਗਿਆ। ਇੰਨੇ ਨੂੰ ਇਕ ਸੌਦਾਗਰ ਉਥੇ ਆਇਆ ਤੇ ਇਕ ਥਾਲ ਪ੍ਰਸ਼ਾਦ ਦਾ ਫ਼ਕੀਰ ਅੱਗੇ ਰੱਖ ਕੇ ਮੱਥਾ ਟੇਕਿਆ ਤੇ ਇਕ ਦੁਸ਼ਾਲਾ ਫ਼ਕੀਰ ਦੇ ਤਨ ਉੱਤੇ ਪਾਇਆ ਤੇ ਚਲਾ ਗਿਆ। ਕੁਝ ਸਮੇਂ ਪਿੱਛੋਂ ਇਕ ਹੋਰ ਮੁਸਾਫ਼ਰ ਆਇਆ, ਉਸ ਨੇ ਪ੍ਰਸ਼ਾਦ ਵਾਲਾ ਥਾਲ ਵੀ ਚੁੱਕ ਲਿਆ ਤੇ ਫ਼ਕੀਰ ਉੱਤੋਂ ਦੁਸ਼ਾਲਾ ਵੀ ਲਾਹ ਕੇ ਲੈ ਗਿਆ। ਪਰ ਉਸ ਫ਼ਕੀਰ ਨੇ ਨਾ ਤਾਂ ਇਹ ਚੀਜ਼ਾਂ ਦੇਣ ਵਾਲੇ ਨੂੰ ਕੋਈ ਅਸੀਸ ਦਿੱਤੀ, ਨਾ ਹੀ ਖੋਹ ਕੇ ਲੈ ਜਾਣ ਵਾਲੇ ਨੂੰ ਕੋਈ ਬਦ-ਅਸੀਸ ਦਿੱਤੀ ਤੇ ਹਰਖ-ਸ਼ੋਕ ਤੋਂ ਨਿਆਰਾ ਰਿਹਾ।



ਜਦ ਇਸ ਸਿੱਖ ਨੂੰ ਅੱਗੇ ਜਾਂਦੇ ਰਸਤੇ ਵਿਚ ਰਾਤ ਪੈ ਗਈ ਤਾਂ ਉਹ ਜੰਗਲ ਵਿਚ ਇਕ ਬ੍ਰਿਛ ਹੇਠ ਆਰਾਮ ਕਰਨ ਲੱਗ ਪਿਆ। ਉਸ ਬ੍ਰਿਛ 'ਤੇ ਦੋ ਪੰਛੀ ਰਹਿੰਦੇ ਸਨ। ਇਨ੍ਹਾਂ ਪੰਛੀਆਂ ਸੋਚਿਆ ਕਿ ਰਾਤ ਦਾ ਸਮਾਂ ਹੈ, ਕੋਈ ਅਭਿਆਗਤ ਆਇਆ ਹੈ, ਭੁੱਖਾ ਹੋਵੇਗਾ, ਉਸ ਦੀ ਸੇਵਾ ਕਰਨੀ ਬਣਦੀ ਹੈ। ਇਹ ਵਿਚਾਰ ਕੇ ਉਸ ਜੋੜਾ ਪਤੀ ਪਤਨੀ ਪੰਛੀਆਂ ਨੇ ਆਪਣਾ ਆਲ੍ਹਣਾ ਉਧੇੜ ਕੇ ਹੇਠਾਂ ਸੁੱਟ ਦਿੱਤਾ ਤੇ ਮਾਦਾ ਪੰਛੀ ਕਿਤੋਂ ਧੁਖਦੀ ਅੱਗ ਦਾ ਤੀਲਾ ਲੈ ਆਈ ਤੇ ਕੱਖਾਂ 'ਤੇ ਸੁੱਟ ਦਿੱਤਾ। ਉਸ ਸਿੱਖ ਨੇ ਹੋਰ ਕੱਖ ਇਕੱਠੇ ਕਰ ਕੇ ਅੱਗ ਬਾਲੀ। ਜਦ ਅੱਗ ਦਾ ਭਾਂਬੜ ਬਲ ਗਿਆ ਤਾਂ ਮਾਦਾ ਪੰਛੀ ਨੇ ਧੂੰਏਂ ਵਿਚ ਛਾਲ ਮਾਰ ਦਿੱਤੀ ਤੇ ਅਭਿਆਗਤ ਲਈ ਭੁੱਜ ਕੇ ਉਸ ਦਾ ਭੋਜਨ ਬਣ ਗਈ। ਫਿਰ ਨਰ ਪੰਛੀ ਨੇ ਸੋਚਿਆ ਕਿ ਜਿਸ ਤਰ੍ਹਾਂ ਮੇਰੀ ਪਤਨੀ ਨੇ ਆਪਣਾ ਤਨ ਅਭਿਆਗਤ ਦੇ ਭੋਜਨ ਲਈ ਅੱਗ ਦੀ ਭੇਟ ਕਰ ਦਿੱਤਾ ਹੈ, ਹੁਣ ਮੈਂ ਵੀ ਜੀਅ ਕੇ ਕੀ ਕਰਨਾ ਹੈ? ਉਹ ਵੀ ਅੱਗ ਵਿਚ ਡਿੱਗ ਪਿਆ ਤੇ ਦੋਵੇਂ ਹੀ ਅਭਿਆਗਤ ਰਾਹੀ ਦਾ ਭੋਜਨ ਬਣ ਗਏ।

ਸਵੇਰ ਹੋਈ ਤਾਂ ਉਹ ਸਿੱਖ ਸਤਿਗੁਰਾਂ ਪਾਸ ਪੁੱਜਾ। ਜਦੋਂ ਸਤਿਗੁਰਾਂ ਪੁੱਛਿਆ ਕਿ ਸੁਣਾ ਭਾਈ! ਤੇਰੀ, ਤੇਰੇ ਪ੍ਰਸ਼ਨ ਬਾਰੇ ਨਿਸ਼ਾ ਹੋਈ ਹੈ ਕਿ ਨਹੀਂ? ਤਾਂ ਉਸ ਸਿੱਖ ਨੇ ਕਿਹਾ ਕਿ ਮਹਾਰਾਜ! ਆਪ ਧੰਨ ਹੋ ਤੇ ਧੰਨ ਆਪ ਦੇ ਸਿੱਖ ਹਨ ਤੇ ਸਾਰੀ ਵਾਰਤਾ ਗੁਰੂ ਜੀ ਨੂੰ ਕਹਿ ਸੁਣਾਈ। ਸਤਿਗੁਰੂ ਅੰਤਰਜਾਮੀ ਕਹਿਣ ਲੱਗੇ ਕਿ ਹੇ ਭਾਈ ਸਿੱਖਾ! ਇਹ ਸਮਝ ਲਵੋ, ਜੇ ਗ੍ਰਹਿਸਤੀ ਬਣਨਾ ਹੈ ਤਾਂ ਉਸ ਹੁਕਮਨਾਮਾ ਮੰਨਣ ਵਾਲੇ ਸਿੱਖ ਸਿੱਖਣੀ ਵਰਗਾ ਤੇ ਪੰਛੀ ਜੋੜੇ ਵਰਗਾ ਹੋਣਾ ਚਾਹੀਦਾ ਹੈ, ਜਿਨ੍ਹਾਂ ਨੇ ਆਪਣੇ ਵਿੱਤ ਤੋਂ ਬਾਹਰ ਜਾ ਕੇ ਗੁਰੂ ਸੇਵਾ ਲਈ ਆਪਣਾ ਤਨ-ਮਨ-ਧਨ ਅਰਪਨ ਕਰ ਦਿੱਤਾ। ਜੇ ਫ਼ਕੀਰ ਬਣਨਾ ਹੈ ਤਾਂ ਉਸ ਫ਼ਕੀਰ ਵਰਗਾ, ਜਿਸ ਨੂੰ ਦੁਨਿਆਵੀ ਪਦਾਰਥਾਂ ਦੀ ਕੋਈ ਲਾਲਸਾ ਨਹੀਂ, ਮਿਲ ਜਾਣ ਤਾਂ ਕੋਈ ਖ਼ੁਸ਼ੀ ਨਹੀਂ, ਜੇ ਖੁੱਸ ਜਾਣ ਤਾਂ ਕੋਈ ਦੁਖ ਨਹੀਂ। ਕੇਵਲ ਪ੍ਰਭੂ-ਭਗਤੀ ਵਿਚ ਲੀਨ ਹੋ ਕੇ ਸੰਸਾਰ ਨੂੰ ਭੁੱਲ ਬੈਠਾ ਹੈ। ਸਿੱਖ ਨੇ ਕਿਹਾ ਕਿ ਮਹਾਰਾਜ! ਇਹ ਤਾਂ ਦੋਵੇਂ ਹੀ ਕੰਮ ਔਖੇ ਹਨ। ਆਪ ਹੀ ਕਿਰਪਾ ਕਰੋ। ਤਾਂ ਸਤਿਗੁਰਾਂ ਫ਼ੁਰਮਾਇਆ ਕਿ ਭਾਈ! ਜੇ ਜੀਵਨ ਸਫਲ ਕਰਨਾ ਹੈ ਤਾਂ ਗੁਰੂ ਹੁਕਮ ਅਨੁਸਾਰ ਗੁਰੂ ਵਾਲੇ ਬਣ ਕੇ ਨਾਮ ਜਪਣਾ, ਨੇਕ ਕਿਰਤ ਕਰਨੀ ਤੇ ਨੇਕ ਕਿਰਤ ਰਾਹੀਂ ਕਮਾਇਆ ਧਨ ਵੰਡ ਕੇ ਛਕਣਾ ਤਾਂ ਤੇ ਇਸ ਮਰਯਾਦਾ ਨੂੰ ਆਪਣਾ ਜੀਵਨ ਆਧਾਰ ਬਣਾ ਕੇ ਜੀਵਨ ਸਫਲ ਕਰੋ ਜੀ।



*[ਭਾਈ ਬਾਲੇ ਵਾਲੀ ਜਨਮਸਾਖੀ 'ਚੋਂ]*

ਏਸੇ ਪ੍ਰਥਾਇ ਸਤਿਗੁਰੂ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਨੂੰ ਹੋਰ ਸਿੱਖਿਆ ਦਿੰਦੇ ਹਨ, ਅਰਥਾਤ:

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਿਰਾਜਮਾਨ ਸਨ। ਸੰਗਤਾਂ ਦਰਸ਼ਨਾਂ ਨੂੰ ਆਉਂਦੀਆਂ, ਦਰਸ਼ਨ ਕਰ ਕੇ ਨਿਹਾਲ ਹੁੰਦੀਆਂ। ਇਕ ਦਿਨ ਬਹੁਤ ਸਾਰੀਆਂ ਸੰਗਤਾਂ ਦਰਸ਼ਨਾਂ ਨੂੰ ਆਈਆਂ। ਗੁਰੂ ਮਹਾਰਾਜ ਦੇ ਦਰਸ਼ਨ ਕੀਤੇ, ਨਿਹਾਲ ਹੋਈਆਂ। ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਵੱਡੇ ਸਪੁੱਤਰ ਬਾਬਾ ਸ਼੍ਰੀ ਚੰਦ ਜੀ ਨੂੰ ਕਿਹਾ ਕਿ ਬੇਟਾ! ਸੰਗਤਾਂ ਆਈਆਂ ਨੂੰ ਕੁਝ ਛਕਾਉਣਾ ਹੈ। ਇਸ ਲਈ ਇਸ ਬ੍ਰਿਛ, ਜਿਸ ਥੱਲੇ ਆਪ ਬਿਰਾਜਮਾਨ ਸਨ, 'ਤੇ ਚੜ੍ਹ ਕੇ ਇਸ ਨੂੰ ਹਲੂਣਾ ਦਿਓ ਤਾਂ ਜੋ, ਜੋ ਮਠਿਆਈ ਆਦਿ ਇਸ ਬ੍ਰਿਛ ਤੋਂ ਡਿੱਗੇਗੀ, ਉਸ ਨਾਲ ਆਈਆਂ ਸੰਗਤਾਂ ਦੀ ਸੇਵਾ ਕੀਤੀ ਜਾਵੇ। ਤਾਂ ਬਾਬਾ ਸ਼੍ਰੀ ਚੰਦ ਜੀ ਮਹਾਰਾਜ ਨੇ ਸਤਿਗੁਰਾਂ ਨੂੰ ਉੱਤਰ ਦਿੱਤਾ ਕਿ ਸਤਿਕਾਰਯੋਗ ਪਿਤਾ ਜੀ! ਕਦੇ ਬ੍ਰਿਛਾਂ ਤੋਂ ਵੀ ਮਠਿਆਈਆਂ ਡਿੱਗੀਆਂ ਹਨ? ਮੇਰੇ ਤਾਂ ਮੰਨਣ ਵਿਚ ਇਹ ਗੱਲ ਨਹੀਂ ਆਉਂਦੀ, ਇਸ ਲਈ ਇਸ ਬ੍ਰਿਛ ਨੂੰ ਇਸ ਆਸ਼ੇ ਨਾਲ ਹਲੂਣਾ ਦੇਣਾ, ਮੈਂ ਤਾਂ ਠੀਕ ਨਹੀਂ ਸਮਝਦਾ। ਉਸ ਪਿੱਛੋਂ

ਸਤਿਗੁਰਾਂ ਆਪਣੇ ਛੋਟੇ ਸਪੁੱਤਰ ਬਾਬਾ ਲਖਮੀ ਦਾਸ ਜੀ ਨੂੰ ਅਜਿਹਾ ਕਰਨ ਲਈ ਕਿਹਾ, ਪਰ ਉਨ੍ਹਾਂ ਵੱਲੋਂ ਵੀ ਆਪਣੇ ਵੱਡੇ ਭਰਾਤਾ ਬਾਬਾ ਸ਼੍ਰੀ ਚੰਦ ਜੀ ਵਾਲਾ ਹੀ ਉੱਤਰ ਮਿਲਿਆ ਕਿ ਕਦੇ ਰੁੱਖਾਂ 'ਚੋਂ ਵੀ ਮਠਿਆਈ ਝੜੀ ਹੈ ? ਇਸ ਉਪਰੰਤ ਸਤਿਗੁਰਾਂ ਭਾਈ ਲਹਿਣਾ ਜੀ (ਧੰਨ ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਹੁਕਮ ਕੀਤਾ ਕਿ ਭਾਈ ਲਹਿਣਾ ਜੀ ! ਤੁਸੀਂ ਇਸ ਬ੍ਰਿਛ 'ਤੇ ਚੜ੍ਹ ਕੇ ਹਲੂਣਾ ਦਿਓ। ਤਾਂ ਭਾਈ ਲਹਿਣਾ ਜੀ ਝੱਟ ਉਸ ਬ੍ਰਿਛ 'ਤੇ ਚੜ੍ਹਨ ਲੱਗ ਪਏ, ਪਰ ਬਾਬਾ ਸ਼੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਨੇ ਭਾਈ ਲਹਿਣਾ ਜੀ ਨੂੰ ਕਿਹਾ ਕਿ ਤੁਸੀਂ ਕੀ ਕਰਨ ਲੱਗੇ ਹੋ ? ਜੇ ਰੁੱਖਾਂ ਤੋਂ ਮਠਿਆਈ ਝੜ ਸਕਦੀ ਹੁੰਦੀ ਤਾਂ ਕੀ ਅਸੀਂ ਇਸ ਰੁੱਖ ਨੂੰ ਹਲੂਣਾ ਨਾ ਦਿੰਦੇ ? ਤਾਂ ਇਸ ਦੇ ਉੱਤਰ ਵਿਚ ਭਾਈ ਲਹਿਣਾ ਜੀ ਨੇ ਕਿਹਾ ਕਿ ਗੁਰੂ ਸਰਵ-ਸ਼ਕਤੀਮਾਨ ਹੈ, ਉਨ੍ਹਾਂ ਦੇ ਬਚਨ ਅਟੱਲ ਹਨ। ਸੇਵਾਦਾਰ ਦਾ ਕੰਮ ਕੇਵਲ ਗੁਰੂ ਦਾ ਹੁਕਮ ਮੰਨਣਾ ਹੈ, ਮਠਿਆਈ ਸੁੱਟਣਾ, ਨਾ ਸੁੱਟਣਾ ਸਤਿਗੁਰਾਂ ਦਾ ਕੰਮ ਹੈ, ਉਸ ਨਾਲ ਮੇਰਾ ਕੋਈ ਵਾਸਤਾ ਨਹੀਂ। ਮੈਂ ਤਾਂ ਹੁਕਮ ਅਨੁਸਾਰ ਕੇਵਲ ਰੁੱਖ ਨੂੰ ਹਲੂਣਾ ਹੀ ਦੇਣਾ ਹੈ, ਮਠਿਆਈ ਉਹ ਆਪ ਸੁੱਟਣਗੇ ਤੇ ਇਹ ਉਨ੍ਹਾਂ ਦੇ ਆਪਣੇ ਕੌਤਕ ਹਨ। ਸੇਵਾਦਾਰ ਇਸ ਬਾਰੇ ਕੋਈ ਕਿੰਤੂ ਨਹੀਂ ਕਰ ਸਕਦਾ। ਸਤਿਗੁਰੂ ਨੌਂ ਨਿਧੀਆਂ, ਅਠਾਰਾਂ ਸਿਧੀਆਂ ਦੇ ਮਾਲਕ ਹਨ ਤੇ ਆਪ ਨਿਰੰਕਾਰ ਰੂਪ ਹਨ। ਗੁਰੂ ਦਾ ਹੁਕਮ ਨਾ ਮੰਨਣਾ ਮਨਮੁਖਤਾਈ ਹੈ। ਇਸ ਤੋਂ ਪਿੱਛੋਂ ਰੁੱਖ ਨੂੰ ਹਲੂਣਨ 'ਤੇ ਮਠਿਆਈਆਂ ਡਿੱਗੀਆਂ ਅਤੇ ਸੰਗਤਾਂ ਨੂੰ ਛਕਾਈਆਂ ਗਈਆਂ, ਸਭ ਜਾਣਦੇ ਹਨ। ਕੌੜੇ ਰੀਠੇ ਮਿੱਠੇ ਹੋ ਗਏ ਜੋ ਅੱਜ ਤਕ ਸਤਿਗੁਰਾਂ ਦੇ ਬਚਨਾਂ ਦੀ ਪੌੜ੍ਹਤਾ ਕਰਦੇ ਹਨ, ਪਰ ਇਹ ਪ੍ਰੀਖਿਆ ਕੇਵਲ ਹੁਕਮ ਮੰਨਣ ਵਾਲੇ ਬਾਰੇ ਸੀ, ਜਿਸ ਵਿਚ ਕੇਵਲ ਭਾਈ ਲਹਿਣਾ ਜੀ ਹੀ ਪਾਸ ਹੋਏ ਤੇ ਗੁਰੂ ਪਦਵੀ ਤਕ ਅਪੜ ਕੇ ਗੁਰਗੱਦੀ ਦੇ ਮਾਲਕ ਬਣੇ। ਏਸੇ ਤਰ੍ਹਾਂ ਸਮੇਂ ਸਮੇਂ ਸਿਰ ਬਾਕੀ ਸਤਿਗੁਰਾਂ ਵੀ ਗੁਰਗੱਦੀ ਸੌਂਪਣ ਸਮੇਂ ਸੇਵਾਦਾਰਾਂ ਨੂੰ ਅਜਿਹੀ ਪ੍ਰੀਖਿਆ ਵਿੱਚੋਂ ਹੀ ਕੱਢਿਆ ਤੇ ਗੁਰਬਾਣੀ ਦੇ ਬਚਨਾਂ :

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥**

*(ਆਸਾ ਮਹਲਾ ੧, ਅੰਗ ੪੭੧)*

ਅਨੁਸਾਰ ਹੁਕਮ ਮੰਨਣ ਵਾਲਿਆਂ ਨੂੰ ਹੀ ਇਸ ਗੁਰਗੱਦੀ ਦੀ ਪਦਵੀ ਪ੍ਰਾਪਤ ਹੋਈ।

ਸੋ ਗੁਰਮੁਖਾਂ, ਗੁਰਸਿੱਖਾਂ ਲਈ ਜਿਥੇ ਸਤਿਗੁਰਾਂ ਵੱਲੋਂ ਮਿਥੀ ਰਹਿਤ ਮਰਯਾਦਾ ਵਿਚ ਰਹਿਣ ਦਾ ਆਦੇਸ਼ ਹੈ, ਉਥੇ ਗੁਰੂ ਸਾਹਿਬ ਦੇ ਇਕ ਇਕ ਹੁਕਮ ਨੂੰ ਮੰਨਣ ਦਾ ਵੀ ਹੁਕਮ ਹੈ। ਗੁਰੂ ਦਾ ਹੁਕਮ ਮੰਨ ਕੇ ਹੀ ਅਸੀਂ ਉਨ੍ਹਾਂ

ਨੂੰ ਪਿਆਰੇ ਲੱਗਾਂਗੇ ਤੇ ਗੁਰੂ ਸਾਡੇ ਨਾਲ ਪਿਆਰ ਕਰ ਕੇ ਸਾਡੇ 'ਤੇ ਬਖ਼ਸ਼ਸ਼ ਕਰਨਗੇ। ਸੋ ਗੁਰੂ ਪਿਆਰਿਓ ! ਜਿਸ ਤਰ੍ਹਾਂ ਉਪਰਲੀਆਂ ਸਾਖੀਆਂ ਵਿਚ ਸਿੱਖਾਂ ਸੇਵਾਦਾਰਾਂ ਨੇ ਗੁਰੂ ਸਾਹਿਬ ਦਾ ਹੁਕਮ ਮੰਨਿਆ, ਏਸੇ ਤਰ੍ਹਾਂ ਅਸੀਂ ਵੀ ਯਤਨ ਕਰੀਏ ਕਿ ਗੁਰੂ ਦਾ ਹੁਕਮ ਮੰਨ ਕੇ :

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**

*(ਗਉੜੀ ਸੁਖਮਨੀ ਮ: ੫, ਅੰਗ ੨੯੨-੨੯੩)*

ਦੇ ਮਹਾਂਵਾਕ ਅਨੁਸਾਰ, ਜੀਵਨ-ਯਾਤਰਾ ਸਫਲ ਕਰੀਏ।

## (ਙ) ਅੰਮ੍ਰਿਤ ਤੇ ਗੁਰਸਿੱਖੀ-ਰਹਿਤ

ਸਤਿਗੁਰਾਂ ਦੀ ਬਖ਼ਸ਼ਸ਼ ਨਾਲ ਸਾਨੂੰ ਅੰਮ੍ਰਿਤ ਦੀ ਦਾਤ ਮਿਲੀ। ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਨੇ ਮਹਾਨ ਆਦਰਸ਼ਕ ਪੰਥ ਸਾਜਣ ਲਈ ਹਜ਼ਾਰਾਂ ਦੀ ਗਿਣਤੀ ਦੇ ਇਕੱਠ ਵਿੱਚੋਂ ਪੰਜਾਂ ਵਿਅਕਤੀਆਂ ਦੀ ਕਰੜੀ ਚੋਣ, ਉਨ੍ਹਾਂ ਦੇ ਸੀਸ ਮੰਗ ਕੇ, ਕੇਵਲ ਮੰਗ ਕੇ ਹੀ ਨਹੀਂ, ਸੀਸ ਕੱਟ ਕੇ :

**ਸਤਿਗੁਰੁ ਮੇਰਾ ਮਾਰਿ ਜੀਵਾਲੈ ॥** *(ਭੈਰਉ ਮ: ੫, ਅੰਗ ੧੧੪੨)*

ਤੇ ਮੁੜ ਉਨ੍ਹਾਂ ਨੂੰ ਸੁਰਜੀਤ ਕਰ ਕੇ ਉਨ੍ਹਾਂ ਨੂੰ ਇਹ ਵਡਮੁੱਲੀ ਅੰਮ੍ਰਿਤ ਦੀ ਦਾਤ ਬਖ਼ਸ਼ਸ਼ ਕੀਤੀ। ਉਸ ਪਿੱਛੋਂ ਇਨ੍ਹਾਂ ਪੰਜਾਂ ਪਿਆਰਿਆਂ ਪਾਸੋਂ ਆਪ ਅੰਮ੍ਰਿਤ ਛਕ ਕੇ, ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਸਦਾਏ :

**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥੧॥**

*(ਭਾਈ ਗੁਰਦਾਸ ਜੀ, ਵਾਰ ੪੧, ਪਉੜੀ ੧)*

ਇਸ ਤਰ੍ਹਾਂ ਆਪਣੇ-ਆਪ ਵਿਚ ਤੇ ਆਪਣੇ ਸਿੱਖਾਂ ਸੇਵਕਾਂ ਵਿੱਚੋਂ ਭੇਦ-ਭਾਵ ਖ਼ਤਮ ਕਰ ਕੇ ਖ਼ਾਲਸੇ ਨੂੰ ਆਪ ਸਮਾਨ ਪਦਵੀ ਬਖ਼ਸ਼ੀ। ਸਤਿਗੁਰਾਂ ਨੇ ਅਜਿਹਾ ਅੰਮ੍ਰਿਤ ਤਿਆਰ ਕੀਤਾ, ਜਿਸ ਨੂੰ :

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥**

*(ਰਾਮਕਲੀ ਮ: ੩ ਅਨੰਦੁ, ਅੰਗ ੯੧੮)*

ਤੇ ਨਾਲ ਹੀ ਰਹਿਤ ਵਿਚ ਰਹਿ ਕੇ ਜੀਵਨ-ਜਾਚ ਆਪਣੇ ਸਿੱਖਾਂ ਸੇਵਕਾਂ ਨੂੰ ਦੱਸੀ।

ਅੰਮ੍ਰਿਤ ਛਕਣਾ ਕੇਵਲ ਇਕ ਰਸਮ ਨਹੀਂ ਹੈ, ਸਗੋਂ ਸਿੱਖ ਧਰਮ ਵਿਚ ਦਾਖ਼ਲ ਹੋਣ ਲਈ ਇਕ ਵੱਡੇ ਭਾਰੀ ਸਿਧਾਂਤ ਨੂੰ ਅਪਨਾਉਣਾ ਹੈ ਤੇ ਇਸ ਅਸੂਲ 'ਤੇ ਚੱਲਣ ਦੀ ਕਸਮ ਖਾਣੀ ਹੈ। ਰਹਿਤ ਮਰਯਾਦਾ ਵਿਚ ਰਹਿਣਾ ਹੈ ਜਿਸ ਤੋਂ ਬਿਨਾਂ ਕੋਈ ਵਿਅਕਤੀ ਆਪਣੇ ਆਪ ਨੂੰ ਸਿੱਖ ਨਹੀਂ ਅਖਵਾ ਸਕਦਾ। ਭਾਵ :

੧. ਪੰਜਾਂ ਕਕਾਰਾਂ ਦੀ ਰਹਿਤ;

੨. ਚਾਰ ਬੱਜਰ ਕੁਰਹਿਤਾਂ ਤੋਂ ਬਚਣਾ;

੩. ਸਿਮਰਨ ਭਜਨ, ਨਿਤਨੇਮ, ਨਿਤਾਪ੍ਰਤੀ ਮਰਯਾਦਾ ਅਨੁਸਾਰ ਕਰਨੇ।

ਇਹ ਨਿਯਮ ਸਿੱਖ ਲਈ ਵਾੜ ਹਨ, ਜਿਵੇਂ ਗੁਰਬਾਣੀ ਵਿਚ ਸਤਿਗੁਰਾਂ ਫ਼ੁਰਮਾਨ ਕੀਤਾ :

**ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥**

*(ਬਿਲਾਵਲੁ ਮ: ੫, ਅੰਗ ੮੧੯)*

ਸੋ, ਇਨ੍ਹਾਂ ਰਹਿਤਾਂ ਵਿਚ ਰਹਿਣ ਵਾਲਾ ਤੇ ਕੁਰਹਿਤਾਂ ਤੋਂ ਬਚਣ ਵਾਲਾ ਹੀ ਗੁਰੂ ਕਾ ਸਿੱਖ ਅਖਵਾ ਸਕਦਾ ਹੈ। ਜੇ ਅਸੀਂ ਇਨ੍ਹਾਂ ਦੇ ਸੀਮਤ ਦਾਇਰੇ ਵਿਚ ਨਹੀਂ ਰਹਾਂਗੇ ਤਾਂ ਸਾਡਾ ਵੀ ਉਹੋ ਹਾਲ ਹੋਵੇਗਾ। ਜਿਵੇਂ ਸ਼੍ਰੀ ਰਾਮ ਚੰਦਰ ਜੀ ਦੇ ਬਨਵਾਸ ਦੇ ਸਮੇਂ ਉਹ ਸੀਤਾ ਜੀ ਦੇ ਕਹਿਣ 'ਤੇ ਛਲ ਰੂਪੀ ਮਿਰਗ ਦੇ ਸ਼ਿਕਾਰ ਲਈ ਚਲੇ ਗਏ ਤੇ ਕੁਝ ਸਮਾਂ ਵਾਪਸ ਨਾ ਆਉਣ 'ਤੇ ਸ਼੍ਰੀ ਲਛਮਣ ਜੀ ਨੂੰ ਸੀਤਾ ਜੀ ਨੇ, ਜਿਨ੍ਹਾਂ ਨੂੰ ਸ਼੍ਰੀ ਰਾਮ ਚੰਦਰ ਜੀ ਉਨ੍ਹਾਂ ਦੀ ਰਖਵਾਲੀ ਲਈ ਛੱਡ ਕੇ ਗਏ ਸਨ, ਉਦਾਸ ਹੋ ਕੇ ਕਿਹਾ ਕਿ ਤੁਸੀਂ ਜਾ ਕੇ ਸ਼੍ਰੀ ਰਾਮ ਚੰਦਰ ਜੀ ਦਾ ਪਤਾ ਕਰੋ। ਸ਼੍ਰੀ ਲਛਮਣ ਜੀ ਦੇ ਕਹਿਣ ਉਪਰੰਤ ਕਿ ਉਨ੍ਹਾਂ ਦਾ ਜਾਣਾ ਠੀਕ ਨਹੀਂ, ਕਿਉਂਕਿ ਸ਼੍ਰੀ ਰਾਮ ਚੰਦਰ ਜੀ ਮਹਾਨ ਅਵਤਾਰ ਹਨ, ਉਨ੍ਹਾਂ ਨੂੰ ਕੋਈ ਹਾਨੀ ਨਹੀਂ ਹੋ ਸਕਦੀ ਤਾਂ ਵੀ ਸੀਤਾ ਜੀ ਦੀ ਜ਼ਿੱਦ ਕਾਰਨ ਉਹ ਜਿਸ ਅਸਥਾਨ 'ਤੇ ਰਹਿ ਰਹੇ ਸਨ, ਦੇ ਚੌਗਿਰਦੇ ਇਕ ਕਾਰ (ਲਕੀਰ) ਮਾਰ ਕੇ, ਸੀਤਾ ਜੀ ਨੂੰ ਕਹਿ ਕੇ ਕਿ ਉਹ ਇਸ ਕਾਰ ਤੋਂ ਬਾਹਰ ਨਾ ਨਿਕਲਣ ਕਿਉਂਕਿ ਕਾਰ ਤੋਂ ਬਾਹਰ ਨਿਕਲਣ ਦੇ ਭਿਆਨਕ ਸਿੱਟੇ ਹੋ ਸਕਦੇ ਹਨ। ਫਿਰ ਉਹ ਆਪ ਸ੍ਰੀ ਰਾਮ ਚੰਦਰ ਜੀ ਦੀ ਤਲਾਸ਼ ਲਈ ਚਲੇ ਗਏ। ਅਸਲ ਵਿਚ ਇਹ ਇਕ ਛਲ ਸੀ ਜੋ ਲੰਕਾ ਪਤੀ ਰਾਜਾ ਰਾਵਣ ਵੱਲੋਂ ਰਚਿਆ ਗਿਆ ਸੀ। ਅਰਥਾਤ ਜੋ ਛਲ ਰੂਪੀ ਮਿਰਗ ਰਾਵਣ ਵੱਲੋਂ ਰਚਿਆ ਹੋਇਆ ਸੀ, ਅਲੋਪ ਹੋ ਗਿਆ ਤੇ ਰਾਵਣ, ਸੀਤਾ ਜੀ ਨੂੰ ਇਕੱਲਿਆਂ ਜਾਣ ਕੇ ਸਾਧੂ ਦਾ ਰੂਪ ਧਾਰ ਕੇ, ਉਨ੍ਹਾਂ ਪਾਸ ਭਿੱਖਿਆ ਲੈਣ ਲਈ ਆ ਗਿਆ ਤੇ ਭਿੱਖਿਆ ਲੈਣ ਲਈ ਸੀਤਾ ਜੀ ਨੂੰ ਕਾਰ ਤੋਂ ਬਾਹਰ ਆ ਕੇ ਭਿਖਿਆ ਦੇਣ ਲਈ ਮਜਬੂਰ ਕੀਤਾ। ਜਦੋਂ ਸੀਤਾ ਜੀ ਲਛਮਣ ਜੀ ਵੱਲੋਂ ਵਾਹੀ ਕਾਰ ਤੋਂ ਲਛਮਣ ਜੀ ਦੇ ਪ੍ਰਬੰਧ ਦੀ ਉਲੰਘਣਾ ਕਰਦੀ ਬਾਹਰ ਚਲੀ ਗਈ ਤਾਂ ਅੱਗੇ ਜੋ ਕੁਝ ਹੋਇਆ ਉਹ ਸਭ ਪਾਠਕ ਜਾਣਦੇ ਹਨ।

ਭਾਵ, ਗੁਰਮਤਿ ਵਿਚ ਰਹਿਤ ਰੱਖਣੀ ਤੇ ਕੁਰਹਿਤਾਂ ਤੋਂ ਬਚਣਾ, ਇਹ 'ਰਾਮ ਕਾਰ' ਦੀ ਤਰ੍ਹਾਂ ਹੈ। ਜਿਹੜਾ ਕੋਈ ਵੀ ਸਿੱਖ ਇਸ ਮਿਥੀ ਮਰਯਾਦਾ

ਦੇ ਅੰਦਰ ਰਹਿ ਕੇ ਆਪਣਾ ਜੀਵਨ ਬਤੀਤ ਕਰੇਗਾ ਤਾਂ ਹੀ ਉਹ ਜੀਵਨ ਦੇ ਅਸਲੀ ਮਾਰਗ 'ਤੇ ਚੱਲ ਕੇ ਆਪਣੀ ਆਤਮਾ, ਜੋ ਪਰਮਾਤਮਾ ਤੋਂ ਵਿਛੜੀ ਹੋਈ ਹੈ, ਨੂੰ ਮੁੜ ਪਰਮਾਤਮਾ ਵਿਚ ਲੀਨ ਕਰ ਕੇ, ਸਦੀਵੀ ਸੁਖ ਦੀ ਪ੍ਰਾਪਤੀ ਵਿਚ ਸਫਲ ਹੋ ਸਕੇਗਾ, ਨਹੀਂ ਤਾਂ ਜਿਸ ਤਰ੍ਹਾਂ ਸੀਤਾ ਜੀ ਨੂੰ ਉਸ ਦੇ ਗਿਰਦ ਵਾਹੀ ਕਾਰ ਤੋਂ ਬਾਹਰ ਜਾਣ ਦੀ ਉਲੰਘਣਾ ਕਰ ਕੇ ਦੁਖੀ ਜੀਵਨ ਬਿਤਾਉਣਾ ਪਿਆ ਤੇ ਇਹ ਮਾਮਲਾ ਅਖ਼ੀਰ ਨੂੰ ਇਕ ਭਾਰੀ ਯੁੱਧ ਤਕ ਪੁੱਜਾ। ਏਸੇ ਤਰ੍ਹਾਂ ਸਾਡਾ ਵੀ ਜੀਵਨ ਸੁਖ ਪ੍ਰਾਪਤ ਨਹੀਂ ਕਰ ਸਕਦਾ, ਜੇ ਅਸੀਂ ਸਤਿਗੁਰਾਂ ਵੱਲੋਂ ਬਖ਼ਸ਼ੀ ਰਹਿਤ ਮਰਯਾਦਾ ਦੀ ਸੀਮਾ ਵਿਚ ਨਾ ਰਹਾਂਗੇ :

**ਰਹਿਣੀ ਰਹੈ ਸੋਈ ਸਿਖ ਮੇਰਾ।**
**ਓਹੁ ਠਾਕੁਰੁ ਮੈ ਉਸ ਕਾ ਚੇਰਾ।**
**ਰਹਿਤ ਬਿਨਾਂ ਨਹਿ ਸਿਖ ਕਹਾਵੈ।**
**ਰਹਿਤ ਬਿਨਾਂ ਦਰ ਚੋਟਾਂ ਖਾਵੈ।**
**ਰਹਿਤ ਬਿਨਾ ਸੁਖ ਕਬਹੁੰ ਨ ਲਹੇ।**
**ਤਾਂ ਤੇ ਰਹਿਤ ਸੁ ਦ੍ਰਿੜ ਕਰ ਰਹੈ।** *(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

**ਜਾਗਤ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨਾ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥**

*(ਦਸਮ ਗ੍ਰੰਥ, ਅੰਗ ੭੧੨)*

ਖ਼ਾਲਸੇ ਨੂੰ ਦਸਮੇਸ਼ ਪਿਤਾ ਨੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਨਾਲ ਹੀ ਰਹਿਤ ਮਰਯਾਦਾ ਵਿਚ ਰਹਿਣ ਲਈ ਬਾਹਰਲੀ ਰਹਿਤ ਬਾਣਾ ਤੇ ਅੰਦਰਲੀ ਰਹਿਤ ਬਾਣੀ ਅਰਥਾਤ ਬਾਣੀ ਪੜ੍ਹਨੀ, ਸਿਮਰਨ ਭਜਨ ਕਰਨਾ, ਨੇਕ ਕਿਰਤ ਕਰਨੀ, ਗੁਰੂ ਦਾ ਦਸਵੰਧ ਦੇਣਾ, ਨਾਮ ਜਪਣ ਤੇ ਵੰਡ ਛਕਣ ਦੀ ਰਹਿਤ ਰੱਖਣ ਦਾ ਵੀ ਧਾਰਨੀ ਬਣਾਇਆ। ਦਸਮੇਸ਼ ਪਿਤਾ ਤੋਂ ਪਹਿਲਾਂ, ਇਹ ਮਰਯਾਦਾ 'ਚਰਨ ਪਾਹੁਲ' ਰਾਹੀਂ ਪ੍ਰਚਲਿਤ ਸੀ, ਅਰਥਾਤ ਜਿਨ੍ਹਾਂ ਸਿੱਖਾਂ ਸੇਵਕਾਂ ਨੂੰ ਪਹਿਲੇ ਗੁਰੂ ਸਾਹਿਬਾਨ ਆਪਣਾ ਸਿੱਖ ਬਣਾਉਂਦੇ ਸਨ ਤਾਂ ਕੁਝ ਚਿਰ ਉਨ੍ਹਾਂ ਨੂੰ ਗੁਰੂ-ਘਰ ਵਿਚ ਰਹਿ ਕੇ ਸਾਧ ਸੰਗਤ ਦੀ ਸੇਵਾ ਕਰਨੀ, ਜੂਠੇ ਭਾਂਡੇ ਮਾਂਜਣੇ, ਗੁਰੂ-ਘਰ ਦੀ ਸਫ਼ਾਈ ਕਰਨੀ ਆਦਿ ਵੱਖ ਵੱਖ ਡਿਊਟੀਆਂ ਦੇ ਕੇ ਉਨ੍ਹਾਂ ਦੀ ਪਰਖ ਕਰ ਲੈਂਦੇ ਸਨ ਕਿ ਕੀ ਉਹ ਸਿੱਖ ਬਣਨ ਦੇ ਯੋਗ ਹਨ ਤੇ ਜਦੋਂ ਅਜਿਹੀ ਪਰਖ ਪਿੱਛੋਂ ਕਿਸੇ ਸੇਵਾਦਾਰ ਨੂੰ ਉਹ ਯੋਗ ਸਮਝ ਲੈਂਦੇ ਸਨ ਤਾਂ ਫਿਰ ਆਪਣੇ ਸੱਜੇ ਪੈਰ ਦਾ ਅੰਗੂਠਾ ਧੋ ਕੇ ਉਸ ਨੂੰ ਪਿਆਲ ਕੇ ਚਰਨ ਪਾਹੁਲ ਦਿਆ ਕਰਦੇ ਸਨ :

**ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੩)*

ਸੋ, ਦਸਮੇਸ਼ ਪਿਤਾ ਨੇ ਪਹਿਲੀ ਮਰਯਾਦਾ ਦੀ ਥਾਂ, ਪੰਜਾਂ ਪਿਆਰਿਆਂ ਦੀ ਕਰੜੀ ਚੋਣ ਕਰ ਕੇ, ਪਹਿਲਾਂ ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਫੇਰ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ "ਆਪੇ ਗੁਰੁ ਚੇਲਾ" ਭਾਵ ਦਸਵੇਂ ਗੁਰੂ ਨੇ ਪੰਜਾਂ ਪਿਆਰਿਆਂ ਰਾਹੀਂ ਗੁਰੂ ਸੇਵਾ ਲਈ ਗੁਰੂ ਪੰਥ ਸਾਜ ਕੇ ਮਾਨੋ ਆਪਣਾ ਸਰੀਰ ਗੁਰੂ ਪੰਥ ਵਿਚ ਅਭੇਦ ਕਰ ਦਿੱਤਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇਣ ਸਮੇਂ, ਨਿਰੰਕਾਰੀ ਜੋਤਿ ਜੋ ਉਨ੍ਹਾਂ ਵਿਚ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਰਾਜਮਾਨ ਕਰ ਦਿੱਤੀ। ਇਸ ਤਰ੍ਹਾਂ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*(ਰਾਮਕਲੀ ਕੀ ਵਾਰ ਰਾਇ ਬਲਵੰਡਿ, ਅੰਗ ੯੬੬)*

ਪਿਛਲੀ ਮਰਯਾਦਾ ਨੂੰ ਨਵੀਂ ਮਰਯਾਦਾ ਵਿਚ ਬਦਲ ਦਿੱਤਾ ਤੇ ਨਾਲ ਹੀ ਸਿੱਖਾਂ ਨੂੰ ਪੰਜ ਕਕਾਰਾਂ ਦੀ ਰਹਿਤ ਰੱਖਣ ਦਾ ਆਦੇਸ਼ ਦਿੱਤਾ :

**ਨਿਸ਼ਾਨਿ ਸਿਖੀ ਈਂ ਪੰਜ ਹਰਫਿ ਕਾਫ। ਹਰਗ਼ਿਜ਼ ਨ ਬਾਸ਼ਦ ਈਂ ਪੰਜ ਮੁਆਫ਼।**
**ਕੜਾ, ਕਾਰਦੋ ਕੱਛ, ਕੰਘਾ ਬਿਦਾਂ, ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ॥**

*(ਦਸਮ ਗ੍ਰੰਥ)*



ਇਸ ਤਰ੍ਹਾਂ ਦਸਮੇਸ਼ ਪਿਤਾ ਨੇ ਖ਼ਾਲਸੇ ਨੂੰ ਅਕਾਲ ਪੁਰਖ ਦਾ ਨਿਜ ਸਰੂਪ, ਇੱਕੋ ਅਕਾਲ ਪੁਰਖ ਨੂੰ ਮੰਨਣ ਵਾਲਾ, 'ਖ਼ਾਲਸਾ ਗੁਰੂ ਕ਼ਾ-ਗੁਰੂ ਖ਼ਾਲਸੇ ਕਾ' ਬਣਾਇਆ ਤੇ ਬਾਕੀ ਸੰਸਾਰ ਨਾਲੋਂ ਨਿਆਰਾ ਰਹਿਣ ਦਾ ਮਾਰਗ ਦੱਸਿਆ।

## (ਚ) ਮੌਤ ਕੀ ਹੈ ?

ਜੀਵਨ ਦਾ ਆਖ਼ਰੀ ਪੜਾਅ ਮੌਤ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਪਹਿਲਾ ਪੂਤੁ ਪਿਛੈਰੀ ਮਾਈ॥**
**ਗੁਰੁ ਲਾਗੋ ਚੇਲੇ ਕੀ ਪਾਈ॥੧॥**
**ਏਕੁ ਅਚੰਭਉ ਸੁਨਹੁ ਤੁਮ੍ ਭਾਈ॥**
**ਦੇਖਤ ਸਿੰਘੁ ਚਰਾਵਤ ਗਾਈ॥੧॥ਰਹਾਉ॥**
**ਜਲ ਕੀ ਮਛੁਲੀ ਤਰਵਰਿ ਬਿਆਈ॥**
**ਦੇਖਤ ਕੁਤਰਾ ਲੈ ਗਈ ਬਿਲਾਈ॥੨॥**
**ਤਲੈ ਰੇ ਬੈਸਾ ਊਪਰਿ ਸੂਲਾ॥**
**ਤਿਸ ਕੈ ਪੇਡਿ ਲਗੇ ਫਲ ਫੂਲਾ॥੩॥**

**ਘੋਰੈ ਚਰਿ ਭੈਸ ਚਰਾਵਨ ਜਾਈ॥**
**ਬਾਹਰਿ ਬੈਲੁ ਗੋਨਿ ਘਰਿ ਆਈ॥੪॥**
**ਕਹਤ ਕਬੀਰ ਜੁ ਇਸ ਪਦ ਬੂਝੈ॥**
**ਰਾਮ ਰਮਤ ਤਿਸੁ ਸਭੁ ਕਿਛੁ ਸੂਝੈ॥੫॥੯॥੨੨॥**

*(ਆਸਾ ਸ੍ਰੀ ਕਬੀਰ ਜੀਉ, ਅੰਗ ੪੮੧)*

ਭਾਵ, ਜੀਵ-ਆਤਮਾ ਸਿੱਧੀ ਪਰਮਾਤਮਾ ਦੀ ਪੂਤ (ਪੁੱਤਰ) ਸੀ, ਪਰ ਜਨਮ ਲੈ ਕੇ ਮਾਇਆ ਵਿਚ ਫਸ ਗਈ ਤੇ ਆਤਮਾ ਰੂਪੀ ਗੁਰੂ ਮਨ ਰੂਪੀ ਚੇਲੇ ਦੇ ਵੱਸ ਹੋ ਗਿਆ। ਸ਼ੇਰ ਰੂਪੀ ਜੀਵ-ਆਤਮਾ, ਇੰਦਰਿਆਂ ਰੂਪੀ ਗਊਆਂ ਨੂੰ ਚਾਰਦਾ ਹੈ, ਅਰਥਾਤ ਇੰਦਰਿਆਂ ਨੂੰ ਭੋਗਦਾ, ਉਨ੍ਹਾਂ ਨੂੰ ਸਤਿਆ ਸਫੁਰਤੀ ਪ੍ਰਦਾਨ ਕਰਦਾ ਹੈ। ਜਲ ਕੀ ਮੱਛਲੀ (ਛਿਣ ਪ੍ਰਣਾਮੀ ਤਰਲ ਸੁਭਾ ਵਾਲੀ ਬੁੱਧੀ) ਬ੍ਰਿਛ ਉਪਰ ਸੂਅ ਪਈ, ਭਾਵ ਕੇਵਲ ਪ੍ਰਾਣਾਂ ਦੇ ਆਸਰੇ ਚੱਲਣ ਵਾਲੀ ਦੇਹ ਸਰੀਰਕ ਜੀਵਨ ਸੰਬੰਧੀ ਨਿਸਚਾ ਧਾਰ ਬੈਠੀ, ਅਥਵਾ ਇਕ ਆਤਮਾ ਦੀ ਥਾਂ ਅਨੇਕ ਆਤਮਾ, ਬ੍ਰਿਤੀਆਂ ਨੂੰ ਵਿਸਥਾਰ ਕਰਨ ਲੱਗ ਪਈ, ਜਿਸ ਕਰਕੇ ਸਦੀਵ ਸਾਵਧਾਨ ਰਹਿਣ ਵਾਲੇ ਦ੍ਰਿੜ੍ਹ ਸੁਭਾਅ ਰੂਪ ਕੁੱਤੇ ਨੂੰ ਮੁਥਾਜੀਆਂ ਮਾਰੀ ਮਸਕੀਨਤਾ ਭਰੀ ਦੀਨਤਾ ਦੀ ਵਾਦੀ ਰੂਪ ਬਿੱਲੀ ਲੈ ਗਈ, ਭਾਵ ਆਭਾਸਵਾਦ[1] (ਐਕਸ) ਸਿਧਾਂਤ ਸਮਾਨ, ਸੁਧ ਨਿਰਵਿਕਾਰ, ਨਿਰਮਲ ਚੇਤਨ ਸਰੂਪ, ਨਿਰੰਕਾਰ ਹੀ ਸਭ ਦਾ ਆਦਿ ਸੀ ਤੇ ਉਸ ਨੇ ਆਪਣੇ ਤੋਂ ਮਨਸਾ ਰੂਪ ਮਾਇਆ ਪ੍ਰਗਟਾ ਕੇ, ਉਸ ਵਿਚ ਨਿਜ ਦਾ ਪ੍ਰਤਿਬਿੰਬ ਪਾ ਕੇ, ਆਪਣੇ ਆਪ ਨੂੰ ਈਸ਼ਵਰ ਰੂਪ ਸਾਜਣਾ ਦਰਸਾਇਆ ਹੈ। ਜਿਸ ਨੇ ਨਾਨਾ ਪ੍ਰਕਾਰ ਦੇ ਆਕਾਰ ਰਚ ਕੇ ਉਨ੍ਹਾਂ ਵਿਚ ਮੁੜ ਪਰਤੋਪਾ, ਆਪ ਤਾਈਂ ਜੀਵ ਰੂਪ ਬਣਾਇਆ, ਉਸ ਜੀਵ ਨੇ ਇਸਤਰੀ ਪੁਰਖ ਆਦਿ ਆਕਾਰ ਰੂਪ ਉਪਾਧੀਆਂ ਨਾਲ ਅਧਯਾਸ (ਕਲਪਿਤ ਸੰਬੰਧ) ਮੰਨ ਕੇ ਬੁੱਧੀ ਇੰਦਰੀਆਂ ਦੇਹ ਦੇ ਅਧੀਨ ਵਰਤਣਾ ਆਰੰਭ ਕੇ ਗਿਰਾਵਟ ਧਾਰੀ। ਜੇ ਜੀਵ ਇਸ ਗਿਰਾਵਟ ਦਾ ਭੇਦ ਸਮਝ ਲਵੇ ਤਾਂ ਇਸ ਵੱਲੋਂ ਆਪੇ ਦੀ ਓਰ, ਪਿਛਾਂਹ ਮੋੜ ਖਾਵੇ ਤਾਂ ਯਥਾਰਥ, ਆਪੇ, (ਆਤਮਾ) ਦੀ ਸੂਝ ਪ੍ਰਾਪਤ ਕਰਦਾ ਹੋਇਆ, ਪੂਰਨ ਬ੍ਰਹਮ ਗਿਆਨ ਦੀ ਸੋਝੀ ਪਾ ਕੇ ਕਲਿਆਣ ਨੂੰ ਪ੍ਰਾਪਤ ਹੋ ਜਾਂਦਾ ਹੈ, ਜੋ ਇਸ ਸ਼ਬਦ ਦਾ ਸਿਧਾਂਤ ਹੈ:

**ਤਲੈ ਰੇ ਬੈਸਾ ਊਪਰਿ ਸੂਲਾ॥**
**ਤਿਸ ਕੈ ਪੇਡਿ ਲਗੇ ਫਲ ਫੂਲਾ॥** *(ਆਸਾ ਕਬੀਰ ਜੀ, ਅੰਗ ੪੮੧)*

ਇਹੋ ਹੀ ਕਾਰਨ ਹੋਇਆ ਕਿ ਬੈਸਾ (ਕੋਮਲ) ਭਾਵ ਭਰੀਆਂ ਉੱਤਮ ਵਾਸ਼ਨਾਵਾਂ ਰੂਪ ਕਰੂਮਲਾਂ, ਇਸ ਸਰੀਰ ਰੂਪੀ ਬ੍ਰਿਛ ਸੰਬੰਧੀ ਥੱਲੇ ਹੋ ਗਈਆਂ ਤੇ ਸੂਲਾਂ

---

੧. ਪ੍ਰਤਿਬਿੰਬ।

ਕੂੜ ਵਾਸ਼ਨਾਵਾਂ ਮੁਖ ਪ੍ਰਧਾਨ ਹੋ ਗਈਆਂ। ਮਨੁੱਖੀ ਪੁਰਖਾਰਥ ਰੂਪੀ ਘੋੜੇ 'ਤੇ ਭੈਅ ਰੂਪੀ ਭੈਂਸਾ (ਸੰਡਾ ਸੰਸਾਰੀ ਭੈਅ) ਲੋਕ-ਲਾਜ ਸਰੂਪੀ ਹੰਕਾਰ ਸਵਾਰ ਹੋ ਕੇ ਚਰਾਉਣ ਜਾਂਦਾ ਹੈ, ਅਰਥਾਤ ਸਾਰਾ ਪੁਰਖਾਰਥ ਫ਼ਿਕਰਾਂ, ਅੰਦੇਸ਼ਿਆਂ ਤੇ ਹਉਮੈ ਦੇ ਅਧੀਨ ਹੋਇਆਂ ਹੀ ਜ਼ਿੰਦਗੀ ਦੇ ਨਿਰਬਾਹ ਨਮਿੱਤ ਬਣ ਗਿਆ ਹੈ ਤੇ ਹਾਲ ਇਹ ਹੋ ਗਿਆ ਹੈ ਕਿ ਧੌਲ ਧਰਮ ਰੂਪੀ ਬਲਦ ਤਾਂ ਅੰਦਰੋਂ ਬਾਹਰ ਨਿਕਲ ਗਿਆ ਹੈ, ਭਾਵ ਜੀਵਨ ਧਰਮ ਤੋਂ ਸੱਖਣਾ ਹੋ ਗਿਆ ਹੈ ਤੇ ਤ੍ਰਿਸ਼ਨਾ ਦੀ ਛੱਟ (ਗੂਣ), ਘਰ ਹਿਰਦੈ ਅੰਦਰ ਆ ਵੜੀ ਹੈ। ਭਗਤ ਕਬੀਰ ਜੀ ਕਹਿੰਦੇ ਹਨ ਕਿ ਜੋ ਜੀਵ ਇਹ ਗੱਲ ਸਮਝ ਜਾਵੇਗਾ, ਉਸ ਨੂੰ ਸਭ ਕੁਝ ਅਰਥਾਤ ਪਰਮਾਰਥ ਦੀ ਸੋਝੀ ਹੋ ਜਾਵੇਗੀ:

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥**<br>
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥**<br>
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**<br>
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥**

*(ਸਲੋਕ ਕਬੀਰ ਜੀ, ਅੰਗ ੧੧੦੫)*

ਗਗਨ ਮੰਡਲ, ਦਸਮ ਦੁਆਰੇ ਨੌਬਤ (ਨਗਾਰਾ) ਵੱਜ ਰਹੀ ਹੈ। ਜੋ ਗੁਰਮੁਖ ਸੂਰਮੇ ਲਈ ਮੈਦਾਨੇ-ਜੰਗ ਹੈ, ਅਰਥਾਤ ਜਦ ਜਗਿਆਸੂ ਗੁਰੂ ਮਹਾਰਾਜ ਦੀ ਸ਼ਰਨ ਆ ਪਵੇ ਤੇ ਸ਼ਬਦ ਦਾ ਮਰਮ ਪ੍ਰਾਪਤ ਕਰ ਲਵੇ ਅਤੇ ਨਾਮ ਦੀ ਦੀਖਯਾ ਪਾਉਂਦੇ ਸਾਰ ਅੰਦਰ ਫ਼ੈਸਲਾ ਕਰ ਲਵੇ ਕਿ ਮਨ ਅਤੇ ਕਾਮੁ ਆਦਿ ਉਸ ਦੀ ਸੈਨਾ ਨਾਲ ਜੰਗ ਛਿੜ ਗਿਆ ਹੈ ਤੇ ਗੁਰ-ਸ਼ਬਦ ਦੀ ਗੂੰਜ ਹੁਣ ਸੁਤੇ ਹੀ ਦਿਮਾਗ਼ ਵਿਚ ਦੀਖਯਾ ਸੁਣਦੇ ਸਾਰ ਜਾਗ ਉੱਠੀ ਹੈ। ਇਸ ਕਾਰਜ-ਸਿਧੀ ਲਈ ਵਾਹਿਗੁਰੂ ਦੇ ਸਾਖਯਾਤਕਾਰ ਪ੍ਰਯੰਤ ਸੂਰਮੇ ਦੀ ਤਰ੍ਹਾਂ ਇਕ ਸਾਰ ਜੁਟਿਆ ਰਹੇ, ਚਾਹੇ ਬਾਜ਼ੀ ਮਰਨ ਤਕ ਕਿਉਂ ਨਾ ਲੱਗੀ ਰਹੇ। ਦੂਜੀ ਪੰਕਤੀ ਦਾ ਭਾਵ-ਅਰਥ, ਮਨ-ਇੰਦਰੀਆਂ ਆਦਿ ਭਾਵੇਂ ਪਏ ਮਛਰਨ, ਅਥਵਾ ਕਾਮ ਆਦਿਕ ਦੇ ਤਰੰਗ ਭਾਵੇਂ ਵੇਗ ਵਿਚ ਕਿਉਂ ਨਾ ਉਛਾਲੇ ਮਾਰਨ, ਪ੍ਰੰਤੂ ਜਗਿਆਸੂ ਗੁਰਮੁਖ ਭੁੱਲ ਕੇ ਵੀ ਆਪਣੇ ਮਾਰਗ ਤੋਂ ਪਿੱਛੇ ਨਾ ਹਟੇ ਭਾਵ ਨਾਮ-ਅਭਿਆਸ ਕਮਾਈ ਵਿਚ ਜੁੱਟਿਆ ਰਹੇ। ਦੁਨੀਆਂ ਵੀ ਭਾਵੇਂ ਉਸ ਦੇ ਰਾਹ ਵਿਚ ਅਨੇਕਾਂ ਰੁਕਾਵਟਾਂ ਕਿਉਂ ਨਾ ਖੜੀਆਂ ਕਰੇ, ਭਾਵ ਕਦੇ ਵੀ ਕਾਮ ਆਦਿ ਤੇ ਦੁਨਿਆਵੀ ਪਦਾਰਥਾਂ ਦੀ ਖਿੱਚ ਵਿਚ ਨਾ ਆਵੇ, ਤਾਂ ਜੋ ਆਪਣਾ ਅੰਤ 'ਮੌਤ' ਆਉਣ ਤਕ, ਜੀਵਨ ਸੁਧਾਰ ਸਕੇ।

## ਮੌਤ ਤੇ ਸ਼ਹੀਦੀ

ਮੌਤ ਦਾ ਨਾਂ ਸੁਣ ਕੇ ਕਿਹੜਾ ਸੰਸਾਰਕ ਪ੍ਰਾਣੀ ਹੈ ਜੋ ਚਉਂਕ ਨਹੀਂ

ਉੱਠਦਾ। ਅੱਸੀ ਸਾਲ ਦੇ ਬਿਰਧ ਵਿਅਕਤੀ ਤੋਂ ਵੀ ਪੁੱਛਣ 'ਤੇ ਇਹ ਹੀ ਉੱਤਰ ਮਿਲੇਗਾ ਕਿ ਮੇਰਾ ਤਾਂ ਹੁਣ ਪਰਿਵਾਰ ਰੂਪੀ ਬਗ਼ੀਚਾ ਖਿੜਿਆ ਹੈ। ਹੁਣ ਹੀ ਤਾਂ ਧੀਆਂ ਪੁੱਤਰ, ਪੋਤਰਿਆਂ ਆਦਿ ਦੀਆਂ ਖ਼ੁਸ਼ੀਆਂ ਵੇਖਣੀਆਂ ਨਸੀਬ ਹੋਈਆਂ ਹਨ। ਮੈਂ ਤਾਂ ਅਜੇ ਜੀਵਨ ਦਾ ਹੋਰ ਅਨੰਦ ਮਾਨਣਾ ਹੈ। ਇਸ ਦਾ ਭਾਵ ਇਹ ਹੋਇਆ ਕਿ ਮੌਤ ਨੂੰ ਕੋਈ ਵੀ ਪ੍ਰਵਾਨ ਕਰਨ ਨੂੰ ਤਿਆਰ ਨਹੀਂ। ਇਸ ਲਈ ਹੀ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ॥** *(ਵਾਰ ੨੭, ਪਉੜੀ ੯)*

ਗੁਰੂ ਸਾਹਿਬਾਨ ਨੇ ਵੀ ਗੁਰਬਾਣੀ ਵਿਚ ਫ਼ੁਰਮਾਨ ਕੀਤਾ ਹੈ:

**ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥**
**ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥**

*(ਬਿਹਾਗੜੇ ਕੀ ਵਾਰ, ਮ: ੩, ਅੰਗ ੫੫੫)*

ਮੌਤ ਦਾ ਡਰ ਕਿਉਂ ਹੈ? ਕਿਉਂਕਿ ਮੌਤ ਦੇ ਪਿੱਛੋਂ ਨਰਕਾਂ ਦੇ ਭਿਆਨਕ ਦੁਖਾਂ, ਦੋਜ਼ਕਾਂ ਦੀ ਅਗਨੀ, ਜਮਦੂਤਾਂ ਦੀ ਸਖ਼ਤ ਸਜ਼ਾ, ਚਿੱਤਰ ਗੁਪਤ ਦੇ ਭਿਆਨਕ ਨਕਸ਼ੇ, ਜਦ ਜੀਵ ਨੂੰ ਨਜ਼ਰ ਆਉਂਦੇ ਹਨ ਤਾਂ ਮੌਤ ਇਕ ਭਿਆਨਕ ਡਰ ਭਾਸਣ ਲੱਗ ਪੈਂਦੀ ਹੈ:



**ਕਹੁ ਰਵਿਦਾਸ ਭਇਓ ਜਬ ਲੇਖੋ॥**
**ਜੋਈ ਜੋਈ ਕੀਨੋ ਸੋਈ ਸੋਈ ਦੇਖਿਓ॥**

*(ਮਲਾਰ ਰਵਿਦਾਸ ਜੀ, ਅੰਗ ੧੨੯੩)*

ਅਨੁਸਾਰ ਮੌਤ ਦੀ ਡਰਾਉਣੀ ਹਾਲਤ ਸਾਹਮਣੇ ਆਉਂਦੀ ਹੈ। ਇਹੀ ਵਜ੍ਹਾ ਹੈ ਕਿ ਮੌਤ ਦਾ ਨਾਂ ਸੁਣ ਕੇ ਕੰਬਣੀ ਛਿੜ ਜਾਂਦੀ ਹੈ। ਸੋ, ਆਉ ਅਸੀਂ ਮੌਤ ਦੀ ਅਸਲੀਅਤ ਨੂੰ ਵਿਚਾਰਨ ਦਾ ਯਤਨ ਕਰੀਏ।

## ਮੌਤ ਕੀ ਹੈ?

ਅਸੀਂ ਇਸ ਬਾਰੇ ਗੁਰਮਤਿ ਸਿਧਾਂਤ:

**ਗੁਰਬਾਣੀ ਇਸੁ ਜਗ ਮਹਿ ਚਾਨਣੁ...॥** *(ਸਿਰੀਰਾਗੁ ਮ: ੩, ਅੰਗ ੬੭)*

ਦੀ ਪੰਕਤੀ ਦੇ ਆਸ਼ੇ ਅਨੁਸਾਰ ਗੁਰਬਾਣੀ ਦੁਆਰਾ ਮੌਤ ਦੀ ਅਸਲੀਅਤ ਨੂੰ ਸਮਝਣਾ ਹੈ। ਸਤਿਗੁਰਾਂ ਦਾ ਵਿਚਾਰ ਹੈ:

**ਪਉਣੈ ਪਾਣੀ ਅਗਨੀ ਕਾ ਮੇਲੁ॥**
**ਚੰਚਲ ਚਪਲ ਬੁਧਿ ਕਾ ਖੇਲੁ॥**
**ਨਉ ਦਰਵਾਜੇ ਦਸਵਾ ਦੁਆਰੁ॥**
**ਬੁਝੁ ਰੇ ਗਿਆਨੀ ਏਹੁ ਬੀਚਾਰੁ॥**

**ਕਥਤਾ ਬਕਤਾ ਸੁਨਤਾ ਸੋਈ॥**
**ਆਪੁ ਬੀਚਾਰੇ ਸੁ ਗਿਆਨੀ ਹੋਈ॥**
**ਦੇਹੀ ਮਾਟੀ ਬੋਲੈ ਪਉਣੁ॥**
**ਬੁਝੁ ਰੇ ਗਿਆਨੀ ਮੂਆ ਹੈ ਕਉਣੁ॥** *(ਗਉੜੀ ਮ: ੧, ਅੰਗ ੧੫੨)*

**ਪਵਨੈ ਮਹਿ ਪਵਨੁ ਸਮਾਇਆ॥**
**ਜੋਤੀ ਮਹਿ ਜੋਤਿ ਰਲਿ ਜਾਇਆ॥**
**ਮਾਟੀ ਮਾਟੀ ਹੋਈ ਏਕ॥**
**ਰੋਵਨਹਾਰੇ ਕੀ ਕਵਨ ਟੇਕ॥**
**ਕਉਨੁ ਮੂਆ ਰੇ ਕਉਨੁ ਮੂਆ॥**
**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ**
**ਇਹੁ ਤਉ ਚਲਤੁ ਭਇਆ॥** *(ਰਾਮਕਲੀ ਮ: ੫, ਅੰਗ ੮੮੫)*

ਉਪਰੋਕਤ ਗੁਰਬਾਣੀ ਦੇ ਬਚਨਾਂ ਅਨੁਸਾਰ ਮੌਤ ਦੀ ਅਸਲੀਅਤ ਭਲੀ ਭਾਂਤ ਸਪੱਸ਼ਟ ਹੁੰਦੀ ਹੈ ਕਿ ਆਤਮਾ ਦਾ ਇਸ ਸਰੀਰ ਵਿੱਚੋਂ ਅਲੱਗ ਹੋ ਜਾਣਾ 'ਮੌਤ' ਹੈ। ਸਰੀਰ ਦੇ ਪੰਜਾਂ ਤੱਤਾਂ ਦਾ ਆਪਣੇ ਆਪਣੇ ਅਸਲੇ ਵਿਚ ਮਿਲ ਕੇ ਰਹਿਣਾ ਜ਼ਿੰਦਗੀ ਹੈ ਤੇ ਵਿਛੋੜਾ ਮੌਤ ਹੈ। ਜਾਂ ਇਉਂ ਕਹੋ ਕਿ ਸਥੂਲ ਸਰੀਰ ਵਿੱਚੋਂ ਸੂਖਸ਼ਮ ਸਰੀਰ ਆਤਮਾ ਦਾ ਆਪਸੀ ਵਿਛੋੜਾ 'ਮੌਤ' ਹੈ।



## ਗੁਰਮਤਿ ਅਨੁਸਾਰ ਮੌਤ ਦੀ ਅਸਲੀਅਤ

ਗੁਰਮਤਿ ਅਨੁਸਾਰ ਆਤਮਾ ਅਮਰ ਹੈ, ਜਨਮ-ਮਰਨ ਤੋਂ ਰਹਿਤ ਹੈ, ਸੋ ਆਤਮਾ ਪਰਮਾਤਮਾ ਦੀ ਅੰਸ਼ ਹੈ:

**ਕਹੁ ਕਬੀਰ ਇਹੁ ਰਾਮ ਕੀ ਅੰਸੁ॥**
**ਜਸ ਕਾਗਦ ਪਰ ਮਿਟੈ ਨ ਮੰਸੁ॥** *(ਗੌਂਡ ਕਬੀਰ ਜੀਉ, ਅੰਗ ੮੭੧)*

ਮੌਤ ਇਕ ਸਰੀਰਕ ਤਬਦੀਲੀ ਹੈ, ਜਿਸ ਦੇ ਪਿੱਛੇ ਦੋ ਹੀ ਨਤੀਜੇ ਨਿਕਲਦੇ ਹਨ, ਅਰਥਾਤ ਆਤਮਾ ਦਾ ਮੁੜ ਪਰਮਾਤਮਾ ਵਿਚ ਲੀਨ ਹੋ ਜਾਣਾ ਜਾਂ ਜਨਮ-ਮਰਨ ਦੇ ਚੱਕਰ ਵਿਚ ਪੈ ਜਾਣਾ।

ਆਤਮਾ ਦਾ ਪਰਮਾਤਮਾ ਵਿਚ ਲੀਨ ਹੋ ਜਾਣਾ ਉਨ੍ਹਾਂ ਮਹਾਤਮਾ ਮਹਾਂਪੁਰਸ਼ਾਂ ਲਈ ਹੈ, ਜਿਨ੍ਹਾਂ ਆਪਣੇ ਨਿਜ ਆਤਮੇ ਦੀ ਲਖਤਾ ਕਰ ਲਈ ਹੈ। ਆਪਣੇ ਸਰੂਪ ਨੂੰ ਸਮਝ ਲਿਆ ਹੈ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**
*(ਆਸਾ ਮਹਲਾ ੩, ਅੰਗ ੪੪੧)*

ਆਪਣੇ ਮੂਲ ਨੂੰ ਪਛਾਣ ਲਿਆ ਹੈ। ਉਨ੍ਹਾਂ ਲਈ ਮੌਤ ਦੀਵਾਲੀ ਦੀ ਰਾਤ

ਵਾਂਗੂੰ ਖ਼ੁਸ਼ੀਆਂ ਭਰਿਆ ਅਉਸਰ ਬਣ ਗਿਆ ਹੈ। ਆਤਮਾ ਦਾ ਪਰਮ-ਆਤਮਾ ਵਿਚ ਲੀਨ ਹੋਣ ਦਾ ਸ਼ੁਭ ਸਮਾਂ ਆ ਗਿਆ ਹੈ। ਆਪਣੀ ਇਸਤਰੀ ਰੂਪੀ ਆਤਮਾ ਦਾ ਪਤੀ ਰੂਪੀ ਪਰਮਾਤਮਾ ਨੂੰ ਮਿਲਣ ਦਾ ਸੁਭਾਗ ਸਮਾਂ ਨਸੀਬ ਹੋ ਗਿਆ ਹੈ। ਚੌਰਾਸੀ ਦੇ ਆਵਾਗਵਨ ਚੱਕਰ ਤੋਂ ਸਦਾ ਲਈ ਮੁਕਤ ਹੋਣ ਲਈ ਸੁਲੱਖਣੀ ਘੜੀ ਬਣ ਗਈ ਹੈ। ਨਦੀ ਦਾ ਆਪਣੇ ਸ਼ਹੁ ਦਰਿਆ ਅੰਦਰ ਲੀਨ ਹੋਣ ਦਾ ਸੁੰਦਰ ਸਮਾਂ ਆ ਗਿਆ ਹੈ। ਇਸ ਸਿਧਾਂਤ ਦੀ ਪੁਸ਼ਟੀ ਭਗਤ ਕਬੀਰ ਜੀ ਵੀ ਕਰ ਰਹੇ ਹਨ:

**ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ ॥**
**ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ ॥੧॥**
**ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥**
**ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ਰਹਾਉ॥**
**ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥**
**ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥੨॥**
**ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ ॥**
**ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ॥੩॥੨॥੨੪॥**

*(ਆਸਾ ਸ੍ਰੀ ਕਬੀਰ ਜੀਉ, ਅੰਗ ੪੮੨)*



ਇਸ ਸ਼ਬਦ ਰਾਹੀਂ ਭਗਤ ਕਬੀਰ ਜੀ ਨੇ ਸਾਨੂੰ ਮੌਤ ਦਾ ਇਕ ਪੱਖ ਸਮਝਾਇਆ ਹੈ ਤੇ ਨਾਲ ਹੀ ਭਗਤਾਂ ਤੇ ਸੰਸਾਰੀਆਂ ਨੂੰ ਅਜਿਹੀ ਮੌਤ ਮਰਨ ਲਈ ਤਿਆਰੀ ਕਰਨ ਦੀ ਜਾਚ ਦੱਸੀ ਹੈ।

## ਮੌਤ ਦੇ ਦੋ ਸ੍ਰੇਸ਼ਟ ਰੂਪ

ਦਸਮੇਸ਼ ਪਿਤਾ ਨੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਮੌਤ ਦਾ ਡਰ ਦੂਰ ਕਰ ਦਿੱਤਾ ਅਤੇ ਮੌਤ 'ਤੇ ਜਿੱਤ ਪ੍ਰਾਪਤ ਕਰਨਾ ਦੱਸਿਆ। ਮੌਤ ਤਾਂ ਭਾਵੇਂ ਕਈ ਰੂਪਾਂ ਵਿਚ, ਅਰਥਾਤ ਰੋਗ ਨਾਲ, ਹਾਰਟ ਅਟੈਕ, ਹਾਦਸੇ, ਆਤਮ ਹੱਤਿਆ ਆਦਿ ਨਾਲ ਆਉਂਦੀ ਹੈ, ਪਰ ਗੁਰੂ ਸਾਹਿਬ ਨੇ ਦੋ ਤਰੀਕਿਆਂ ਦੀ ਮੌਤ ਨੂੰ ਸ੍ਰੇਸ਼ਟ ਦੱਸਿਆ ਹੈ:

### ੳ) ਸੰਤ ਮੌਤ

ਜਿਨ੍ਹਾਂ ਨੇ ਆਪਣੇ ਨਿੱਜ ਆਤਮੇ ਦੀ ਪਛਾਣ ਕਰ ਲਈ, ਸਵਾਸ-ਸਵਾਸ ਨਾਮ ਜਪਿਆ ਤੇ ਸਤਿਸੰਗੀਆਂ ਨੂੰ ਨਾਮ ਜਪਾਇਆ, ਉਨ੍ਹਾਂ ਗੁਰਮੁਖਾਂ ਦਾ ਹੀ ਜਗ 'ਤੇ ਆਇਆ ਸਫਲ ਹੋਇਆ। ਅਜਿਹੇ ਗੁਰਮੁਖ ਪਿਆਰੇ ਸਰੀਰ ਤਿਆਗਣ ਪਿੱਛੋਂ ਵੀ ਸਦਾ ਲਈ ਅਮਰ ਹੋ ਗਏ, ਅਰਥਾਤ:

**ਧੰਨੁ ਧੰਨੁ ਧੰਨੁ ਜਨੁ ਆਇਆ ॥**
**ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥**
**ਜਨ ਆਵਨ ਕਾ ਇਹੈ ਸੁਆਉ ॥**
**ਜਨ ਕੈ ਸੰਗਿ ਚਿਤਿ ਆਵੈ ਨਾਉ ॥**
**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥**

*(ਗਉੜੀ ਸੁਖਮਨੀ ਮ: ੫, ਅੰਗ ੨੯੪-੯੫)*

## ਅ) ਸ਼ਹੀਦ ਹੋਣਾ

ਆਦਰਸ਼ ਦਾ ਨਾਂ ਰੌਸ਼ਨ ਕਰਨ ਖ਼ਾਤਰ, ਜ਼ੁਲਮ ਦਾ ਖ਼ਾਤਮਾ ਕਰਨ ਖ਼ਾਤਰ, ਦੁਸ਼ਟਾਂ ਦੀ ਜੜ੍ਹ ਪੁੱਟਣ ਖ਼ਾਤਰ ਆਪਾ ਕੁਰਬਾਨ ਕਰ ਦੇਣਾ, ਮੈਦਾਨੇ-ਜੰਗ ਵਿਚ ਦੇਸ਼ ਕੌਮ ਖ਼ਾਤਰ ਲੜ ਕੇ ਵੀਰ-ਗਤੀ ਨੂੰ ਪ੍ਰਾਪਤ ਹੋਣਾ, ਸ਼ਹੀਦੀ ਕਹਾਉਂਦੀ ਹੈ :

**ਜੋ ਸੂਰਾ ਤਿਸ ਹੀ ਹੋਇ ਮਰਣਾ ॥**
**ਜੋ ਭਾਗੈ ਤਿਸੁ ਜੋਨੀ ਫਿਰਣਾ ॥** *(ਮਾਰੂ ਮ: ੫, ਅੰਗ ੧੦੧੯)*

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥**

*(ਮਾਰੂ ਕਬੀਰ ਜੀਉ, ਅੰਗ ੧੧੦੫)*



ਸ਼ਹੀਦ ਮੌਤ ਤੋਂ ਡਰਦਾ ਨਹੀਂ, ਸਗੋਂ ਮੌਤ ਨੂੰ ਮਖ਼ੌਲਾਂ ਕਰਦਾ ਹੈ। ਪੰਜਵੇਂ ਪਾਤਿਸ਼ਾਹ ਤੋਂ ਪਿੱਛੋਂ ਛੇਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਤੇ ਭਗਤੀ ਦੇ ਨਾਲ ਸ਼ਕਤੀ ਨੂੰ ਇਕੱਠਾ ਕੀਤਾ, ਕਿਉਂਕਿ ਭਗਤੀ ਦੇ ਨਾਲ ਸ਼ਕਤੀ ਦੀ ਵੀ ਲੋੜ ਜਾਪੀ। ਭਗਤੀ ਤੋਂ ਬਿਨਾਂ ਮਨੁੱਖਾ ਜਨਮ ਦਾ ਮੰਤਵ ਹੱਲ ਨਹੀਂ ਹੁੰਦਾ ਤੇ ਹਕੀਕਤ ਵਿਚ ਸ਼ਕਤੀ ਦੀ ਸਹੀ ਵਰਤੋਂ ਭਗਤੀ ਬਿਨਾਂ ਨਹੀਂ ਹੋ ਸਕਦੀ। ਏਸੇ ਲਈ ਛੇਵੇਂ ਪਾਤਿਸ਼ਾਹ ਨੇ ਭਗਤੀ ਤੇ ਸ਼ਕਤੀ ਨੂੰ ਇਕੱਠਾ ਕੀਤਾ, ਜਿਸ ਬਾਰੇ ਇਤਿਹਾਸ ਗਵਾਹ ਹੈ।

## ਦੋ ਪ੍ਰਕਾਰ ਦੀ ਸ਼ਹੀਦੀ

ਇਕ ਸ਼ਾਂਤੀ ਦੀ ਸ਼ਹੀਦੀ, ਜੋ ਜ਼ੁਲਮ ਦਾ ਨਾਸ ਕਰਨ ਲਈ ਅਣਖ ਨੂੰ ਕਾਇਮ ਰੱਖਣ ਲਈ ਆਪਣਾ ਆਪ ਜ਼ਾਲਮ ਅੱਗੇ ਭੇਟਾ ਕਰ ਦੇਣਾ। ਜਿਹਾ ਕਿ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਹਾਰਾਜ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਮਤੀ

ਦਾਸ, ਭਾਈ ਸਤੀ ਦਾਸ, ਛੋਟੇ ਸਾਹਿਬਜ਼ਾਦੇ ਤੇ ਇਸ ਤਰ੍ਹਾਂ ਦੇ ਅਨੇਕ ਹੋਰ ਸਿੰਘ ਜਿਨ੍ਹਾਂ ਨੇ ਸ਼ਾਂਤੀ ਸਹਿਤ ਸ਼ਹੀਦੀਆਂ ਦਿੱਤੀਆਂ ਤੇ ਉਹ ਸ਼ਾਂਤੀ ਦੇ ਸ਼ਹੀਦ ਅਖਵਾਏ।

ਦੂਜੀ ਸ਼ਹੀਦੀ, ਜੋ ਜੰਗ ਵਿਚ ਲੜ ਕੇ ਦੇਣੀ ਭਾਵ ਜਦੋਂ ਸ਼ਾਂਤੀ ਦੀ ਸ਼ਹੀਦੀ ਸਿਖਰ 'ਤੇ ਪੁੱਜ ਜਾਵੇ, ਫੇਰ ਸੂਰਬੀਰਤਾ ਆ ਜਾਂਦੀ ਹੈ ਜੋ ਕਲਗ਼ੀਧਰ ਪਾਤਿਸ਼ਾਹ ਨੇ ਦੱਸੀ, ਜਿਸ ਨਾਲ ਅਨੇਕਾਂ ਸੂਰਬੀਰਾਂ ਦੀਆਂ ਸ਼ਹੀਦੀਆਂ ਹੋਈਆਂ ਤੇ ਗੁਰੂ ਸਾਹਿਬਾਨ ਦੀ ਇਹੋ ਸਿੱਖਿਆ, ਸਿੱਖਾਂ ਨੂੰ ਸ਼ਹੀਦ ਹੋਣ ਦੀ ਜਾਚ ਸਿਖਾਉਂਦੀ ਹੈ ਤੇ ਮੌਤ ਦਾ ਡਰ ਦੂਰ ਕਰਦੀ ਹੈ। ਫੇਰ ਡਰ ਉਸ ਨੂੰ:

**ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥**

*(ਸਿਰੀਰਾਗੁ ਮ: ੩, ਅੰਗ ੮੪)*

ਦੂਜੇ ਨੂੰ ਮੌਤ ਦਾ ਡਰ ਕਿਉਂ, ਜਿਸ ਨੇ ਮੌਤ ਪਿੱਛੋਂ ਆਪਣੇ ਪਤੀ ਪਰਮੇਸ਼ਰ ਵਾਹਿਗੁਰੂ ਦੇ ਚਰਨਾਂ ਵਿਚ ਬਿਰਾਜਣਾ ਹੈ ?

*[ਮਾਸਿਕ ਪੱਤਰ 'ਸੂਰਾ' ਪਟਿਆਲਾ, ਜੂਨ ੧੯੬੭]*

ਮੌਤ ਪਿੱਛੋਂ ਆਤਮਾ ਨੇ ਪਰਮਾਤਮਾ ਪਾਸ ਇਸ ਤਰ੍ਹਾਂ ਜਾ ਬਿਰਾਜਮਾਨ ਹੋਣਾ ਹੈ, ਜਿਸ ਤਰ੍ਹਾਂ ਇਕ ਲੜਕੀ, ਜੋ ਆਪਣੀ ਜਵਾਨ ਉਮਰ ਹੋਣ ਤਕ ਆਪਣੇ ਪੇਕੇ ਘਰ ਪਲਦੀ ਰਹਿੰਦੀ ਹੈ, ਉਸ ਵਾਸਤੇ ਪੇਕੇ ਘਰ ਦਾ ਪਿਆਰ, ਮਾਂ ਪਿਓ, ਭਰਾਵਾਂ ਭੈਣਾਂ ਦਾ ਪਿਆਰ ਛੱਡ ਕੇ ਦੂਜੇ ਥਾਂ ਸਹੁਰੇ ਘਰ ਇਕ ਨਵੀਂ ਥਾਂ ਜਾਣਾ, ਭਾਵੇਂ ਅਤਿ ਕਠਿਨ ਜਾਪਦਾ ਹੈ, ਪਰ ਉਸ ਨੂੰ ਇਸ ਵਿਛੋੜੇ ਦਾ ਦੁਖ ਨਹੀਂ ਸਤਾਉਂਦਾ, ਕਿਉਂਕਿ ਉਸ ਨੂੰ ਅੱਗੇ ਆਪਣਾ ਪਿਆਰਾ ਪਤੀ ਮਿਲ ਜਾਂਦਾ ਹੈ, ਜਿਸ ਦਾ ਪਿਆਰ ਉਸ ਨੂੰ ਉਸ ਦੇ ਪੇਕੇ ਘਰ ਦੇ ਸਾਰੇ ਪਿਆਰਾਂ ਨੂੰ ਭੁਲਾ ਦਿੰਦਾ ਹੈ ਤੇ ਉਹ ਆਪਣੇ ਆਪ ਨੂੰ ਪੇਕੇ ਘਰ ਨਾਲੋਂ ਵੀ ਵੱਧ ਸੁਖੀ ਤੇ ਖ਼ੁਸ਼ ਪ੍ਰਤੀਤ ਕਰਦੀ ਹੈ। ਪਰ ਹਾਂ, ਉਸ ਦਾ ਵਿਵਹਾਰ, ਆਚਾਰ, ਪਤੀ ਨੂੰ ਭਾਉਂਦਾ ਹੋਵੇ। ਇਸ ਤਰ੍ਹਾਂ ਗੁਰਮੁਖਾਂ ਵਾਸਤੇ ਸਰੀਰ ਛੱਡ ਕੇ ਪਰਮਾਤਮਾ ਪਾਸ ਜਾਣਾ ਦੁਖ ਨਹੀਂ, ਸੁਖ ਤੇ ਖ਼ੁਸ਼ੀ ਹੈ। ਜਿਹੜੇ ਜੀਉਂਦੇ-ਜੀਅ ਹੀ ਤਿਆਗ ਅਤੇ ਉਦਾਸੀ ਵਿਚ ਰਹਿੰਦੇ ਹਨ ਤੇ ਗੁਰੂ ਨੂੰ ਪਿਆਰੇ ਲੱਗਦੇ ਹਨ।

ਸੰਸਾਰ ਵਿਚ ਹਰ ਵਸਤੂ ਪਲ ਪਲ, ਛਿਨ ਛਿਨ ਬਦਲ ਰਹੀ ਹੈ, ਵਸਤੂਆਂ ਬਦਲਦੀਆਂ ਤਾਂ ਜ਼ਰੂਰ ਹਨ ਪਰ ਨਾਸ ਕਿਸੇ ਦਾ ਨਹੀਂ ਹੁੰਦਾ। ਇਹ ਆਤਮਾ ਤਾਂ ਹੈ ਹੀ ਅਮਰ, ਇਸ ਦਾ ਨਾਸ਼ ਕਿਵੇਂ ਹੋ ਸਕਦਾ ਹੈ ? ਆਤਮਾ ਸੂਖਸ਼ਮ ਤੇ ਅਦ੍ਰਿਸ਼ਟ ਹੈ, ਜਿਸ ਨੂੰ ਅਸੀਂ ਨਾ ਦੇਖ ਸਕਦੇ ਹਾਂ, ਨਾ ਛੋਹ ਸਕਦੇ ਹਾਂ। ਸੋ ਇਹ ਆਤਮਾ ਵੀ ਆਪਣੇ ਸਰੀਰ ਰੂਪੀ ਪੁਰਾਣੇ ਚੋਲੇ ਨੂੰ ਤਿਆਗ ਕੇ ਨਵਾਂ ਚੋਲਾ ਬਦਲ ਲੈਂਦੀ ਹੈ। ਸਾਡਾ ਜੀਵਨ ਪਹਾੜੀ ਉੱਤੇ ਇਕ ਗੋਲ-

ਮੋਲ ਸੜਕ ਦੀ ਤਰ੍ਹਾਂ ਹੈ, ਜੋ ਪਹਾੜੀ ਦੁਆਲੇ ਘੁੰਮਦੀ ਤੁਰੀ ਜਾ ਰਹੀ ਹੈ। ਜੋ ਆਦਮੀ ਇਸ ਸੜਕ ਜਾਂ ਪਗਡੰਡੀ 'ਤੇ ਤੁਰਦਾ ਤੁਰਦਾ ਅੱਗੇ ਲੰਘ ਗਿਆ, ਉਹ ਪਿੱਛੇ ਆ ਰਹੇ ਦੂਜੇ ਮਨੁੱਖ ਦੀਆਂ ਅੱਖਾਂ ਤੋਂ ਓਹਲੇ ਹੋ ਗਿਆ, ਕੀ ਉਹ ਖ਼ਤਮ ਹੋ ਜਾਂਦਾ ਹੈ ? ਨਹੀਂ, ਸਿਰਫ਼ ਸਾਡੀਆਂ ਅੱਖਾਂ ਤੋਂ ਓਹਲੇ ਹੋ ਜਾਂਦਾ ਹੈ। ਏਸੇ ਤਰ੍ਹਾਂ ਆਤਮਾ ਚੋਲਾ ਬਦਲਦੀ ਹੈ। ਅਸੀਂ ਮੌਤ ਤੋਂ ਇਸ ਵਾਸਤੇ ਡਰਦੇ ਹਾਂ ਕਿਉਂਕਿ ਸਾਨੂੰ ਦੂਜੇ ਪਾਰਲੇ ਕੰਢੇ ਦੀ ਸੋਝੀ ਨਹੀਂ। ਰੂਹ ਆਤਮਾ ਪਹਾੜੀ ਓਹਲੇ 'ਬ੍ਰਹਮ ਦੇਸ਼' ਦੀ ਵਸਨੀਕ ਹੋ ਜਾਂਦੀ ਹੈ। ਮੌਤ ਇਕ ਦਰਵਾਜ਼ਾ ਹੈ, ਜਿਸ ਰਾਹੀਂ ਲੰਘ ਕੇ ਅਸੀਂ ਵਾਹਿਗੁਰੂ ਦੇ ਦੇਸ਼ ਦੀ ਸੁਹਾਵਣੀ ਫੁਲਵਾੜੀ ਅੰਦਰ ਜਾ ਬਿਰਾਜਦੇ ਹਾਂ। ਸਾਨੂੰ ਘਬਰਾਹਟ ਹੁੰਦੀ ਹੈ ਕਿ ਖ਼ਬਰੇ ਅੱਗੇ ਕੀ ਬਣੇਗਾ ? ਪਰ ਜੋ ਨਿਰੰਕਾਰ ਇਸ ਸਥੂਲ ਮੰਡਲ ਸੰਸਾਰ ਅੰਦਰ ਸਾਡੀ ਸਹਾਇਤਾ ਕਰਦਾ ਹੈ, ਉਹ ਅਗਲੇ ਸੂਖਮ ਦੇਸ਼ ਅੰਦਰ ਵੀ ਸਾਡਾ ਰਖਵਾਲਾ ਹੁੰਦਾ ਹੈ। ਸੰਸਾਰ ਅੰਦਰ ਆਉਣਾ-ਜਾਣਾ ਨਿਰੰਕਾਰੀ ਖੇਡ ਦੀ ਇਕ ਲੀਲ੍ਹਾ ਹੈ। ਜਿਵੇਂ ਸੂਰਜ ਭਾਵੇਂ ਧਰਤੀ ਦੇ ਇਕ ਪਾਸੇ ਡੁੱਬ ਜਾਂਦਾ ਹੈ ਤੇ ਹਨੇਰਾ ਹੋ ਜਾਂਦਾ ਹੈ ਪਰ ਅਸਲ ਵਿਚ ਸੂਰਜ ਡੁੱਬਦਾ ਨਹੀਂ, ਧਰਤੀ ਦੇ ਦੂਜੇ ਪਾਸੇ ਚਲਾ ਜਾਂਦਾ ਹੈ ਤੇ ਧਰਤੀ ਦੇ ਦੂਜੇ ਪਾਸੇ ਜਗ-ਮਗ ਕਰਦਾ ਲਿਸ਼ਕਦਾ ਰਹਿੰਦਾ ਹੈ। ਠੀਕ ਇਹੋ ਹਾਲ ਮਨੁੱਖੀ ਜੀਵਨ ਦਾ ਹੈ। ਜ਼ਿੰਦਗੀ ਦਾ ਸੂਰਜ ਮੌਤ ਰੂਪੀ ਧਰਤੀ ਦੇ ਓਹਲੇ ਹੋ ਜਾਂਦਾ ਹੈ ਤੇ ਬ੍ਰਹਮ ਦੇਸ਼ ਵਿਚ ਆ ਚੜ੍ਹਦਾ ਹੈ। ਪਰ ਅਜਿਹੀ ਮੌਤ ਕੇਵਲ ਪ੍ਰਭੂ ਪਿਆਰਿਆਂ, ਗੁਰਮੁਖਾਂ ਦੀ ਹੀ ਹੁੰਦੀ ਹੈ, ਜਿਨ੍ਹਾਂ ਨੇ ਇਸ ਜਗਤ ਜੀਵਨ ਨੂੰ ਪਛਾਣ ਕੇ ਆਪਣਾ ਜੀਵਨ ਸੁਧਾਰ ਲਿਆ ਹੈ :

**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ॥**
**ਸੱਚੀ ਦਰਗਹ ਜਾਇ ਸਚਾ ਪਿੜ ਮਲਿਆ॥**

*(ਭਾਈ ਗੁਰਦਾਸ ਜੀ, ਵਾਰ ੧੯, ਪਉੜੀ ੧੪)*



ਪਰ ਬਾਕੀ ਸੰਸਾਰੀ ਜੀਵਾਂ, ਜਿਨ੍ਹਾਂ ਨੇ ਸੰਸਾਰ ਵਿਚ ਰਹਿੰਦਿਆਂ ਜੀਵਨ ਨੂੰ ਕੇਵਲ ਐਸ਼-ਇਸ਼ਰਤ ਤੇ ਵਿਸ਼ੇ ਆਦਿ ਭੋਗਾਂ ਦਾ ਭੋਗਣਾ ਹੀ ਸੁਖ ਸਮਝਿਆ, ਉਨ੍ਹਾਂ ਬਾਰੇ ਭਗਤ ਕਬੀਰ ਜੀ ਕਹਿੰਦੇ ਹਨ :

**ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ॥**
**ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ॥**

*(ਸਲੋਕ ਕਬੀਰ ਜੀ, ਅੰਗ ੧੩੭੨)*

ਭਗਤ ਫ਼ਰੀਦ ਜੀ ਕਹਿੰਦੇ ਹਨ :

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥**

*(ਸਲੋਕ ਫਰੀਦ ਜੀ, ਅੰਗ ੧੩੭੯)*

ਇਸ ਲਈ ਅਜਿਹੇ ਜੀਵਾਂ ਨੂੰ ਮੌਤ ਦਾ ਡਰ ਆਉਣਾ ਸੁਭਾਵਿਕ ਹੀ ਹੈ ਅਰਥਾਤ ਪਰਮੇਸ਼ਰ ਤੋਂ ਭੁੱਲੇ ਪਾਪੀ ਆਦਮੀ ਨੂੰ ਮੌਤ ਦਾ ਡਰ ਆਉਂਦਾ ਹੈ। ਪਰ ਘਰ ਵਿਚ ਰਹਿ ਕੇ, ਪਰਿਵਾਰ ਦੀ ਤੇ ਆਪਣੇ ਆਲੇ-ਦੁਆਲੇ ਦੀ ਜ਼ੁੰਮੇਵਾਰੀ ਨੂੰ ਨਿਭਾਉਂਦਾ ਹੋਇਆ ਗੁਰਸਿੱਖ ਰੂਪੀ ਜੋਗੀ, ਜੋ ਮਾਇਆ ਵਿਚ ਹੁੰਦਾ ਵੀ ਮਾਇਆ ਤੋਂ ਨਿਰਲੇਪ ਰਹਿੰਦਾ ਹੈ, ਅਜਿਹੇ ਗੁਰਮੁਖ ਨੂੰ ਮੌਤ ਦਾ ਡਰ ਨਹੀਂ ਆਉਂਦਾ। ਗੁਰੂ ਪਿਆਰਿਓ! ਆਉ, ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਖ਼ਸ਼ਸ਼ਾਂ ਦਾ ਧੰਨਵਾਦ ਕਰੀਏ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਪਿਆਰ ਨਾਲ ਯਾਦ ਕਰੀਏ, ਜਿਨ੍ਹਾਂ ਨੇ ਦਸਾਂ ਜਾਮਿਆਂ ਵਿਚ ਆ ਕੇ ਅਤੇ ਆਪਣਾ ਅਮਲੀ ਜੀਵਨ ਜੀਅ ਕੇ, ਗੁਰਸਿੱਖਾਂ ਨੂੰ ਆਪਣੀਆਂ ਸੰਸਾਰਕ ਜ਼ੁੰਮੇਵਾਰੀਆਂ ਨਿਭਾਉਂਦਿਆਂ ਆਪਣੀ ਅਸਲ ਮੰਜ਼ਲ 'ਤੇ ਪੁੱਜਣ ਦੀ ਜਾਚ ਦੱਸੀ ਹੈ।

## ਗੁਰਸਿੱਖ ਦਾ ਮਨ ਕਿਉਂ ਤਕੜਾ ਹੁੰਦਾ ਹੈ ?

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਮਾਨਸਿਕ ਭੈਅ (ਡਰ) ਨੂੰ ਦੂਰ ਕਰਨ ਲਈ ਸੰਸਾਰਕ ਵਸਤੂਆਂ ਤੇ ਪਰਿਵਾਰ ਵਿਚ ਰਹਿੰਦੇ ਹੋਏ ਇਨ੍ਹਾਂ ਦੇ ਤਿਆਗ ਦਾ ਮਾਰਗ ਦੱਸਿਆ, ਜਿਸ ਨਾਲ ਮੌਤ ਜਦੋਂ ਮਰਜ਼ੀ ਆ ਜਾਵੇ, ਗੁਰੂ ਕੇ ਸਿੱਖ ਨੂੰ ਡਰ ਨਹੀਂ ਹੁੰਦਾ। ਗੁਰਸਿੱਖ ਲਈ ਮੌਤ ਕੇਵਲ ਇਕ ਦਰਵਾਜ਼ਾ ਹੈ, ਜਿਸ ਰਾਹੀਂ ਲੰਘ ਕੇ ਉਥੇ ਪੁੱਜ ਜਾਂਦੇ ਹਨ, ਜਿਥੇ ਸਦਾ ਸੁਖ ਤੇ ਸਾਈਂ ਦੇ ਚਰਨਾਂ ਵਿਚ ਨਿਵਾਸ ਮਿਲਦਾ ਹੈ। ਮੌਤ ਕੋਈ ਭਿਆਨਕ ਦੁਖਦਾਈ ਸ਼ੈਅ ਨਹੀਂ, ਮੌਤ ਆਤਮਾ ਦਾ ਦੂਜਾ ਜਨਮ ਹੈ। ਭਾਵੇਂ ਪਿਆਰਿਆਂ ਦਾ ਵਿਛੋੜਾ ਪੀੜ ਹੈ, ਦਰਦ ਹੈ ਪਰ ਇਹ ਵਿਛੋੜਾ ਸਦਾ ਦਾ ਨਹੀਂ। ਸਾਡਾ ਸਰੂਪ ਹੋਂਦ ਹੈ, ਅਣਹੋਂਦ ਜਾਂ ਨਸ਼ਟ ਹੋਣ ਵਾਲਾ ਨਹੀਂ।

*[ਭਾਈ ਵੀਰ ਸਿੰਘ, 'ਬਾਬਾ ਨੌਧ ਸਿੰਘ' 'ਚੋਂ]*

ਮੌਤ ਵੇਲੇ ਕੌਣ ਨਹੀਂ ਰੋਂਦਾ; ਡਾਕੂ, ਕਸਾਈ, ਨਿਰਦਈ ਅਤੇ ਕੋਮਲ ਹਿਰਦਿਆਂ ਵਾਲੇ ਵੀ ਰੋਂਦੇ ਹਨ, ਰੋਣ ਬ੍ਰਿਹੋਂ ਦਾ ਮੁਖ ਲੱਛਣ ਹੈ, ਪਰ:

**ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥**

*(ਵਡਹੰਸੁ ਮਹਲਾ ੧, ਅਲਾਹਣੀਆ, ਅੰਗ ੫੭੯)*

ਨਾਮ ਤੇ ਪ੍ਰੇਮ ਵਾਲੀਆਂ ਅੱਖੀਆਂ, ਵਾਲੇਵੇ ਕਾਰਨ, ਨਾ-ਸ਼ੁਕਰੀ ਕਾਰਨ ਜਾਂ ਕਾਫ਼ਰ ਹੋ ਕੇ ਨਹੀਂ ਰੋਂਦੀਆਂ, ਕੇਵਲ ਆਪਣੇ ਸਿਰਜਣਹਾਰ ਦੇ ਪ੍ਰੇਮ ਵਿਚ ਦ੍ਰਵ ਕੇ ਰੋਂਦੀਆਂ ਹਨ। ਇਹ ਅੱਖਾਂ ਪਿਆਰੇ ਦੇ ਚਰਨਾਂ ਵਿਚ ਪ੍ਰਾਰਥਨਾ

ਕਰਦੀਆਂ ਹਨ। ਸੰਸਾਰ ਨੂੰ ਦੁਖੀ ਵੇਖ ਕੇ ਪਰਉਪਕਾਰ ਲਈ ਰੋਂਦੀਆਂ ਹਨ। ਗੁਰਮੁਖ ਅੱਖਾਂ ਵੈਰਾਗ ਵਿਚ, ਜੀਵਾਂ ਦੇ ਭਲੇ ਲਈ ਤਰਸ ਵਿਚ ਰੋਂਦੀਆਂ ਹਨ। ਅਜਿਹੀਆਂ ਨੇਕ ਰੂਹਾਂ ਜਦ ਪ੍ਰਭੂ-ਪਿਆਰੇ ਪਾਸ ਪ੍ਰੇਮ-ਬੇਨਤੀਆਂ ਕਰਦੀਆਂ ਰੋਂਦੀਆਂ ਹਨ ਤਾਂ ਇਨ੍ਹਾਂ ਅੱਖਾਂ ਵਿੱਚੋਂ ਪਿਆਰ ਤੇ ਬ੍ਰਿਹੋਂ ਦਾ ਪ੍ਰਗਟਾਵਾ ਹੁੰਦਾ ਹੈ:

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ,**
**ਮੈ ਨੀਰੁ ਵਹੇ ਵਹਿ ਚਲੈ ਜੀਉ॥** *(ਮਾਝ ਮ: ੪, ਅੰਗ ੯੪)*

**ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥**
**ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥**
*(ਗਉੜੀ ਕਬੀਰ ਜੀ, ਅੰਗ ੩੩੭-੩੩੮)*

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥**
**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥**
*(ਵਾਰ ਆਸਾ ਮ: ੧, ਅੰਗ ੪੭੩)*

ਸੰਸਾਰ ਵਿਚ ਮੋਹ ਪਿਆਰ ਵਧਾਉਣ ਨਾਲ ਮੌਤ ਪਿੱਛੋਂ ਮਨੁੱਖ ਲਈ ਦੁਖ ਤੇ ਤੌਖ਼ਲਾ ਉਪਜਦਾ ਹੈ, ਆਪਣੇ ਮਾਂ-ਪਿਉ, ਭੈਣ, ਭਰਾਵਾਂ ਤੇ ਬੱਚਿਆਂ ਦੇ ਦੁਖ ਤਕਲੀਫ਼ਾਂ ਵਿਚ ਉਨ੍ਹਾਂ ਦੇ ਪਿਆਰ ਕਾਰਨ ਆਦਮੀ ਘਬਰਾਉਂਦਾ ਹੈ। ਜੇ ਕਿਸੇ ਦਾ ਸੰਸਾਰੀ ਜੀਵਾਂ ਵਿਚ ਲੋੜ ਤੋਂ ਵੱਧ ਮੋਹ ਪਿਆਰ ਨਾ ਹੋਵੇ ਤਾਂ ਫਿਰ ਤੌਖ਼ਲੇ ਦਾ ਸਵਾਲ ਪੈਦਾ ਨਹੀਂ ਹੁੰਦਾ। ਦੁਖ ਵੇਲੇ ਕਮਜ਼ੋਰ ਦਿਲ ਵਾਲੇ ਮਨੁੱਖ ਦਾ ਹਿਰਦਾ ਹਿਲਦਾ ਹੈ, ਪਰ ਵਾਹਿਗੁਰੂ 'ਤੇ ਦ੍ਰਿੜ੍ਹਤਾ ਰੱਖਣ ਵਾਲੇ ਜੀਵ ਦਾ ਹਿਰਦਾ ਵਾਹਿਗੁਰੂ ਦੀ ਲਿਵ ਵੱਲੋਂ ਛੁੱਟਦਾ ਹੀ ਨਹੀਂ ਤੇ ਉਹ ਤੌਖ਼ਲੇ ਵੱਲ ਆ ਹੀ ਨਹੀਂ ਸਕਦਾ। ਮਨ ਨੂੰ ਅਜਿਹਾ ਗਿਆਨ ਹੋਣਾ ਵੀ ਇਕ ਵਿੱਦਿਆ ਹੈ, ਜਿਸ ਤਰ੍ਹਾਂ ਦੁਨਿਆਵੀ ਸਿੱਖਿਆ ਹਾਸਲ ਕਰਨ ਵਾਲਾ ਵਿਦਿਆਰਥੀ ਕਈ ਵਾਰ ਫ਼ੇਲ੍ਹ ਹੋ ਜਾਂਦਾ ਹੈ ਤੇ ਜਦੋਂ ਸਮਾਂ ਆਵੇ ਉਦੋਂ ਹੀ ਪਾਸ (ਸਫਲ) ਹੁੰਦਾ ਹੈ। ਏਸੇ ਤਰ੍ਹਾਂ ਜੀਵ ਤੇ ਆਤਮਿਕ ਵਿੱਦਿਆ ਦਾ ਰੰਗ ਵੀ ਜੀਵਨ ਦੀਆਂ ਕਈ ਘਾਟੀਆਂ ਵਿੱਚੋਂ ਲੰਘ ਕੇ ਹੀ ਸਮਾਂ ਆਉਣ 'ਤੇ ਗੁਰੂ ਕਿਰਪਾ ਨਾਲ ਚੜ੍ਹਦਾ ਹੈ। ਜੇ ਕਦੇ ਮਨੁੱਖ ਦਾ ਮਨ ਉਖੜ ਕੇ ਤੌਖ਼ਲੇ ਦੇ ਘਰ ਚਲਾ ਜਾਵੇ ਤਾਂ ਉਸ ਨੂੰ ਮੁੜ ਚੜ੍ਹਦੀਆਂ ਕਲਾਂ ਵਿਚ ਲਿਆਉਣ ਲਈ ਅਰਦਾਸ ਹੀ ਵੇਲੇ ਸਿਰ ਦਾ ਇੱਕੋ-ਇਕ ਦਾਰੂ ਹੈ। ਬਾਣੀ ਤੇ ਵਿਚਾਰ, ਗੁਰਸਿੱਖਾਂ ਦੀਆਂ ਸਾਖੀਆਂ ਮਨ ਨੂੰ ਮੁੜ ਟਿਕਾਣੇ ਲਿਆ ਸਕਦੀਆਂ ਹਨ। ਮੌਤ ਤੋਂ ਪਰ੍ਹੇ ਜੀਵਨ ਹੈ, ਸਾਡਾ ਸੰਸਾਰਕ ਜੀਵਨ ਥੋੜ੍ਹੇ ਸਮੇਂ ਦਾ ਹੈ। ਪਰ ਅਗਲਾ ਜੀਵਨ ਸਦੀਵੀ ਹੈ। ਮੌਤ ਅੰਤ ਨਹੀਂ ਪਰ ਇਹ ਇਕ ਹੋਰ ਜਨਮ ਹੈ, ਕਾਇਆਂ ਪਲਟ ਹੈ, ਹਾਲਤ

ਦੀ ਤਬਦੀਲੀ ਹੈ। ਪਰ ਇਸ ਜੀਵਨ ਵਿਚ ਜੀਉਣ ਦੀ ਜਾਚ ਸਿੱਖ ਕੇ, ਇਸ ਮਾਇਆ ਮੋਹ ਦੇ ਦੇਸ਼ ਵਿਚ ਇਸ ਮਾਦਾ ਪ੍ਰਕ੍ਰਿਤੀ ਜੜ੍ਹਤਾ ਦੇ ਅਖਾੜੇ ਵਿਚ ਘੁਲ ਘੁਲ ਕੇ, ਢਹਿ ਢਹਿ ਕੇ, ਢਾਹ ਕੇ, ਇਸ ਘੋੜ-ਦੌੜ ਦੇ ਪਿੜ ਵਿਚ ਡਿੱਗ ਡਿੱਗ ਕੇ, ਫੇਰ ਸਵਾਰ ਹੋ ਹੋ ਕੇ, ਸਦਾ ਸਵਾਰ ਰਹਿਣ ਦੀ ਸ਼ਾਹ ਸਵਾਰੀ ਸਿੱਖਣੀ ਹੈ। ਮੌਤ ਆਤਮਾ ਦਾ ਨਵਾਂ ਜਨਮ ਹੈ। ਉਸ ਨਵੇਂ ਜਨਮ ਵਿਚ ਰਾਜਪੁੱਤਰ ਹੋ ਕੇ, ਸ਼ਹਿਜ਼ਾਦਾ ਹੋ ਕੇ, ਯੁਵਰਾਜ ਹੋ ਕੇ ਜਨਮੇ ਤੇ ਫੇਰ ਪਾਤਿਸ਼ਾਹੀ ਠਾਠ ਵਿਚ ਸ਼ਾਮਲ ਹੋਵੇ। ਪਰ ਉਥੇ ਕੰਗਾਲ, ਨਿਰਧਨ, ਦੀਵਾਲੀਆ ਤੇ ਹਾਰਿਆ ਜੁਆਰੀਆ ਹੋ ਕੇ ਨਾ ਅਪੜੇ ਅਰਥਾਤ ਆਪਣਾ ਸੱਚਾ ਸੁੱਚਾ ਜੀਵਨ ਜੀਅ ਕੇ ਜੀਵਨ ਦੇ ਅਸਲੀ ਮਕਸਦ ਦੀ ਪ੍ਰਾਪਤੀ ਭਾਵ ਪਰਮਾਤਮਾ ਨਾਲੋਂ ਵਿਛੜੀ ਆਤਮਾ ਨੂੰ ਮੁੜ ਪਰਮਾਤਮਾ ਵਿਚ ਲੀਨ ਹੋ ਜਾਣ ਤਕ ਯਤਨਸ਼ੀਲ ਰਹੇ। ਭਾਵੇਂ ਅਜਿਹਾ ਹੋਣਾ ਅਕਾਲ ਪੁਰਖ ਦੇ ਹੱਥ ਵਿਚ ਹੈ, ਫੇਰ ਵੀ ਉਸ ਦੇ ਹੁਕਮ ਵਿਚ ਚੱਲ ਕੇ ਇਕ ਮਕਸਦ ਦੀ ਪੂਰਤੀ ਹੋ ਸਕਦੀ ਹੈ। ਦੂਜੇ ਪਾਸੇ, ਜੇ ਇਸ ਪੌੜੀ ਤੋਂ ਹੱਥ ਛੁੱਟ ਗਿਆ ਤਾਂ ਫਿਰ ਜਨਮ-ਮਰਨ ਦਾ ਚੱਕਰ ਬਣ ਗਿਆ। ਅਕਾਲ ਪੁਰਖ ਕਿਰਪਾ ਕਰਨ, ਸਭ ਨੂੰ ਬੁੱਧੀ ਬਖ਼ਸ਼ਣ ਤੇ ਸਹੀ ਰਸਤੇ 'ਤੇ ਤੋਰ ਕੇ ਆਪ, ਆਪਣੇ ਨਾਲ ਮੇਲ ਲੈਣ।

# ਮਨ ਦਾ ਸਰੂਪ

## (ੳ) ਮਨ ਤੂੰ ਜੋਤਿ ਸਰੂਪੁ ਹੈ

ਮਨ ਨੂੰ ਆਤਮਾ ਦਾ ਸੂਖਸ਼ਮ ਸਰੀਰ ਕਹਿੰਦੇ ਹਨ ਜਾਂ ਇਹ ਕਹੋ ਕਿ ਮਨ ਨਿਰਗੁਣ ਸਰੂਪ ਆਤਮਾ ਦਾ ਇਕ ਹਿੱਸਾ ਹੈ, ਜੋ ਸਰਗੁਣ ਸਰੂਪ ਸਰੀਰ ਵਿਚ ਵੱਸਦੀ ਹੈ। ਪਰ ਇਸ ਮਨ ਦਾ ਹਰ ਜੀਵ ਦੇ ਜੀਵਨ ਵਿਚ ਇਕ ਬਹੁਤ ਵੱਡਾ ਪ੍ਰਭਾਵ ਹੈ।

ਜੋਤਿ ਸਰੂਪ ਦਾ ਅਰਥ, ਜਿਵੇਂ ਮਿੱਟੀ ਦਾ ਦੀਵਾ ਹੈ, ਉਸ ਵਿਚ ਮਿੱਟੀ ਦਾ ਹਿੱਸਾ ਦੀਵੇ ਦਾ ਸਰਗੁਣ ਸਰੂਪ ਹੈ। ਪਰ ਉਸ ਦੀ ਜਗਦੀ ਜੋਤਿ, ਜੋ ਲਟ ਲਟ ਕਰਦੀ ਜਗਦੀ ਹੈ, ਜੋਤਿ ਸਰੂਪ ਹੈ। ਇਸ ਤਰ੍ਹਾਂ ਦੀਵੇ ਦੇ ਦੋ ਹਿੱਸੇ ਹੋਏ—ਇਕ ਮਿੱਟੀ ਅੰਧ ਤੇ ਦੂਜਾ ਉਸ ਵਿਚ ਬਲਦੀ ਲਾਟ ਜੋ ਕੇਵਲ ਅੱਗ ਲਾਉਣ ਨਾਲ ਹੀ ਪ੍ਰਗਟ ਹੋ ਕੇ ਆਪਣੀ ਜੋਤਿ ਦਾ ਸਰੂਪ ਦੱਸਦੀ ਹੈ। ਇਸ ਤਰ੍ਹਾਂ ਮਿੱਟੀ ਦਾ ਅੰਧ ਹਿੱਸਾ ਤੇ ਉਸ ਵਿਚ ਜਗਦੀ ਜੋਤਿ ਮਿਲ ਕੇ, ਜੋਤਿ ਸਰੂਪ ਦੀਵਾ ਬਣ ਗਿਆ, ਜੋ ਹਨੇਰੇ ਵਿਚ ਰੌਸ਼ਨੀ ਦਾ ਕੰਮ ਦਿੰਦਾ ਹੈ। ਹੂ-ਬ-ਹੂ ਏਸੇ ਤਰ੍ਹਾਂ ਹੀ ਹਰ ਜੀਵ ਦਾ ਸਾਰਾ ਸਰੀਰ ਨੱਕ, ਕੰਨ, ਅੱਖਾਂ, ਸਿਰ, ਲੱਤਾਂ, ਹੱਥ, ਪੈਰ ਆਦਿ ਸਭ ਮਿੱਟੀ ਹੈ ਪਰ ਸਰੀਰ ਅੰਦਰ ਜੋ ਆਤਮਾ 'ਮੈਂ-ਮੈਂ' ਕਰ ਰਹੀ ਹੈ, ਉਹ ਇਸ ਸਰੀਰ ਅੰਦਰ ਜੋਤਿ ਸਰੂਪ ਹੈ। ਇਹ ਆਤਮਾ ਮਿੱਟੀ ਦੇ ਸਰੀਰ ਵਿਚ ਵੱਸਦੀ ਆਪ ਨੂੰ ਵੀ ਮਿੱਟੀ ਹੀ ਪ੍ਰਤੀਤ ਕਰਦੀ ਹੈ ਅਤੇ ਮਿੱਟੀ ਦਾ ਹੀ ਇਕ ਅੰਗ ਸਮਝਦੀ ਹੈ। ਪਰ ਨਾਮ ਜਪਣ ਨਾਲ ਜਦ ਮਨ ਦੀ ਮੈਲ ਦੂਰ ਹੋ ਜਾਂਦੀ ਹੈ, ਤਾਂ ਇਹ ਮਨ ਜੋ ਆਤਮਾ ਦਾ ਸੂਖਸ਼ਮ ਸਰੀਰ ਹੈ, ਆਪ ਨੂੰ ਜੋਤਿ ਸਰੂਪ ਪ੍ਰਤੀਤ ਕਰਦਾ ਹੈ।

ਮਨ ਦਾ ਸੁਭਾਉ, ਸੰਕਲਪ, ਵਿਕਲਪ, ਫੁਰਨੇ ਪੈਦਾ ਕਰਨਾ ਹੈ, ਜੋ ਸੁਭਾਉ ਇਸ ਮਨ ਵਿਚ ਵਿਆਪ ਰਿਹਾ ਹੈ ਤੇ ਮਨ ਤੋਂ ਦੂਰ ਨਹੀਂ ਹੁੰਦਾ :

**ਮਨ ਕਾ ਸੁਭਾਉ ਮਨਹਿ ਬਿਆਪੀ ॥**
**ਮਨਹਿ ਮਾਰਿ ਕਵਨ ਸਿਧਿ ਥਾਪੀ ॥**

*(ਗਉੜੀ ਕਬੀਰ ਜੀ, ਅੰਗ ੩੨੮-੩੨੯)*

ਜਿਵੇਂ ਅੱਗ ਦਾ ਸੁਭਾਉ ਉਸ਼ਣਤਾ (ਤਪਸ਼ ਵਾਲਾ) ਜਲਾਉਣ ਵਾਲ੍ਹਾ, ਤਪਾਉਣ ਵਾਲਾ ਹੈ ਤੇ ਅੱਗ ਦਾ ਇਹ ਸੁਭਾਉ ਅੱਗ ਤੋਂ ਵੱਖ ਨਹੀਂ ਹੋ ਸਕਦਾ।

ਜੇ ਅੱਗ ਤੋਂ ਉਸ਼ਣਤਾ ਦੂਰ ਕੀਤੀ ਜਾਵੇ ਤਾਂ ਅੱਗ ਨਹੀਂ ਰਹਿ ਸਕਦੀ, ਇਵੇਂ ਹੀ ਜੇ ਮਨ ਨੂੰ ਮਾਰਿਆ ਜਾਵੇ ਤਾਂ ਸਰੀਰ ਮੁਰਦੇ ਸਮਾਨ ਹੋ ਜਾਵੇਗਾ। ਇਸ ਲਈ ਸਰੂਪ ਕਰਕੇ ਤਾਂ ਮਨ ਦਾ ਸੁਭਾਉ ਨਾਸ਼ ਨਹੀਂ ਹੁੰਦਾ, ਪਰ ਜੇ ਮਨ (ਪਾਰਬ੍ਰਹਮ ਵਿਚ ਧਿਆਨ ਜੋੜਨ ਨਾਲ ਬ੍ਰਹਮਾਕਾਰ) ਹੋ ਜਾਵੇ ਤਾਂ ਫਿਰ ਇਸ ਵਿਚ ਹੋਰ ਕਿਸੇ ਵਸਤੂ ਦਾ ਸੰਕਲਪ ਨਹੀਂ ਉੱਠਦਾ ਅਤੇ :

**ਕਵਨੁ ਸੁ ਮੁਨਿ ਜੋ ਮਨੁ ਮਾਰੈ॥**
**ਮਨ ਕਉ ਮਾਰਿ ਕਹਹੁ ਕਿਸੁ ਤਾਰੈ॥** *(ਗਉੜੀ ਕਬੀਰ ਜੀ, ਅੰਗ ੩੨੯)*

ਕੋਈ ਮੁਨੀਜਨ ਐਸਾ ਨਹੀਂ, ਜਿਸ ਨੇ ਬ੍ਰਹਮਾਕਾਰ ਕੀਤੇ ਤੋਂ ਬਿਨਾਂ ਮਨ ਨੂੰ ਮਾਰ ਲਿਆ ਹੋਵੇ, ਅਰਥਾਤ ਜਿਸ ਨੇ ਸੰਕਲਪ-ਵਿਕਲਪ ਰੂਪ ਸੁਭਾਉ ਵੱਲੋਂ ਬ੍ਰਹਮਾਕਾਰ ਕੀਤੇ ਬਿਨਾਂ ਮਨ ਨੂੰ ਰੋਕ ਲਿਆ ਹੋਵੇ। ਜੇ ਅਜਿਹੀ ਹਾਲਤ ਹੋਵੇ ਤਾਂ ਉਹ ਮੁਨੀਜਨ ਕਿਸ ਨੂੰ ਤਾਰੇਗਾ, ਅਰਥਾਤ ਕਿਸ ਨੂੰ ਉਪਦੇਸ਼ ਦੇ ਕੇ ਮੁਕਤੀ ਦੇ ਰਸਤੇ 'ਤੇ ਤੋਰੇਗਾ, ਭਾਵ ਜੇ ਮਨ ਵਿਚ ਚੇਸ਼ਟਾ ਹੀ ਨਾ ਰਹੀ ਤਾਂ ਚੇਸ਼ਟਾ ਬਿਨਾਂ ਮਨ ਨੂੰ ਉਪਦੇਸ਼ ਕਿਸ ਤਰ੍ਹਾਂ ਦਿੱਤਾ ਜਾ ਸਕਦਾ ਹੈ :

**ਮਨ ਅੰਤਰਿ ਬੋਲੈ ਸਭੁ ਕੋਈ॥**
**ਮਨ ਮਾਰੇ ਬਿਨੁ ਭਗਤਿ ਨ ਹੋਈ॥** *(ਗਉੜੀ ਕਬੀਰ ਜੀ, ਅੰਗ ੩੨੯)*



ਮਨ ਨੂੰ ਮਾਰੇ ਬਿਨਾਂ ਭਗਤੀ ਨਹੀਂ ਹੁੰਦੀ, ਅਰਥਾਤ ਜੇ ਮਨ ਨੂੰ ਬਿਲਕੁਲ ਮਾਰ ਦਿੱਤਾ ਜਾਵੇ, ਉਸ ਦੀ ਹੋਂਦ ਨੂੰ ਨਾ ਹੋਣ ਮਾਤਰ ਕਰ ਦਿੱਤਾ ਜਾਵੇ ਤਾਂ ਭਗਤੀ ਕਿਸ ਤਰ੍ਹਾਂ ਹੋ ਸਕੇਗੀ ? ਇਤਿਆਦਿਕ ਬੋਲ ਵੀ ਸਭ ਕੋਈ ਮਨ ਦੀ ਅੰਦਰਲੀ ਸੱਤਾ ਨਾਲ ਹੀ ਬੋਲਦਾ ਹੈ, ਅਰਥਾਤ ਮਨ ਦੀ ਸੱਤਾ ਨਾ ਮਿਲੇ ਤਾਂ ਅਜਿਹੇ ਵਾਕ ਕੋਈ ਬੋਲ ਹੀ ਨਹੀਂ ਸਕਦਾ। ਜੇ ਮਨ ਮਰ ਜਾਵੇ ਤਾਂ ਸੱਤਾ ਕੌਣ ਦੇਵੇਗਾ। ਮਨ ਤੋਂ ਬਿਨਾਂ ਕੋਈ ਕਾਰ-ਵਿਹਾਰ ਵੀ ਨਹੀਂ ਹੋ ਸਕਦਾ ਪਰ ਮਨ ਨੂੰ ਹੋਰਨਾਂ ਸੰਕਲਪਾਂ-ਵਿਕਲਪਾਂ, ਫੁਰਨਿਆਂ ਵੱਲੋਂ ਮੋੜੇ ਬਿਨਾਂ ਭਗਤੀ ਨਹੀਂ ਹੋ ਸਕਦੀ ਤੇ ਬ੍ਰਹਮਾਕਾਰ ਹੋਏ ਮਨ ਵਿਚ ਕੋਈ ਸੰਕਲਪ-ਵਿਕਲਪ ਜਾਂ ਫੁਰਨਾ ਨਹੀਂ ਫੁਰਦਾ। ਜਿਵੇਂ ਕਿਸੇ ਰਸ ਨੂੰ ਪੀ ਰਹੀ ਰਸਨਾ ਤੋਂ ਕਿਸੇ ਵਾਕ ਦਾ ਉਚਾਰਨ ਨਹੀਂ ਹੋ ਸਕਦਾ, ਇਵੇਂ ਬ੍ਰਹਮ ਰਸ ਨੂੰ ਅਵਿਲੰਬਨ ਕਰ ਰਹੇ ਮਨ ਤੋਂ ਹੋਰ ਕਿਸੇ ਵਸਤੂ ਦਾ ਚਿੰਤਨ ਨਹੀਂ ਹੋ ਸਕਦਾ :

**ਇਹੁ ਮਨੁ ਸਕਤੀ ਇਹੁ ਮਨੁ ਸੀਉ॥**
**ਇਹੁ ਮਨੁ ਪੰਚ ਤਤ ਕੋ ਜੀਉ॥**
**ਇਹੁ ਮਨੁ ਲੇ ਜਉ ਉਨਮਨਿ ਰਹੈ॥**
**ਤਉ ਤੀਨਿ ਲੋਕ ਕੀ ਬਾਤੈ ਕਹੈ॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਅੰਗ ੩੪੨)*

ਮਨ ਵਿਚ ਸੰਕਲਪ-ਵਿਕਲਪ ਪੈਦਾ ਹੁੰਦੇ ਹਨ ਤੇ ਇਹ ਸੰਕਲਪ-ਵਿਕਲਪ ਰੂਪ ਵਾਲਾ ਸੁਭਾ, ਮਨ ਵਿਚ ਹੀ ਵਿਆਪ ਰਿਹਾ ਹੈ ਤੇ ਮਨ ਤੋਂ ਦੂਰ ਨਹੀਂ ਹੁੰਦਾ। ਇਹ ਮਨ ਹੀ ਪ੍ਰਕ੍ਰਿਤੀ ਸੰਸਾਰ ਰਚਨਹਾਰ ਦੀ ਸ਼ਕਤੀ ਹੈ। ਮਨ ਹੀ ਈਸ਼ਵਰ ਮਾਇਆਪਤੀ ਦੀ ਅੰਸ਼ ਹੈ ਤੇ ਪੰਜਾਂ ਤੱਤਾਂ ਰਾਹੀਂ ਸਰੀਰ ਦੀ ਜਿੰਦ ਜਾਨ ਹੈ, ਏਸੇ ਮਨ ਨੂੰ ਹੀ ਲੈ ਕੇ, ਇਸ ਦੀਆਂ ਬਿਰਤੀਆਂ ਤੇ ਪ੍ਰਵਾਹ ਨੂੰ ਰੋਕ ਕੇ, ਜੇਕਰ ਉਨਮਨੀ ਭਾਵ ਲਿਖੇ (ਬਾਹਰਮੁਖੀ ਪਰਵਿਰਤੀਉਂ, ਉਲਟੀ ਅੰਤਰਮੁਖੀ ਦਸ਼ਾ) ਹੋ ਜਾਵੇ, ਤਾਂ ਜਾਗਰਿਤ ਸੁਪਨ, ਸਖੋਪਤ ਅਵਸਥਾ ਵਿਖੇ ਵਰਤਣਹਾਰ ਸਥੂਲ, ਸੂਖਸ਼ਮ ਕਾਰਨ ਸਰੀਰ ਤਿੰਨਾਂ ਲੋਕਾਂ ਦੀਆਂ ਗੱਲਾਂ (ਆਤਮਿਕ, ਅਨਾਤਮਿਕ, ਪਰਾਇਣ ਬਿਬੇਕ ਭਾਵੀ ਵਿਚਾਰ) ਨੂੰ ਕਥਨ ਕਰਨ ਦੇ ਸਮਰਥ ਹੋ ਜਾਵੇਗਾ ਤੇ ਇਸ ਤਰ੍ਹਾਂ ਅੰਦਰ-ਬਾਹਰ ਦਾ ਸਾਰਾ ਚਾਨਣ ਇਸ ਨੂੰ ਹੋ ਆਉਂਦਾ ਹੈ:

**ਕਹੁ ਕਬੀਰ ਜੋ ਜਾਨੈ ਭੇਉ ॥**
**ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥** *(ਗਉੜੀ ਕਬੀਰ ਜੀ, ਅੰਗ ੩੨੯)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਜੋ ਪੁਰਸ਼ ਮਨ ਨੂੰ ਬ੍ਰਹਮਾਕਾਰ ਕਰਨ ਦਾ ਭੇਦ ਜਾਣਦਾ ਹੈ, ਉਹ ਇਹ ਸਮਝਦਾ ਹੈ ਕਿ ਮਧੁਸੂਦਨ (ਪਰਮਾਤਮਾ) ਦੇ ਚਿੰਤਨ ਕਰਨ ਵਾਲਾ ਮਨ ਹੀ ਧਯੇਯ (ਜਿਸ ਦਾ ਧਿਆਨ ਕੀਤਾ ਜਾਵੇ) ਦਾ ਆਕਾਰ ਹੋ ਕੇ ਤਿੰਨਾਂ ਲੋਕਾਂ ਦੇ ਪ੍ਰਕਾਸ਼ ਰੂਪ ਪਰਮਾਤਮਾ ਨੂੰ ਪ੍ਰਗਟਾਉਣਹਾਰਾ ਹੈ, ਅਰਥਾਤ:

੧. ਜਿਸ ਨੇ ਮਨ ਦੀ ਚੰਚਲਤਾਈ ਮਾਰ ਲਈ ਹੈ, ਉਸ ਦੀ ਕਿਹੜੀ ਸਿੱਧੀ ਥਾਪਣੀ ਬਾਕੀ ਰਹਿ ਗਈ ਹੈ ਜਾਂ ਕਹੋ ਕਿ ਮਨ ਦੀ ਚੰਚਲਤਾਈ ਨਾ ਹੋਣ ਨਾਲ ਸਭ ਸਿੱਧੀਆਂ ਮਿਲ ਜਾਂਦੀਆਂ ਹਨ।
੨. ਮੁਨੀ ਕੌਣ ਹੈ? ਜੋ ਮਨ ਨੂੰ ਮਾਰ ਲੈਂਦਾ ਹੈ ਤਾਂ ਫਿਰ ਦੱਸੋ ਕਿ ਉਹ ਕਿਸ ਇੰਦਰੇ ਨੂੰ ਤਾੜੇਗਾ? ਅਰਥਾਤ ਮਨ ਦੀ ਚੰਚਲਤਾਈ ਮਰ ਜਾਣ ਨਾਲ ਸਾਰੇ ਇੰਦਰੇ ਆਪਣੇ ਆਪ ਹੀ ਆਪਣੇ ਆਪਣੇ ਵਿਕਾਰਾਂ ਦੇ ਗ੍ਰਹਿਣ ਕਰਨ ਵੱਲੋਂ ਹਟ ਜਾਣਗੇ ਤੇ ਉਨ੍ਹਾਂ ਨੂੰ ਤਾੜਨਾ ਦੀ ਲੋੜ ਨਹੀਂ ਰਹਿੰਦੀ।
੩. ਮਨ ਦੀ ਚੰਚਲਤਾਈ ਕਰਕੇ ਹੀ ਹਰ ਇੰਦਰਾ ਬੋਲਦਾ ਹੈ। ਜੇ ਚੰਚਲਤਾਈ ਮਰ ਗਈ ਤਾਂ ਕੋਈ ਵੀ ਇੰਦਰਾ ਬੋਲ ਨਹੀਂ ਸਕਦਾ।

ਸੋ ਭਗਤ ਕਬੀਰ ਜੀ ਕਹਿ ਰਹੇ ਹਨ ਕਿ ਜੋ ਪੁਰਸ਼ ਇਸ ਭੇਦ ਨੂੰ ਜਾਣਦਾ ਹੈ, ਉਹ ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਰੂਪ ਦੇਵਤਾ ਹੈ। ਮਨ ਹੀ ਹੈ ਜੋ ਸਰੀਰ ਤਿਆਗਣ ਉਪਰੰਤ, ਆਤਮਾ ਦੇ ਨਾਲ ਜਾਂਦਾ ਹੈ। ਚੰਗੇ ਪਾਸੇ ਲੱਗਿਆ ਮਨ,

ਆਤਮਾ ਨੂੰ ਬੰਧਨ-ਮੁਕਤ ਕਰਵਾ ਲੈਂਦਾ ਹੈ, ਪਰ ਵਿਕਾਰੀ ਮਨ ਆਤਮਾ ਨੂੰ ਜੋ ਪਰਮਾਤਮਾ ਦੀ ਅੰਸ਼ ਹੈ, ਆਵਾਗਵਨ ਦੇ ਚੱਕਰ ਵਿਚ ਪਾਉਣ ਦਾ ਕਾਰਨ ਬਣ ਜਾਂਦਾ ਹੈ। ਮਨ ਸਭ ਇੰਦਰਿਆਂ ਦਾ ਮੁਖੀ ਹੈ ਤੇ ਹਰ ਇੰਦਰੇ ਨਾਲ ਸੰਪਰਕ ਰੱਖ ਕੇ ਇਨ੍ਹਾਂ ਇੰਦਰਿਆਂ 'ਤੇ ਸਰਦਾਰੀ ਕਰਦਾ ਹੈ। ਮਨੁੱਖ ਮਨ ਨਾਲ ਵੇਖਦਾ ਹੈ, ਸੁਣਦਾ ਹੈ ਤੇ ਮਨ ਹੀ ਗਿਆਨ ਇੰਦਰਿਆਂ ਤੇ ਕਰਮ ਇੰਦਰਿਆਂ ਰਾਹੀਂ ਸਪਰਸ਼ ਕਰਦਾ ਹੈ, ਅਰਥਾਤ ਮਨ ਨੂੰ ਕਾਬੂ ਕੀਤੇ ਜਾਣ ਨਾਲ ਸਾਰੇ ਇੰਦਰੇ ਵੱਸ ਹੋ ਜਾਂਦੇ ਹਨ। ਜਦੋਂ ਪ੍ਰਭੂ-ਪ੍ਰੇਮ ਦਾ ਮਨ ਨੇ ਆਪਣੇ ਅੰਦਰ ਨਿਵਾਸ ਕਰ ਲਿਆ ਤਾਂ ਜੀਵ ਜੀਵਨ ਮੁਕਤ ਹੋ ਜਾਂਦਾ ਹੈ ਤੇ ਸੰਸਾਰਕ ਮੋਹ ਮਾਇਆ ਨਾਲ ਠੱਗਿਆ ਨਹੀਂ ਜਾਂਦਾ:

**ਨਾ ਓਹਿ ਮਰਹਿ ਨ ਠਾਗੇ ਜਾਹਿ॥**
**ਜਿਨ ਕੈ ਰਾਮੁ ਵਸੈ ਮਨ ਮਾਹਿ॥** *(ਜਪੁ ਜੀ, ਅੰਗ ੮)*

ਮਨ ਦਾ ਜੋ ਸੂਖਸ਼ਮ ਸਰੀਰ ਇੰਦਰਿਆਂ ਰਾਹੀਂ ਭੋਗ ਭੋਗਦਾ ਹੈ, ਇਹ ਇੰਦਰੇ ਹੀ ਅਸਲ ਵਿਚ ਅਕਾਲ ਪੁਰਖ ਦੀ ਕ੍ਰਿਤ ਦਾ ਗਿਆਨ ਹੋਣ 'ਤੇ ਜੀਵ ਨੂੰ ਵਿਸਮਾਦ ਅਵਸਥਾ ਤਕ ਲੈ ਜਾਣ ਦਾ ਸਾਧਨ ਬਣਦੇ ਹਨ। ਪਰ ਦੂਜੇ ਪਾਸੇ ਇਹੀ ਇੰਦਰੇ ਆਤਮਾ ਅਨੰਦ ਦੀ ਥਾਂ ਤ੍ਰਿਸ਼ਨਾਲੂ ਸਥੂਲ ਸੁਭਾਵਾਂ ਵਾਲੇ ਬਣ ਕੇ ਜੀਵ ਨੂੰ ਆਵਾਗਵਨ ਦੇ ਚੱਕਰ ਵਿਚ ਫਸਾਉਣ ਦਾ ਕਾਰਨ ਬਣਦੇ ਹਨ। ਪੰਜ ਗਿਆਨ-ਇੰਦਰਿਆਂ ਨੂੰ ਗਿਆਨ-ਇੰਦਰਿਆਂ ਦਾ ਨਾਂ ਇਸ ਕਰਕੇ ਦਿੱਤਾ ਗਿਆ ਹੈ ਕਿ ਉਹ ਗਿਆਨ ਪ੍ਰਾਪਤ ਕਰ ਕੇ ਜੀਵ-ਆਤਮਾ ਵਿਚ ਚਾਨਣਾ ਕਰ ਸਕਣ, ਪਰ ਇਹ ਗਿਆਨ ਦੀ ਥਾਂ, ਅਗਿਆਨ ਅਵਸਥਾ (ਭਾਵ) ਹਨੇਰੇ ਵਿਚ ਡਿੱਗਣ ਲੱਗ ਪੈਂਦੇ ਹਨ। ਪੰਜ ਕਰਮ-ਇੰਦਰੇ ਧਰਮ ਕਰਮ ਕਮਾਵਣ ਲਈ ਹਨ। ਕੁਕਰਮ ਕਰਕੇ ਸਰੀਰ ਨੂੰ ਵਿਗਾੜਨ ਤੇ ਵਿਕਾਰਾਂ ਦੇ ਪਰਦੇ ਵਿਚ ਆਤਮਾ ਦੀ ਜੋਤਿ ਨੂੰ ਢੱਕ ਦੇਣ ਲਈ ਨਹੀਂ ਹਨ, ਜਿਵੇਂ:

**ਕੇਤੇ ਖਪਿ ਤੁਟਹਿ ਵੇਕਾਰ॥** *(ਜਪੁ ਜੀ, ਅੰਗ ੫)*

**ਬਿਰਥਾ ਕਹਉ ਕਉਨ ਸਿਉ ਮਨ ਕੀ॥**
**ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥**
*(ਆਸਾ ਮ: ੯, ਅੰਗ ੪੧੧)*

ਮਨ ਨਾਲ ਬੁੱਧੀ ਦਾ ਵੀ ਗੂੜ੍ਹਾ ਸੰਬੰਧ ਹੈ। ਆਤਮਾ ਨੂੰ ਰਾਜਾ ਕਹਿ ਲਵੋ, ਜੋ ਰਾਜੇ ਦੀ ਨਿਆਈਂ ਸਰੀਰ ਵਿਚ ਪ੍ਰਭੂ-ਪਰਮਾਤਮਾ ਦੀ ਆਤਮਾ ਰੂਪੀ ਜੋਤਿ ਦਾ ਪ੍ਰਕਾਸ਼ ਹੈ ਤੇ ਇਸ ਨਾਲ ਹੀ ਸਰੀਰ ਕਾਇਮ ਹੈ। ਮਨ ਇਸ ਸਰੀਰ ਦੇ ਦਰਬਾਰ ਦਾ ਮੁਖ ਸੈਨਾਪਤੀ ਹੈ। ਬੁੱਧੀ ਇਸ ਸਰੀਰ ਵਿਚ ਵਜ਼ੀਰ ਦਾ ਕੰਮ ਕਰਦੀ ਹੈ ਤੇ ਇਸ ਨੂੰ ਸਰੀਰ ਰੂਪੀ ਰੱਥ ਦੀ ਮਾਲਕ ਕਿਹਾ ਜਾਂਦਾ ਹੈ। ਬੁੱਧੀ

ਜੀਵ ਦੇ ਸਰੀਰ ਵਿਚ ਸੂਚਨਾ ਦਾ ਕੇਂਦਰ ਹੈ, ਜਿਥੇ ਇੰਦਰੀਆਂ, ਜੋ ਸਰੀਰ ਰੂਪੀ ਦਰਬਾਰ ਵਿਚ ਦਰਬਾਰੀਆਂ ਦਾ ਕੰਮ ਕਰਦੀਆਂ ਹਨ ਤੇ ਵੱਖ-ਵੱਖ ਕਰਮਾਂ ਬਾਰੇ ਬੁੱਧੀ ਨੂੰ ਸੂਚਨਾ ਦਿੰਦੀਆਂ ਹਨ, ਬੁੱਧੀ ਇਨ੍ਹਾਂ ਕਰਮਾਂ ਬਾਰੇ, ਸਤਿ ਜਾਂ ਅਸਤਿ ਹੋਣ ਦਾ ਨਿਰਣਾ ਕਰਦੀ ਹੈ। ਉਚੇਰੀ ਬੁੱਧੀ ਸਤਿ ਦੀ ਖੋਜ ਕਰ ਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਸਹਾਈ ਹੁੰਦੀ ਹੈ, ਪਰ ਮਨ ਦੇ ਵਿਕਾਰੀ ਸੁਭਾਉ ਕਾਰਨ, ਮਨ ਇਸ ਬੁੱਧੀ ਨੂੰ ਆਪਣਾ ਫ਼ਰਜ਼ ਨਿਭਾਉਣ ਵਿਚ ਰੁਕਾਵਟ ਪਾਉਂਦਾ ਹੈ। ਜੋ ਭਲੇ ਜਾਂ ਬੁਰੇ ਫੁਰਨੇ ਮਨ ਵਿਚ ਆਉਂਦੇ ਹਨ, ਮਨ ਆਪਣੇ ਸੁਭਾਉ ਅਨੁਸਾਰ ਬੁਰੇ ਫੁਰਨੇ ਆਉਣ 'ਤੇ ਬੁਰੇ ਕਰਮ ਤੇ ਚੰਗੇ ਫੁਰਨੇ ਆਉਣ 'ਤੇ ਚੰਗੇ ਕਰਮ ਕਰਦਾ ਹੈ, ਪਰ ਜਦੋਂ ਮਨ ਨੂੰ ਜੋਤਿ ਸਰੂਪ ਦਾ ਪਤਾ ਲੱਗਦਾ ਹੈ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

*(ਆਸਾ ਮ: ੩, ਅੰਗ ੪੪੧)*

ਤਾਂ ਫਿਰ ਫੁਰਨਿਆਂ ਦਾ ਉਸ 'ਤੇ ਅਸਰ ਨਹੀਂ ਹੁੰਦਾ ਤੇ ਇਸ ਤਰ੍ਹਾਂ ਮਨ ਦਾ ਸੁਭਾਅ ਬ੍ਰਹਮਾਕਾਰ ਹੋ ਜਾਣ 'ਤੇ ਉਹ ਜੀਵ ਨੂੰ ਸਿੱਧੇ ਰਸਤੇ ਤੋਰਨ ਵਿਚ ਸਹਾਈ ਹੁੰਦਾ ਹੈ। ਹਰ ਰਸਤਾ ਕਿਸੇ ਨਾ ਕਿਸੇ ਟਿਕਾਣੇ 'ਤੇ ਪੁੱਜਦਾ ਹੈ ਤੇ ਜਿਹੜਾ ਰਸਤਾ ਜਾਂ ਮਾਰਗ ਸਿੱਧਾ ਵਾਹਿਗੁਰੂ ਤਕ ਪੁੱਜਦਾ ਹੈ, ਉਸ ਨੂੰ ਗੁਰੂ ਮਾਰਗ ਜਾਂ ਗੁਰੂ ਪੰਥ ਆਖਦੇ ਹਨ ਤੇ ਇਸ ਮਾਰਗ ਦੇ ਰਾਹੀ ਨੂੰ 'ਸਿੱਖ' ਆਖਿਆ ਜਾਂਦਾ ਹੈ ਤੇ ਇਸ ਤਰ੍ਹਾਂ ਮਨ ਗੁਰੂ ਪੰਥ (ਮਾਰਗ) 'ਤੇ ਚੱਲ ਕੇ ਜੀਵ ਦਾ ਜੀਵਨ ਜੋ ਬਹੁਤ ਕੀਮਤੀ ਹੈ, ਨੂੰ ਸਫਲ ਬਣਾਉਣ ਵਿਚ ਸਹਾਈ ਹੁੰਦਾ ਹੈ।

## (ਅ) ਮਨ ਕੀ ਹੈ?

ਮਨ, ਜਿਹਾ ਕਿ ਪਹਿਲੇ ਦੱਸਿਆ ਗਿਆ ਹੈ, ਜੀਵ-ਆਤਮਾ ਦਾ ਸੂਖਸ਼ਮ ਸਰੀਰ ਹੈ, ਪਰ ਇਸ ਦਾ ਮਨੁੱਖੀ ਜੀਵਨ ਨਾਲ ਬਹੁਤ ਗੂੜ੍ਹਾ ਸੰਬੰਧ ਹੈ ਜਾਂ ਇਹ ਕਹਿ ਲਵੋ ਕਿ ਮਨੁੱਖੀ ਸਰੀਰ ਦਾ ਸਫਲ ਜਾਂ ਅਸਫਲ ਹੋਣਾ ਕੇਵਲ ਮਨ 'ਤੇ ਹੀ ਨਿਰਭਰ ਹੈ।

ਮਨ ਇਹੋ ਜਿਹਾ ਹੈ ਕਿ ਬਿਨਾਂ ਮੂੰਹ ਦੇ ਹੱਸਦਾ ਹੈ, ਰੋਂਦਾ ਹੈ, ਪੈਰਾਂ ਤੋਂ ਬਿਨਾਂ ਛਾਲਾਂ ਮਾਰਦਾ ਹੈ ਤੇ ਪਲਕ ਵਿਚ ਅਨੇਕਾਂ ਦੇਸਾਂ ਦੀ ਸੈਰ ਕਰ ਆਉਂਦਾ ਹੈ। ਪਤਾਲ ਤੇ ਆਕਾਸ਼ ਵਿਚ ਵੀ ਪੁੱਜਣ ਲੱਗਿਆਂ ਦੇਰ ਨਹੀਂ ਲਾਉਂਦਾ:

**ਜੋਇ ਖਸਮੁ ਹੈ ਜਾਇਆ ॥**
**ਪੂਤਿ ਬਾਪੁ ਖੇਲਾਇਆ ॥**
**ਬਿਨੁ ਸ੍ਰਵਣਾ ਖੀਰੁ ਪਿਲਾਇਆ ॥**

**ਦੇਖਹੁ ਲੋਗਾ ਕਲਿ ਕੋ ਭਾਉ ॥**
**ਸੁਤਿ ਮੁਕਲਾਈ ਅਪਨੀ ਮਾਉ ॥**
**ਪਗਾ ਬਿਨੁ ਹੁਰੀਆ ਮਾਰਤਾ ॥**
**ਬਦਨੈ ਬਿਨੁ ਖਿਰ ਖਿਰ ਹਾਸਤਾ ॥** *(ਬਸੰਤੁ ਕਬੀਰ ਜੀ, ਅੰਗ ੧੧੯੪)*

ਭਾਵ, ਜੋਇ (ਇਸਤਰੀ) ਮਾਇਆ ਨੇ ਮਨ ਨੂੰ ਜੰਮਿਆ ਹੈ। ਜੋ ਮਾਇਆ ਦਾ ਖ਼ਸਮ ਹੋ ਕੇ ਉਸ ਨੂੰ ਭੋਗ ਰਿਹਾ ਹੈ। ਮਨ ਰੂਪੀ ਪੁੱਤਰ ਆਤਮਾ ਰੂਪੀ ਬਾਪ ਨੂੰ ਖਿਡਾਉਂਦਾ ਹੈ, ਭਾਵ ਮਨ ਨੇ ਆਤਮਾ ਨੂੰ ਵੱਸ ਕੀਤਾ ਹੋਇਆ ਹੈ। ਜੋ ਬਿਨਾਂ ਅਨੰਦ ਰੂਪੀ ਥਣਾਂ ਦੇ, ਜੀਵ-ਆਤਮਾ ਨੂੰ ਭੋਗਾਂ ਰੂਪੀ ਦੁੱਧ ਪਿਲਾ ਰਿਹਾ ਹੈ, ਪੈਰਾਂ ਤੋਂ ਬਿਨਾਂ ਛਾਲਾਂ ਮਾਰਦਾ ਹੈ, ਮੂੰਹ ਬਿਨਾਂ ਹੱਸਦਾ ਹੈ। ਭਗਤ ਕਬੀਰ ਜੀ ਅਗਲੇ ਸ਼ਬਦ ਵਿਚ ਦੱਸ ਰਹੇ ਹਨ ਕਿ ਮਨ ਇਕ ਬਹੁਤ ਵੱਡੀ ਤਾਕਤ ਦਾ ਮਾਲਕ ਹੈ। ਇਸ 'ਤੇ ਕਾਬੂ ਪਾਉਣ ਲਈ ਤਗੜੀ ਲੜਾਈ ਲੜਨੀ ਪੈਂਦੀ ਹੈ:

**ਕਿਉ ਲੀਜੈ ਗਢੁ ਬੰਕਾ ਭਾਈ ॥**
**ਦੋਵਰ ਕੋਟ ਅਰੁ ਤੇਵਰ ਖਾਈ ॥੧॥ਰਹਾਉ॥**
**ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥**
**ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥੧॥**
**ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥**
**ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥੨॥**
**ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥**
**ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ ॥੩॥**
*(ਭੈਰਉ ਕਬੀਰ ਜੀ, ਅੰਗ ੧੧੬੧)*

ਭਗਤ ਕਬੀਰ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਪਿਛਲੇ ਰਾਜੇ ਮਹਾਰਾਜੇ ਸਰਕਾਰੀ ਉਸਾਰੇ ਕੋਟ ਕਿਲ੍ਹਿਆਂ ਵਿਚ ਰਹਿੰਦੇ ਸਨ ਅਤੇ ਆਪਣੇ ਕਿਲ੍ਹਿਆਂ ਦੀ ਰਾਖੀ ਲਈ ਆਲੇ-ਦੁਆਲੇ ਖਾਈਆਂ ਆਦਿ ਬਣਾਉਂਦੇ ਸਨ ਤਾਂ ਜੋ ਉਨ੍ਹਾਂ 'ਤੇ ਕੋਈ ਆਸਾਨੀ ਨਾਲ ਹਮਲਾ ਕਰ ਕੇ ਕਬਜ਼ਾ ਨਾ ਕਰ ਲਵੇ। ਇਵੇਂ ਹੀ ਮਨ ਨੇ ਆਪਣੇ ਸਰੀਰ ਰੂਪੀ ਕਿਲ੍ਹੇ ਦੀ ਮਜ਼ਬੂਤੀ ਲਈ ਇਕ ਦੀ ਬਜਾਏ ਦੋ ਕਿਲ੍ਹੇ ਦੂਈ ਤੇ ਦ੍ਵੈਤ-ਭਾਵ ਦੇ ਬਣਾਏ ਹੋਏ ਹਨ। ਫੇਰ ਮਨ ਨੇ ਸਰੀਰ ਰੂਪੀ ਕਿਲ੍ਹੇ ਵਿਚ ਇਕ ਖਾਈ ਦੀ ਬਜਾਏ ਤਿੰਨ ਖਾਈਆਂ, ਰਜੋ ਤਮੋ ਸਤੋ ਗੁਣਾਂ ਰੂਪੀ ਬਣਾਈਆਂ ਹੋਈਆਂ ਹਨ, ਜਿਨ੍ਹਾਂ ਵਿਚ ਸਾਰੇ ਸੰਸਾਰ ਦੇ ਜੀਵਾਂ ਨੂੰ ਫਸਾਇਆ ਹੋਇਆ ਹੈ। ਕੋਈ ਅਕਾਲ ਪੁਰਖ ਦੀ ਕਿਰਪਾ ਵਾਲਾ ਜੀਵ ਹੀ ਇਨ੍ਹਾਂ ਤਿੰਨਾਂ ਗੁਣਾਂ ਤੋਂ ਬਾਹਰ ਨਿਕਲ ਸਕਦਾ ਹੈ। ਇਸ ਤੋਂ ਛੁੱਟ ਮਨ ਨੇ ਸਰੀਰ ਰੂਪੀ ਕਿਲ੍ਹੇ ਦੀ ਰਖਵਾਲੀ ਲਈ ਬੜੀਆਂ ਭਾਰੀ ਫ਼ੌਜਾਂ ਵੀ ਰੱਖੀਆਂ

ਹੋਈਆਂ ਹਨ, ਜਿਨ੍ਹਾਂ ਦੇ ਵੱਡੇ ਪੰਜ ਜਰਨੈਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹਨ ਤੇ ਉਨ੍ਹਾਂ ਦੀਆਂ ਪੰਜੀ ਪ੍ਰਕ੍ਰਿਤੀਆਂ ਨੀਂਦ, ਆਲਸ, ਚਿੰਤਾ, ਫ਼ਿਕਰ, ਦੁਖ, ਰੋਗ, ਅਸ਼ਾਂਤੀ, ਕਲੇਸ਼, ਥੁੜ, ਈਰਖਾ, ਬੇ-ਇਨਸਾਫ਼ੀ, ਜ਼ੁਲਮ, ਜ਼ੋਰ, ਧੱਕਾ, ਡਰ, ਖ਼ੁਦਗ਼ਰਜ਼ੀ, ਮਕਰ, ਫ਼ਰੇਬ, ਕਾਇਰਤਾ, ਵੈਰ, ਵਿਰੋਧ, ਨਿਰਬਲਤਾ, ਚਲਾਕੀ, ਬੀਮਾਰੀ ਤੇ ਅਖ਼ੀਰ ਮੌਤ ਰੂਪੀ ਫ਼ੌਜਾਂ ਇਸ ਕਿਲ੍ਹੇ ਦੀ ਰਾਖੀ ਲਈ ਹਨ। ਹਉਮੈ ਤੇ ਈਰਖਾ ਦੀਆਂ ਫ਼ੌਜਾਂ ਤੋਂ ਛੁੱਟ, ਦੁਨੀਆਂ ਦੇ ਮਾਇਕ ਪਦਾਰਥਾਂ ਦੀ ਖਿੱਚ ਕਿਲ੍ਹੇ ਅੱਗੇ ਇਕ ਅਜਿਹੀ ਦੀਵਾਰ ਹੈ, ਜੋ ਰੇਤ ਦੀ ਬਣੀ ਹੋਈ ਹੈ, ਜਿਸ ਵਿੱਚੋਂ ਗੋਲੀਆਂ ਵੀ ਪਾਰ ਨਹੀਂ ਹੋ ਸਕਦੀਆਂ। ਇਸ ਕਿਲ੍ਹੇ ਦੇ ਦਰਵਾਜ਼ੇ ਅੱਗੇ ਕਾਮ ਦੀ ਜ਼ਬਰਦਸਤ ਫ਼ੌਜੀ ਸਰਦਾਰੀ ਹੈ। ਦੁਖ ਸੁਖ ਇਸ ਕਿਲ੍ਹੇ ਦੇ ਭਾਰੀ ਮਜ਼ਬੂਤ ਦਰਵਾਜ਼ੇ ਹਨ, ਜਿਨ੍ਹਾਂ ਦੇ ਅੱਗੇ, ਪਾਪ ਪੁੰਨ ਦੋ ਵੱਡੇ ਪਹਿਰੇਦਾਰ ਖੜੇ ਹਨ। ਕਿਲ੍ਹੇ ਦੇ ਅੰਦਰ ਮਨ ਦੀ ਹਜ਼ੂਰੀ ਵਿਚ ਕ੍ਰੋਧ ਦੀ ਦੂਜੀ ਵੱਡੀ ਜਰਨੈਲੀ ਹੈ, ਜੋ ਬੜਾ ਵੱਡਾ ਸੂਰਮਾ ਹੈ ਤੇ ਇਸ ਤੋਂ ਅੱਗੇ ਮਨ ਵੀ ਕੋਈ ਅਵੇਸਲੀ ਹਾਲਤ ਵਿਚ ਨਹੀਂ ਬੈਠਾ ਹੋਇਆ। ਉਸ ਨੇ ਸਵਾਦ ਦੀ ਸੰਜੋਅ ਅਤੇ ਮਮਤਾ ਦਾ ਟੋਪ ਪਹਿਨ ਰੱਖਿਆ ਹੋਇਆ ਹੈ, ਜੋ ਉਸ ਦੀ ਹਰ ਕਿਸਮ ਦੇ ਵਾਰ ਤੋਂ ਰਾਖੀ ਕਰਦੇ ਹਨ। ਮਨ ਨੇ ਆਪਣੇ ਹੱਥ ਵਿਚ ਕਬੁਧਿਪੁਣੇ ਦੀ ਕਮਾਨ ਫੜੀ ਹੋਈ ਹੈ, ਜਿਸ ਵਿੱਚੋਂ ਤ੍ਰਿਸ਼ਨਾ ਦੇ ਤੀਰ ਰੱਖ ਰੱਖ ਚਲਾਈ ਜਾ ਰਿਹਾ ਹੈ, ਜੋ ਹਰ ਜੀਵ ਦੇ ਚੰਗੇ ਖ਼ਿਆਲਾਂ ਜਾਂ ਫੁਰਨਿਆਂ ਨੂੰ ਮਾਰ ਮਾਰ ਸੁੱਟੀ ਜਾ ਰਹੇ ਹਨ ਤੇ ਇਸ ਤਰ੍ਹਾਂ ਇਹ ਮਨ ਰਾਜਾ, ਇਸ ਸਰੀਰ ਰੂਪੀ ਕਿਲ੍ਹੇ ਵਿਚ ਆਕੀ ਹੋ ਕੇ ਬੈਠਾ ਹੋਇਆ ਹੈ, ਜਿਸ ਨੂੰ ਫ਼ਤਹਿ ਕਰ ਕੇ ਇਹ ਕਿਲ੍ਹਾ ਪ੍ਰਾਪਤ ਕਰਨਾ ਬਹੁਤ ਕਠਿਨ ਕੰਮ ਹੈ। ਭਗਤ ਕਬੀਰ ਜੀ ਏਸੇ ਸ਼ਬਦ ਦੇ ਅਗਲੇ ਹਿੱਸੇ ਵਿਚ ਦੱਸ ਰਹੇ ਹਨ ਕਿ ਉਨ੍ਹਾਂ ਕਿਸ ਤਰ੍ਹਾਂ ਇਸ ਮਨ ਦੇ ਬਣਾਏ ਕਿਲ੍ਹੇ ਨੂੰ ਜਿੱਤਿਆ ਹੈ :

**ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥**
**ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥੪॥**
**ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥**
**ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥੫॥**
**ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥**
**ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥੯॥੧੭॥**

*(ਭੈਰਉ ਕਬੀਰ ਜੀ, ਅੰਗ ੧੧੬੧-੬੨)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਅਸਾਂ ਆਪਣੀ ਸੁਰਤਿ ਨੂੰ ਪ੍ਰਭੂ ਦੇ ਚਰਨਾਂ ਨਾਲ ਜੋੜਿਆ ਅਤੇ ਸਰੀਰ ਦੇ ਰਾਜੇ ਨੂੰ ਫੜਨ ਲਈ ਤੇ ਇਸ ਭਾਰੇ ਕਿਲ੍ਹੇ ਨੂੰ ਤੋੜਨ ਲਈ ਆਪਣੀ ਸੁਰਤਿ, ਧਿਆਨ ਰਾਹੀਂ ਬਰੂਦ ਬਣਾ ਕੇ ਤੋਪ

ਵਿੱਚੋਂ ਗੁਰ-ਉਪਦੇਸ਼ ਦੇ ਗਿਆਨ ਨੂੰ, ਜੋ ਦ੍ਰਿੜ੍ਹ ਕੀਤਾ ਹੋਇਆ ਸੀ, ਉਸ ਦਾ ਗੋਲਾ ਬਣਾ ਕੇ ਚਲਾਇਆ। ਅਸਾਂ ਬ੍ਰਹਮ ਗਿਆਨ ਦੀ ਅਗਨੀ ਬਾਲ ਲਈ, ਜਿਸ ਦੇ ਪ੍ਰਕਾਸ਼ ਹੋ ਜਾਣ ਕਰਕੇ, ਸਾਡੇ ਇਕ ਹੀ ਵਾਰ ਨਾਲ ਸਾਨੂੰ ਕਿਲ੍ਹੇ ਵਿਚ ਦਾਖ਼ਲ ਹੋਣ ਦਾ ਰਾਹ ਮਿਲ ਗਿਆ। ਉਸ ਬ੍ਰਹਮ ਗਿਆਨ ਦੀ ਅਗਨਿ ਸਾਹਮਣੇ ਕਾਮ ਦੀ ਪੇਸ਼ ਨਾ ਗਈ ਤੇ ਦੁਖ-ਸੁਖ ਦੇ ਦਰਵਾਜ਼ੇ ਵੀ ਬੰਦ ਨਾ ਕਰ ਸਕੇ ਅਤੇ ਪਾਪ-ਪੁੰਨ ਦੋਵੇਂ ਦਰਬਾਨ ਉਥੋਂ ਭੱਜ ਗਏ। ਜਦੋਂ ਅਸਾਂ ਭਾਣੇ ਨੂੰ ਮਿੱਠਾ ਕਰ ਕੇ ਮੰਨਣ ਦਾ ਸਹਾਰਾ ਲਿਆ ਤਾਂ ਅੱਗੇ ਅੰਦਰਵਾਰ ਕ੍ਰੋਧ ਦੀ ਵੱਡੀ ਸਰਦਾਰੀ ਸੀ, ਉਸ ਨਾਲ ਅਸਾਂ ਜੰਗ ਮਚਾ ਦਿੱਤਾ ਤੇ ਸਤਿ ਸੰਤੋਖ ਦੇ ਸਹਾਰੇ ਦੋਵਾਂ ਦਰਵਾਜ਼ਿਆਂ ਨੂੰ ਤੋੜ ਦਿੱਤਾ ਤਾਂ ਜੋ ਉਹ ਫੇਰ ਬੰਦ ਹੀ ਨਾ ਹੋ ਸਕਣ। ਅੰਦਰ ਮਨ ਬੜਾ ਆਕੀ ਹੋ ਕੇ ਬੈਠਾ ਸੀ। ਉਹ ਬੜੇ ਜ਼ੋਰ ਨਾਲ ਲੜਨ ਲੱਗਾ। ਪਰ ਅਸਾਂ ਸਾਧਸੰਗਤ ਤੇ ਗੁਰੂ ਦੀ ਕਿਰਪਾ ਨਾਲ ਸਰੀਰ ਦੇ ਰਾਜੇ ਮਨ ਨੂੰ ਪਕੜ ਲਿਆ ਅਤੇ ਜਿਵੇਂ ਕਿਲ੍ਹੇ ਅੰਦਰ ਦਾਖ਼ਲ ਹੋ ਕੇ ਬਾਹਰਲੀਆਂ ਫ਼ੌਜਾਂ ਨੂੰ ਭਾਰੀ ਮਜ਼ਬੂਤੀ ਤੇ ਤਾਕਤ ਨਾਲ ਲੜਨ ਦੀ ਲੋੜ ਹੁੰਦੀ ਹੈ, ਇਉਂ ਹੀ ਅਸਾਂ ਭਗਤੀ ਤੇ ਸਿਮਰਨ ਸ਼ਕਤੀ ਦੀ ਫ਼ੌਜ ਨਾਲ ਅੰਦਰਲੇ ਸਭ ਢਾਂਚੇ ਨੂੰ ਤੋੜ-ਫੋੜ ਦਿੱਤਾ ਤੇ ਜਿਥੇ ਮਨ ਆਕੀ ਹੋ ਕੇ ਬੈਠਾ ਸੀ ਤੇ ਸਾਡੇ 'ਤੇ ਰਾਜ  ਕਰ ਰਿਹਾ ਸੀ, ਉਸ ਤਖ਼ਤ 'ਤੇ ਕਬਜ਼ਾ ਕਰ ਲਿਆ। ਏਸੇ ਤਰ੍ਹਾਂ ਭਗਤ ਕਬੀਰ ਜੀ ਰਾਗ ਸੂਹੀ ਵਿਚ ਆਪਣੇ ਬਚਨਾਂ ਰਾਹੀਂ ਫ਼ੁਰਮਾਉਂਦੇ ਹਨ:

**ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥**
**ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ॥੧॥**
**ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ॥**
**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ,**
**ਤਿਨਿ ਹਉ ਲੀਆ ਉਬਾਰੀ॥੧॥ਰਹਾਉ॥**
**ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ॥**
**ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ॥੨॥**
**ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥**
**ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥੩॥**
**ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ॥**
**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ॥੪॥੫॥**

*(ਸੂਹੀ ਲਲਿਤ ਕਬੀਰ ਜੀਉ, ਅੰਗ ੭੯੩)*

ਭਾਵ, ਇਸ ਸਰੀਰ ਰੂਪੀ ਗੜ੍ਹ, ਜਿਸ ਅੰਦਰ ਪੰਜ ਹਾਕਮ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹਨ, ਇਹ ਪੰਜੇ ਹੀ ਆਪੋ-ਆਪਣੀ ਹਾਕਮੀ ਦਾ ਡੰਨ, ਟੈਕਸ (ਹਾਲਾ) ਇਸ ਸਰੀਰ ਪਾਸੋਂ ਮੰਗਦੇ ਹਨ, ਅਰਥਾਤ ਆਪਣੇ ਆਪਣੇ ਭੋਗ ਸਰੀਰ

ਰਾਹੀਂ ਭੋਗਦੇ ਹਨ। ਪਰ ਮੈਂ ਇਨ੍ਹਾਂ ਦੀ ਕੋਈ ਜ਼ਮੀਨ ਨਹੀਂ ਬੀਜੀ, ਨਾ ਹੀ ਇਨ੍ਹਾਂ ਦੀ ਵਾਟੇ ਤੁਰਿਆ ਹਾਂ, ਇਸ ਲਈ ਇਨ੍ਹਾਂ ਨੂੰ ਇਹ ਭੋਗ ਭੋਗਣੇ ਔਖੇ ਜਾਪਦੇ ਹਨ। ਕਬੀਰ ਸਾਹਿਬ ਕਹਿ ਰਹੇ ਹਨ ਕਿ ਅਜਿਹੇ ਫੁਰਨੇ ਹੀ ਕਿਉਂ ਆ ਰਹੇ ਹਨ ? ਹੇ ਹਰੀ ਦੇ ਲੋਕੋ ! ਮੈਨੂੰ ਚਿੱਤ ਰੂਪੀ ਪਟਵਾਰੀ (ਚੇਤਨਾ ਰੂਪੀ ਵਿਕਾਰੀ ਮਨ) ਹਰ ਰੋਜ਼ ਡੱਸਦਾ ਹੈ, ਚੋਭਾਂ ਦਿੰਦਾ ਹੈ। ਪਰ ਜਦ ਮੈਂ ਬਾਹਾਂ ਖੜੀਆਂ ਕਰ ਕੇ ਇਨ੍ਹਾਂ ਪਾਸੋਂ ਬਚਣ ਲਈ ਗੁਰੂ ਮਹਾਰਾਜ ਸਾਹਮਣੇ ਦੁਹਾਈ ਪਾਈ ਤਾਂ ਉਨ੍ਹਾਂ ਮੈਨੂੰ ਅਜਿਹੇ ਸੰਸਕਾਰਾਂ ਚਿਤਵਨੀਆਂ ਵਿੱਚੋਂ ਬਚਾ ਲਿਆ। ਨਉ ਡਾਡੀ, ਸਰੀਰ ਦੇ ਨੌਂ ਦਰਵਾਜ਼ਿਆਂ ਅੰਦਰ ਵਰਤਣ ਵਾਲੇ, ਦਸ ਮੁਨਸਫ਼ ਭਾਵ ਦਸ ਇੰਦਰੇ ਰੂਪੀ ਡਾਂਡੀ ਪੈਮਾਨਿਆਂ, ਗਜ਼ਾਂ ਜਰੀਬਾਂ ਵਾਲੇ, ਜਿਨ੍ਹਾਂ ਨਾਲ ਜ਼ਮੀਨ ਦੀ ਮਿਣਤੀ ਕੀਤੀ ਜਾਂਦੀ ਹੈ ਤੇ ਉਨ੍ਹਾਂ ਦੀ ਮਿਣਤੀ ਦਾ ਨਿਰਣਾ ਕਰਤਾ ਮੁਸੱਦੀ (ਗਿਰਦਾਵਰ) ਰੂਪੀ ਮਨ ਦੌੜ ਦੌੜ ਕੇ ਕੁੱਦਦੇ ਆਉਂਦੇ ਹਨ, ਜੋ ਇਸ ਪਰਜਾ ਰੂਪੀ ਜੀਵ ਨੂੰ ਵੱਸਣ ਨਹੀਂ ਦਿੰਦੇ। ਡੋਰੀ ਪੂਰੀ ਨਹੀਂ ਮਿਣਦੇ, ਅਰਥਾਤ ਜੀਵਨ ਨਿਰਬਾਹ ਖ਼ਾਤਰ, ਜਿਨ੍ਹਾਂ ਵਰਤਣਾ ਕੁਦਰਤ ਕਾਨੂੰਨ ਦੇ ਮਾਲਕ ਨੇ ਥਾਪ ਰੱਖਿਆ ਹੈ, ਉਨ੍ਹਾਂ ਹੱਦਾਂ ਮਰਯਾਦਾਵਾਂ ਤੋਂ ਵਧ ਕੇ ਆਪਣੀਆਂ ਆਪਣੀਆਂ ਚਾਟਾਂ ਮਾਰਦੇ, ਵਰਤਦੇ ਹਨ ਤੇ ਇਉਂ ਬਹੁਤ ਮਾਮਲਾ ਉਗਰਾਹੁੰਦੇ ਹਨ। ਓੜਕ ਜਦੋਂ ਇਸ ਬਹੱਤਰ ਕੋਠੜੀਆਂ ਵਾਲੇ ਘਰ ਸਰੀਰ ਅੰਦਰ ਜੋ ਇਕ ਪੁਰਖ (ਅੰਤਰ ਆਤਮਾ) ਸਮਾਇਆ ਹੋਇਆ ਹੈ, ਉਸ ਨੇ ਆਪਣਾ ਨਾਮ (ਸ਼ਬਦ ਰੂਪ) ਮੇਰੇ ਚਿੱਤ ਉਪਰ ਅੰਕਿਤ ਕਰਾ ਦਿੱਤਾ, ਅਰਥਾਤ ਬਾਹਰੋਂ ਦੁਖੀ ਹੋ ਕੇ ਮੈਂ ਆਪਣੇ ਅੰਦਰ ਵੱਲ ਨੂੰ ਝੁਕਿਆ ਤਾਂ ਇਸ ਪਰਮ ਗੁਰੂ ਚਿੰਤਨ ਦੇਵ ਨੇ ਆਪਣਾ ਅਨਹਦ ਨਾਦ ਸੁਣਵਾ ਦਿੱਤਾ, ਜਿਸ ਵਿਚ ਮਗਨ ਹੋਣ ਉਪਰੰਤ ਜਨਮ-ਜਨਮਾਂਤਰਾਂ ਦੇ ਕਰਮ ਸੰਸਕਾਰ ਰੂਪ ਧਰਮਰਾਜ ਦੇ ਦਫ਼ਤਰ ਨੂੰ ਫੋਲਿਆ ਤਾਂ ਰੰਚਕ ਮਾਤਰ ਵੀ ਬਾਕੀ ਨਾ ਨਿਕਲੀ, ਭਾਵ ਸਮੂਲਚੇ ਤੌਰ 'ਤੇ ਸੰਸਾਰਕ ਵਾਸ਼ਨਾਵਾਂ, ਸੰਕਲਪ-ਵਿਕਲਪ ਨਸ਼ਟ ਹੋ ਗਏ। ਤਾਂ ਤੇ ਸਤਿਸੰਗੀਓ ! ਭਗਤ ਕਬੀਰ ਜੀ ਕਹਿੰਦੇ ਹਨ ਕਿ ਇਹ ਸਭ ਸੰਤਾਂ ਮਹਾਤਮਾਂ ਦੀ ਸੰਗਤ ਦੀ ਬਰਕਤ ਹੈ, ਵੇਖਣਾ ਕਿਤੇ ਉਨ੍ਹਾਂ ਦੀ ਨਿੰਦਾ ਨਹੀਂ ਕਰਨੀ, ਸੰਤ ਤੇ ਰਾਮ ਇੱਕੋ ਰੂਪ ਹਨ। ਭਗਤ ਕਬੀਰ ਜੀ ਆਖਦੇ ਹਨ ਕਿ ਮੈਨੂੰ ਉਹ ਗੁਰੂ ਪ੍ਰਾਪਤ ਹੋਏ ਹਨ, ਜਿਹੜੇ ਹਰ ਜੀਵ-ਜੰਤੂ ਵਿਚ ਵੀ ਵਿਚਰ ਰਹੇ ਹਨ, ਵੱਖਰੇ ਵੀ ਹਨ ਤੇ ਉਹ ਹੈ ਵੀ ਇੱਕੋ ਹੀ ਹਨ।

ਭਗਤ ਕਬੀਰ ਜੀ ਉਪਰੋਕਤ ਸ਼ਬਦ ਰਾਹੀਂ ਸਾਨੂੰ ਸਿੱਖਿਆ ਦੇ ਰਹੇ ਹਨ ਕਿ ਇਸ ਸੰਸਾਰ ਵਿਚ ਵੱਸਦੇ ਜੀਵਾਂ ਅੰਦਰ ਗੁਣਾਂ ਤੇ ਔਗੁਣਾਂ ਦੀ ਲੜਾਈ ਚੱਲ ਰਹੀ ਹੈ। ਜਿਵੇਂ ਪਾਣੀ ਦਾ ਵਹਾਓ ਨੀਵੇਂ ਪਾਸੇ ਨੂੰ ਹੁੰਦਾ ਹੈ, ਇਵੇਂ ਹੀ ਬੁਰਿਆਈਆਂ ਤੇ ਭੈੜੇ ਕਰਮਾਂ ਦੀਆਂ ਰੁਚੀਆਂ ਹਨ, ਜੋ ਮਨੁੱਖ ਨੂੰ ਆਪਣੇ

ਅਸਲੀ ਰਸਤੇ ਤੋਂ ਡੇਗ ਦਿੰਦੀਆਂ ਹਨ। ਚੰਗੇ ਕੰਮ ਤੇ ਚੰਗੇ ਗੁਣ ਪੈਦਾ ਕਰਨੇ ਪਹਾੜ 'ਤੇ ਚੜ੍ਹਾਈ ਚੜ੍ਹਨ ਜਾਂ ਪਾਣੀ ਦੇ ਵਹਾਓ ਤੋਂ ਉਪਰਲੇ ਪਾਸੇ ਨੂੰ ਜਾਣ ਦੇ ਤੁੱਲ ਹਨ। ਤਪੱਸਿਆ ਤੇ ਤਪ ਸਾਧਨਾ ਚੜ੍ਹਾਈ ਚੜ੍ਹਨ ਵਾਂਗ ਹਨ ਤੇ ਮਨ ਨੂੰ ਬੰਨ੍ਹ ਕੇ ਤੇ ਸਰੀਰ ਨੂੰ ਕਸ਼ਟ ਦੇ ਕੇ ਹੀ ਇਸ ਪਾਸੇ ਤੋਰਿਆ ਜਾ ਸਕਦਾ ਹੈ :

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥**
*(ਮਾਰੂ ਮ: ੧, ਅੰਗ ੯੯੦)*

ਅਰਥਾਤ, ਮਨ ਕਾਗ਼ਜ਼ ਹੈ, ਜਿਸ 'ਤੇ ਕਰਨੀ ਰੂਪੀ ਸਿਆਹੀ ਨਾਲ ਚੰਗੇ ਮੰਦੇ ਲੇਖ ਲਿਖੇ ਜਾਂਦੇ ਹਨ, ਭਾਵ ਚੰਗੇ ਮੰਦੇ ਕੰਮਾਂ ਦੇ ਫਲ ਸੰਸਕਾਰਾਂ ਦੀ ਕਿਰਤ ਦੇ ਰੂਪ ਵਿਚ ਮਨ 'ਤੇ ਉਕਰੇ ਜਾਂਦੇ ਹਨ ਤੇ ਮਨ ਦਾ ਸੁਭਾਉ, ਉਸ ਅਨੁਸਾਰ ਪੱਕਾ ਹੋ ਜਾਂਦਾ ਹੈ। ਸਾਡੇ ਜੜ੍ਹ ਰੂਪੀ ਸਰੀਰ ਵਿਚ ਇਕ ਚੇਤਨ ਹਿੱਸਾ ਹੈ, ਜਿਸ ਦੇ ਅਸੀਂ ਸਾਰੇ ਜਾਣੂ ਨਹੀਂ ਹਾਂ, ਉਹ ਸਾਡਾ ਮਨ ਹੈ, ਜੋ ਚੇਤਨ ਹਿੱਸਾ ਹੈ, ਉਹ ਸਾਡਾ ਆਪਾ ਹੈ। ਅਸੀਂ ਕੇਵਲ ਉਸ ਦੇ ਉਤਲੇ ਹਿੱਸੇ ਤੋਂ ਜਾਣੂ ਹਾਂ, ਜਿੰਨੇ ਹਿੱਸੇ ਵਿਚ ਕਿ ਸੋਚ-ਵਿਚਾਰ, ਪਛਾਣ ਆਦਿ ਹਨ, ਅਰਥਾਤ ਜੀਵ ਨੂੰ ਕੇਵਲ ਮਨ ਦੇ ਏਸੇ ਹਿੱਸੇ ਦੀ ਹੀ ਖ਼ਬਰ ਹੈ। ਅਸਲ ਵਿਚ ਇਸ ਤਰ੍ਹਾਂ ਨਹੀਂ ਤੇ ਇਸ ਲਈ ਇਸ ਤਰ੍ਹਾਂ ਸਮਝਣ ਨਾਲ ਕਈ ਵਾਰ ਸਾਨੂੰ ਭੁਲੇਖਾ ਲੱਗ ਜਾਂਦਾ ਹੈ ਕਿ ਇਹ ਸੋਚਣ ਸਮਝਣ ਵਾਲਾ ਹੀ ਸਾਰਾ ਮਨ ਹੈ, ਪਰ ਇਹ ਠੀਕ ਨਹੀਂ, ਸਾਡੇ ਸੋਚਣ ਵਾਲੇ ਮਨ ਦਾ ਇਕ ਹੋਰ ਪਰਤ ਜਾਂ ਹਿੱਸਾ ਵੀ ਹੈ ਜਿਸ ਵਿਚ ਸਾਡੇ ਸਮੂਹਕ ਮਨ ਦੇ ਵਿਚਾਰ ਆਦਿ ਅਕਸ ਪਾਉਂਦੇ ਹਨ ਤੇ ਮਨ ਦੇ ਉਸ ਹਿੱਸੇ ਵਿਚ ਸਾਡੇ ਸਾਰੇ ਅਭਿਆਸ ਸੰਸਕਾਰ ਬਣ ਕੇ ਇਕੱਠੇ ਹੁੰਦੇ ਜਾਂਦੇ ਹਨ। ਮਨ ਦਾ ਉਹ ਹਿੱਸਾ ਸਾਨੂੰ ਸੋਚਦਾ ਵਿਚਾਰਦਾ ਜਾਂ ਤੋਲਦਾ ਪ੍ਰਤੀਤ ਨਹੀਂ ਹੁੰਦਾ। ਉਦਾਹਰਣ ਦੇ ਤੌਰ 'ਤੇ ਜੇ ਕੋਈ ਮਨੁੱਖ ਕਈ ਸਾਲਾਂ ਤੋਂ ਸ਼ਰਾਬ ਪੀਣ ਦਾ ਆਦੀ ਹੈ ਤਾਂ ਹਰ ਰੋਜ਼ ਸ਼ਰਾਬ ਪੀਣ ਕਾਰਨ ਉਸ ਦੇ ਸ਼ਰਾਬ ਪੀਣ ਦੇ ਸੰਸਕਾਰ ਆਦਤ ਬਣ ਕੇ ਮਨ ਦੇ ਉਸ ਗੁਪਤ ਹਿੱਸੇ ਵਿਚ ਜਮ੍ਹਾਂ ਹੁੰਦੇ ਜਾਂਦੇ ਹਨ ਤੇ ਸ਼ਰਾਬ ਪੀਣ ਦੀ ਆਦਤ ਪੱਕੀ ਕਰ ਦਿੰਦੇ ਹਨ। ਜੇ ਕਦੇ ਸ਼ਰਾਬ ਨੂੰ ਬੁਰਾ ਸਮਝ ਕੇ ਉਹ ਮਨੁੱਖ ਸ਼ਰਾਬ ਨੂੰ ਛੱਡ ਦਿੰਦਾ ਹੈ ਤਾਂ ਇਹ ਕੰਮ ਉਸ ਦੇ ਪ੍ਰਤੱਖ ਮਨ ਨੇ ਕੀਤਾ, ਪਰ ਉਸ ਗੁਪਤ ਮਨ ਨੇ ਸ਼ਰਾਬ ਨੂੰ ਏਨੀ ਛੇਤੀ ਛੱਡਣਾ ਕਬੂਲ ਨਹੀਂ ਕੀਤਾ ਕਿਉਂਕਿ ਉਸ ਵਿਚ ਸ਼ਰਾਬ ਪੀਣ ਦੇ ਸੰਸਕਾਰ ਬੈਠੇ ਹੋਏ ਹਨ ਤੇ ਜਦੋਂ ਵੀ ਕਦੇ ਸ਼ਰਾਬ ਪੀਣ ਦਾ ਮੌਕਾ ਬਣੇ, ਉਹ ਸੰਸਕਾਰ ਉਸ ਨੂੰ ਮੁੜ ਸ਼ਰਾਬ ਪੀਣ ਦੀ ਪ੍ਰੇਰਨਾ ਦਿੰਦੇ ਹਨ। ਏਸੇ ਤਰ੍ਹਾਂ ਜਦੋਂ ਸਾਡੇ ਮਨ ਵਿਚ ਬੈਠੇ ਵਿਕਾਰਾਂ ਕਰਕੇ ਸਾਡਾ ਮਨ ਵਿਕਾਰਾਂ ਵੱਲ ਦੌੜਦਾ ਹੈ ਤਾਂ ਸਾਡਾ

ਪ੍ਰਤੱਖ ਮਨ ਇਕ ਵਾਰ ਜ਼ਰੂਰ ਚੇਤਾਵਨੀ ਦੇਵੇਗਾ ਕਿ ਇਹ ਵਿਕਾਰੀ ਕਰਮ ਮਾੜੇ ਹਨ, ਪਰ ਸਾਡੇ ਮਨ ਦੇ ਅੰਦਰਲੇ ਪਰਤ ਵਿਚ ਬੈਠੇ ਵਿਕਾਰਾਂ ਦਾ ਭਾਰ, ਭਾਰੀ ਹੋਣ ਕਰ ਕੇ ਪ੍ਰਤੱਖ ਮਨ ਦੀ ਸੋਚਣੀ ਨੂੰ ਉਹ ਝੱਟ ਹੀ ਬੰਦ ਕਰ ਕੇ ਵਿਕਾਰ ਕਮਾਉਣ ਲਈ ਯਤਨਸ਼ੀਲ ਹੋ ਜਾਵੇਗਾ। ਇਸ ਤੋਂ ਸਿੱਧ ਹੁੰਦਾ ਹੈ ਕਿ ਪ੍ਰਤੱਖ ਮਨ ਤਾਂ ਸ਼ਰਾਬ ਪੀਣ ਜਾਂ ਦੂਜੇ ਵਿਕਾਰੀ ਔਗੁਣਾਂ ਨੂੰ ਮਾੜਾ ਸਮਝ ਕੇ ਛੱਡ ਰਿਹਾ ਹੈ ਪਰ ਜੋ ਦੂਜੀ ਰੁਚੀ ਅੰਦਰ ਪੱਕੀ ਹੋਈ ਬੈਠੀ ਹੈ, ਉਹ ਇਨ੍ਹਾਂ ਵਿਕਾਰਾਂ ਨੂੰ ਕਰੀ ਜਾਣ ਦੀ ਪ੍ਰੇਰਣਾ ਦਿੰਦੀ ਹੈ ਤੇ ਇਹੀ ਰੁਚੀ ਜੋ ਕਈ ਸਾਲਾਂ ਤੋਂ ਸ਼ਰਾਬ ਪੀਣ ਜਾਂ ਹੋਰ ਕੋਈ ਵਿਕਾਰੀ ਕਰਮ ਕਰਨ ਕਾਰਨ ਬਣੀ ਹੋਈ ਹੈ, ਉਸ ਮਨ ਦੇ ਗੁਪਤ ਹਿੱਸੇ ਵਿੱਚੋਂ ਉੱਠ ਕੇ, ਆਪਣੀ ਹੋਂਦ ਦਾ ਪਤਾ ਦਿੰਦੀ ਹੈ, ਜੋ ਮਨ ਆਪਣਾ ਆਪ ਲੁਕਾਈ ਬੈਠਾ ਹੈ, ਮਨ ਦੇ ਇਸ ਗੁਪਤ ਹਿੱਸੇ ਵਿੱਚੋਂ ਜਦੋਂ ਚੰਗੇ ਕਰਮਾਂ ਤੇ ਚੰਗੇ ਗੁਣਾਂ ਦਾ ਜ਼ਿਆਦਾ ਪ੍ਰਭਾਵ ਹੋ ਜਾਂਦਾ ਹੈ ਤਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਜੋ ਮਨ 'ਤੇ ਸਵਾਰੀ ਕਰ ਕੇ ਆਪਣੀਆਂ ਮੰਗਾਂ ਵਧਾਅ-ਚੜ੍ਹਾਅ ਕੇ ਪੇਸ਼ ਕਰਦੇ ਹਨ, ਮਨ ਵਿਚ ਚੰਗੇ ਗੁਣਾਂ ਦਾ ਵਾਸਾ ਹੋ ਜਾਣ ਕਾਰਨ ਮਨ ਇਨ੍ਹਾਂ ਦੀ ਈਨ ਮੰਨਣ ਨੂੰ ਤਿਆਰ ਨਹੀਂ ਹੁੰਦਾ। ਇਸ ਤਰ੍ਹਾਂ ਮਾਇਆ, ਹਉਮੈ, ਆਦਿ ਜੋ ਮਨ ਤੇ ਸਵਾਰੀ ਰੱਖ ਕੇ ਮਨ ਨੂੰ ਆਪਣੇ ਮੂਲ ਦਾ ਪਤਾ ਨਾ ਹੋ ਜਾਣ ਤਕ, ਜੀਵ 'ਤੇ ਹਕੂਮਤ ਕਰਦੇ ਹਨ। ਆਪਣੇ ਮੂਲ ਦਾ ਪਤਾ ਲੱਗਣ 'ਤੇ ਕਿ ਇਨ੍ਹਾਂ ਸਭਨਾਂ ਤੋਂ ਵੱਡਾ ਅਕਾਲ ਪੁਰਖ ਹੈ, ਜਿਸ ਦੀ ਅੰਸ਼ ਜੀਵ ਹੈ ਤਾਂ ਫਿਰ ਏਸੇ ਸ਼ੁੱਧ ਹੋਏ ਹੋਏ ਮਨ ਰਾਹੀਂ ਜੀਵ ਅਕਾਲ ਪੁਰਖ ਨੂੰ ਯਾਦ ਕਰਨ ਲਗ ਪੈਂਦਾ ਹੈ, ਜਿਸ ਨਾਲ ਮਾਇਆ ਆਦਿ ਆਪਣੇ ਆਪ ਉਸ ਦੇ ਅਧੀਨ ਹੋ ਜਾਂਦੇ ਹਨ ਤੇ ਜੀਵ ਇਨ੍ਹਾਂ ਦਾ ਤਿਆਗ ਕਰਨ ਲੱਗ ਜਾਂਦਾ ਹੈ। ਇਨ੍ਹਾਂ ਦੇ ਤਿਆਗ ਕਰਨ ਨਾਲ ਜੀਵ ਵਾਸ਼ਨਾ ਰਹਿਤ ਹੋ ਜਾਂਦਾ ਹੈ ਤੇ ਉਸ ਦੇ ਦੁਨਿਆਵੀ ਫੁਰਨੇ ਆਉਣੇ ਬੰਦ ਹੋ ਜਾਂਦੇ ਹਨ, ਆਪੇ ਦਾ ਤਿਆਗ ਹੋ ਜਾਂਦਾ ਹੈ। ਜਿਸ ਤਰ੍ਹਾਂ ਬੀਜ ਅੰਦਰ ਬ੍ਰਿਛ ਹੁੰਦਾ ਹੈ, ਏਸੇ ਤਰ੍ਹਾਂ ਮਨੁੱਖੀ ਮਨ ਅੰਦਰ ਸਾਰਾ ਸੰਸਾਰ ਹੈ। ਜੇ ਕੋਈ ਬੀਜ ਸੜ ਜਾਵੇ ਤਾਂ ਫਿਰ ਬ੍ਰਿਛ ਉੱਗ ਨਹੀਂ ਸਕਦਾ, ਏਸੇ ਤਰ੍ਹਾਂ ਮਨ ਦੀਆਂ ਵਾਸ਼ਨਾਵਾਂ ਮੁੱਕ ਜਾਣ ਨਾਲ, ਜੀਵ-ਆਤਮਾ ਪਰਮਾਤਮਾ ਰੂਪ ਹੋ ਕੇ ਉਸ ਵਿਚ ਅਭੇਦ ਹੋ ਜਾਂਦੀ ਹੈ ਤੇ ਸੰਸਾਰ ਦਾ ਜਨਮ-ਮਰਨ ਦਾ ਚੱਕਰ ਮੁੱਕ ਜਾਂਦਾ ਹੈ ਤੇ ਅਕਾਲ ਪੁਰਖ ਦੇ ਦੁਆਰੇ 'ਤੇ ਪੁੱਜ ਜਾਈਦਾ ਹੈ। ਸੋ ਮਨ ਵਿਚ ਸ਼ੁਭ ਗੁਣ ਪੈਦਾ ਕਰਨ ਲਈ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਕੂਟਨੁ ਸੋਇ ਜੁ ਮਨ ਕਉ ਕੂਟੈ॥**
**ਮਨ ਕੂਟੈ ਤਉ ਜਮ ਤੇ ਛੂਟੈ॥**

**ਕੂਟਿ ਕੂਟਿ ਮਨੁ ਕਸਵਟੀ ਲਾਵੈ॥**
**ਸੋ ਕੂਟਨੁ ਮੁਕਤਿ ਬਹੁ ਪਾਵੈ ॥** *(ਗੋਂਡ ਕਬੀਰ ਜੀ, ਅੰਗ ੮੭੨)*

ਤੇ ਇਸ ਤਰ੍ਹਾਂ ਮਨ ਨੂੰ ਸ਼ੁੱਧ ਕਰ ਕੇ ਇਸ ਨੂੰ ਚੜ੍ਹਦੀ ਕਲਾ ਵਿਚ ਲਿਆਉਣਾ ਹੈ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਮਨ ਪ੍ਰਥਾਏ ਲਿਖਦੇ ਹਨ ਕਿ ਹੇ ਮਨ! ਤੂੰ ਕਿਸ ਕਿਸ ਨੂੰ ਨਹੀਂ ਡੋਗਿਆ ? ਜਪ, ਤਪ, ਸੰਜਮ ਦੀ ਤੂੰ ਪੇਸ਼ ਨਹੀਂ ਜਾਣ ਦਿੱਤੀ, ਪੰਜਾਂ ਠੱਗਾਂ ਦੇ ਵੱਸ ਪੈ ਕੇ ਤੂੰ ਕੀ ਕੀ ਦੁਖ ਨਹੀਂ ਦਿੱਤੇ :

**ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ॥**
**ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ॥**

*(ਬਿਲਾਵਲੁ ਮਹਲਾ ੫, ਅੰਗ ੮੧੫)*

ਅਗਲੀ ਪੰਕਤੀ ਵਿਚ ਗੁਰੂ ਮਹਾਰਾਜ ਫ਼ੁਰਮਾਉਂਦੇ ਹਨ :

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥ਰਹਾਉ॥**
**ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ॥**
**ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ॥੨॥**
**ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ॥**
**ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ॥੩॥**
**ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ॥**
**ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨ੍ਾ॥੪॥੨੮॥੫੮॥**

*(ਬਿਲਾਵਲੁ ਮ: ੫, ਅੰਗ ੮੧੫)*

ਪੰਚਮ ਪਾਤਿਸ਼ਾਹ ਧਿਰਕਾਰ ਦੇਣ ਵਾਲੀ ਬੋਲੀ ਵਿਚ ਇਸ ਸ਼ਬਦ ਰਾਹੀਂ ਮਨ ਨੂੰ ਖੋਤੇ ਦੀ ਨਿਆਈਂ ਦੱਸਦੇ ਫ਼ੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਖੋਤੇ ਦੀ ਅਗਾੜੀ ਪਿਛਾੜੀ ਬੱਝੀ ਰਹੇ ਤਾਂ ਕਾਬੂ ਰਹਿੰਦਾ ਹੈ। ਜੇ ਖੋਲ੍ਹ ਦਿਉ ਤਾਂ ਸੁਆਹ ਵਿਚ ਲੇਟੇਗਾ ਤੇ ਆਪਣੇ ਸਿਰ ਅਤੇ ਲੋਕਾਂ ਦੇ ਸਿਰ ਖੇਹ ਪਾਵੇਗਾ। ਇਸ ਦੀ ਪਛਾੜੀ ਤਦ ਖੋਲ੍ਹੋ ਜਦ ਛੱਟ (ਗੂੰਣ) ਉਪਰ ਲੱਦ ਲਵੋ। ਸ਼ਬਦ ਦਾ ਅੰਤਰੀਵ ਭਾਵ ਗੁਰੂ ਮਹਾਰਾਜ ਦੱਸਦੇ ਹਨ ਕਿ ਇਸ ਮਨ ਨੂੰ ਪਹਿਲਾਂ ਵਾਹਿਗੁਰੂ ਦੇ ਨਾਮ ਵਿਚ ਪ੍ਰੋ ਲਵੋ, ਫੇਰ ਇਸ ਨੂੰ ਵਿਆਪੇ ਦੁੱਖਾਂ ਤੋਂ ਕੋਈ ਖੁੱਲ੍ਹ ਦਿਓ, ਤਾਂ ਜੋ ਦੁੱਖਾਂ ਵਿਚ ਫਸਿਆ ਹੋਇਆ, ਦੁੱਖਾਂ ਤੋਂ ਨਿਕਲਣ ਦੀ ਥਾਂ ਆਕੀ ਨਾ ਹੋ ਬੈਠੇ।

ਮਨ ਦੀ ਅਵਸਥਾ ਜਲ ਦੀ ਤਰ੍ਹਾਂ ਹੈ। ਜਲ ਦੇ ਵੱਖ-ਵੱਖ ਰੂਪ ਹਨ। ਠੰਡਾ ਵੀ ਹੈ, ਤੱਤਾ ਵੀ ਹੈ, ਖੜ੍ਹਾ ਵੀ ਹੈ, ਵਗਦਾ ਵੀ ਹੈ, ਜਿਸ ਤਰ੍ਹਾਂ ਦੇ ਭਾਂਡੇ ਵਿਚ ਪਾਵੋ, ਉਸ ਰੂਪ ਦਾ ਵੀ ਹੈ, ਬੇੜੀ ਪਾਵੋ ਤਾਰਦਾ ਵੀ ਹੈ, ਡੋਬਦਾ ਵੀ ਹੈ ਪਰ ਜਦ ਤਕ ਜਲ ਟਿਕੇ ਨਾ, ਉਸ ਦੇ ਅਸਲੀ ਰੂਪ ਦਾ ਪਤਾ ਨਹੀਂ

ਲੱਗਦਾ। ਇਸ ਦੇ ਆਰ-ਪਾਰ ਨਜ਼ਰ ਨਹੀਂ ਆਉਂਦਾ ਤੇ ਇਸ ਦੇ ਅਸਲੇ ਦਾ ਪ੍ਰਕਾਸ਼ ਨਹੀਂ ਹੁੰਦਾ। ਜਦੋਂ ਪਾਣੀ ਟਿਕ ਜਾਂਦਾ ਹੈ ਤਾਂ ਇਹ ਸਾਫ਼ ਹੋ ਕੇ ਆਪਣਾ ਰੂਪ ਦੱਸਦਾ ਹੈ, ਫੇਰ ਇਸ ਵਿੱਚੋਂ ਆਕਾਸ਼, ਚੰਦ, ਸੂਰਜ, ਤਾਰੇ ਸਭ ਕੁਝ ਦਿੱਸਦਾ ਹੈ। ਸੋ ਏਸੇ ਤਰ੍ਹਾਂ ਦੀ ਹੀ ਮਨ ਦੀ ਅਵਸਥਾ ਹੈ:

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥**

*(ਵਾਰ ਸੋਰਠਿ, ਮ: ੩, ਅੰਗ ੬੫੧)*

ਮਨ ਦੀ ਇਸ ਮੈਲ ਕਾਰਨ ਹੀ, ਮਨ ਜਦ ਤਕ ਆਪਣੇ ਜੋਤਿ ਸਰੂਪ ਤੋਂ ਜਾਣੂ ਨਹੀਂ ਹੁੰਦਾ, ਉਸ ਦੀ ਹਾਲਤ ਅਨੇਕ ਚਿੰਤਨ ਵਾਲੀ ਤੇ ਖਿੰਡਾਓ ਵਾਲੀ ਹੁੰਦੀ ਹੈ। ਖਿੰਡਾਓ ਵਿਚ ਬਲ ਨਹੀਂ ਹੁੰਦਾ ਤੇ ਜੋ ਚੀਜ਼ ਖਿੰਡਦੀ ਹੈ, ਉਹ ਨਿਰਬਲ ਹੁੰਦੀ ਹੈ। ਜਿਵੇਂ ਘੜੀ ਦਾ ਫੱਨਰ ਚਾਬੀ ਭਰਿਆਂ ਘੜੀ ਨੂੰ ਚਲਾਉਂਦਾ ਹੈ, ਪਰ ਖਿੰਡੀ ਹੋਈ ਹਾਲਤ ਵਿਚ ਭਾਵੇਂ ਘੜੀ ਦੇ ਵਿਚ ਹੀ ਹੁੰਦਾ ਹੈ, ਘੜੀ ਨਹੀਂ ਚੱਲਦੀ।

ਆਮ ਮਨੁੱਖੀ ਜੀਵਨ ਵਿਚ ਜੀਵਾਂ ਦੇ ਮਨਾਂ ਵਿਚ ਅਨੇਕ ਤਰ੍ਹਾਂ ਦੇ ਫੁਰਨੇ ਤੇ ਸੋਚਾਂ ਫੁਰਦੀਆਂ ਹਨ, ਪਰ ਪ੍ਰਭੂ-ਸਿਮਰਨ ਵਾਲੇ ਜੀਵ ਯਤਨ ਕਰਦੇ ਹਨ ਕਿ ਉਨ੍ਹਾਂ ਨੂੰ ਕੇਵਲ ਇੱਕੋ ਸੋਚ ਫੁਰੇ, ਜੋ ਸ਼ੁਭ ਗੁਣਾਂ ਦੇ ਭੰਡਾਰ, ਕਰਤਾਰ ਵਾਹਿਗੁਰੂ ਦੀ ਹੋਵੇ। ਅਜਿਹੇ ਲੋਕ ਇਕ ਚਿੰਤਨ ਵਿਚ ਰਹਿੰਦੇ ਹਨ। ਜੋ ਗੁਰਬਾਣੀ ਪੜ੍ਹਨ ਜਾਂ ਸਿਮਰਨ ਕਰਨ ਨਾਲ ਹੀ ਮਨ ਦੇ ਟਿਕਾਓ ਨਾਲ ਆਉਂਦੀ ਹੈ ਤੇ ਦੁਨਿਆਵੀ ਧੰਧਿਆਂ ਵਿੱਚੋਂ ਨਿਕਲ ਕੇ ਅਜਿਹੇ ਗੁਰਮੁਖ ਆਪਣੀ ਅਸਲ ਯਾਤਰਾ ਦੇ ਨਿਸ਼ਾਨੇ 'ਤੇ ਪੁੱਜ ਜਾਂਦੇ ਹਨ, ਜਿਥੇ ਅਨੇਕ ਚਿੰਤਨ ਵਿਚ ਰਹਿਣ ਵਾਲੇ ਲੋਕ ਨਹੀਂ ਪੁੱਜ ਸਕਦੇ। ਜਿਵੇਂ ਕਿਸੇ ਆਦਮੀ ਦੀ ਅੱਖ ਅਨੇਕ ਦਰਸ਼ਨਾਂ ਨੂੰ ਦੇਖ ਰਹੀ ਹੋਵੇ ਤਾਂ ਉਹ ਕਿਸੇ ਖ਼ਾਸ ਚੀਜ਼ ਦਾ ਨਿਸ਼ਾਨਾ ਨਹੀਂ ਕਰ ਸਕਦੀ, ਜਿੰਨਾ ਚਿਰ ਉਹ ਅੱਖ ਹਰ ਪਾਸਿਓਂ ਧਿਆਨ ਹਟਾ ਕੇ ਕਿਸੇ ਇਕ ਨਿਸ਼ਾਨੇ 'ਤੇ ਨਾ ਟਿਕ ਜਾਵੇ, ਤਾਂ ਹੀ ਉਸ ਦਾ ਨਿਸ਼ਾਨਾ ਠੀਕ ਬੈਠਦਾ ਹੈ। ਇਹ ਗੱਲ ਹੂ-ਬ-ਹੂ ਮਨੁੱਖੀ ਮਨ 'ਤੇ ਘਟਦੀ ਹੈ। ਮਨ ਦੀ ਅਵਸਥਾ ਉੱਚੀ ਕਰਨ ਲਈ ਮਨ ਨੂੰ ਅਨੇਕ ਚਿੰਤਨ ਵਿੱਚੋਂ ਨਿਕਲ ਕੇ, ਇਕ ਚਿੰਤਨ ਵਿਚ ਆਉਣਾ ਪਵੇਗਾ। ਇਸ ਤਰ੍ਹਾਂ ਜੇ ਸਾਡੇ ਮਨ ਦਾ ਟਿਕਾਓ ਹੋ ਜਾਵੇ ਤਾਂ ਸਾਡੀ ਨਜ਼ਰ ਹੱਦਾਂ ਬੰਨੇ ਟੱਪ ਕੇ ਅਪਾਰ ਤੇ ਅਨੰਤ ਵਿਚ ਚਲੀ ਜਾਂਦੀ ਹੈ ਤੇ ਉਸ ਨਾਲ ਸਾਰੇ ਸੰਸਾਰਕ ਕਲੇਸ਼ ਮੁੱਕ ਜਾਂਦੇ ਹਨ ਪਰ ਮਨ ਮੰਨੇ ਨਾ ਤਾਂ ਟਿਕੇ ਕਿਵੇਂ ? ਜੇ ਟਿਕੇ ਨਾ ਤਾਂ ਉੱਚਾ ਕਿਵੇਂ ਹੋਵੇ ਤੇ ਸਾਈਂ ਦੀ ਤਾਰ ਨਾਲ ਸੁਰ ਕਿਵੇਂ ਹੋਵੇ ? ਜੀਉਂਦੀ ਤਾਰ ਨਾਲ ਸੁਰ ਨਾ ਹੋਵੇ ਤਾਂ ਜੀਵੇ ਕਿਵੇਂ ਤੇ ਜੇ ਜੀਵੇ ਨਾ ਤਾਂ ਪਰਮ ਪਦਾਰਥ ਕਿਵੇਂ ਪਾਵੇ ?

ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਕਰਦਿਆਂ ਸਮਝਾਇਆ ਕਿ ਮਰਦਾਨਿਆਂ, ਪਹਿਲਾਂ ਆਪਾ ਟੋਲੀਦਾ ਹੈ, ਆਪਾ ਖੋਜੀਦਾ ਹੈ। ਇਸ ਨੂੰ ਫੋਲ ਫੋਲ ਕੇ ਵੇਖੀਦਾ ਹੈ, ਫੇਰ ਆਪੇ ਦਾ ਆਪੇ ਨਾਲ ਯੁੱਧ ਹੁੰਦਾ ਹੈ, ਆਪਾ ਆਪੇ 'ਤੇ ਫ਼ਤਹਿ ਪਾਉਂਦਾ ਹੈ, ਫੇਰ ਆਪਾ ਸੁਤੰਤਰ ਹੋ ਕੇ ਰਸ ਵਿਚ ਟਿਕਦਾ ਹੈ। ਜੇ ਮਨ ਨੂੰ ਪਰਤਾ ਪਰਤਾ ਕੇ, ਫੋਲ ਫੋਲ ਕੇ ਨਾ ਵੇਖੀਏ ਤਾਂ ਇਹ ਆਪੇ ਨੂੰ ਧੋਖਾ ਦੇ ਕੇ ਮਾਰਦਾ ਹੈ। ਗੁਰਮੁਖ ਉਹ ਹੈ, ਜੋ ਮਨ ਦੀਆਂ ਚੋਰੀਆਂ ਤੋਂ ਜਾਣੂ ਹੋਵੇ :

**ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥**

*(ਸਿਰੀਰਾਗੁ ਮ: ੩, ਅੰਗ ੮੭)*

ਜੀਵ ਦਾ ਮਨ ਲੋਭ ਲਾਲਚ ਵਿਚ ਫਸਿਆ, ਇਕ ਸੇਧ 'ਤੇ ਨਹੀਂ ਰਹਿੰਦਾ, ਲੋਭ ਦੀਆਂ ਲਹਿਰਾਂ ਨਾਲ ਡੋਲਦਾ ਰਹਿੰਦਾ ਹੈ ਪਰ ਸਾਈਂ ਦੇ ਰਸਤੇ 'ਤੇ ਨਾਮ ਦਾ ਚਾਨਣਾ ਹੈ। ਇਸ ਨਾਮ ਦਾ ਦੀਵਾ ਬਾਲਣਾ ਹੈ, ਨਾਮ ਜਪਣਾ ਹੈ, ਤੇਲ ਬਿਨਾਂ ਦੀਵਾ ਕਿਸ ਤਰ੍ਹਾਂ ਬਲੇਗਾ ? ਗੁਰੂ ਨਾਨਕ ਦੇਵ ਜੀ ਮਹਾਰਾਜ ਬਚਨ ਕਰ ਰਹੇ ਹਨ :

**ਅਛਲ[੧] ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥**
**ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ[੨] ॥੧॥**
**ਬਿਨੁ ਤੇਲ ਦੀਵਾ ਕਿਉ ਜਲੈ ॥੧॥ਰਹਾਉ॥**
**ਪੋਥੀ ਪੁਰਾਣ ਕਮਾਈਐ॥**
**ਭਉ ਵਟੀ ਇਤੁ ਤਨਿ ਪਾਈਐ॥**
**ਸਚੁ ਬੂਝਣੁ ਆਣਿ ਜਲਾਈਐ॥੨॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ਰਹਾਉ॥**
**ਇਤੁ ਤਨਿ ਲਾਗੈ ਬਾਣੀਆ॥**
**ਸੁਖੁ ਹੋਵੈ ਸੇਵ ਕਮਾਣੀਆ॥**
**ਸਭ ਦੁਨੀਆ ਆਵਣ ਜਾਣੀਆ॥੩॥**
**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥**
**ਕਹੁ ਨਾਨਕ ਬਾਹ ਲੁਡਾਈਐ॥੪॥੩੩॥**

*(ਸਿਰੀਰਾਗੁ ਮਹਲਾ ੧, ਅੰਗ ੨੫-੨੬)*

ਭਾਵ, ਦੁਨੀਆਂ ਸਦਾ ਨਾ ਰਹਿਣ ਵਾਲੀ ਸਮਝ ਕੇ ਪਾਪ ਨਾ ਕਰੇ, ਪਰਮੇਸ਼ਰ

---

੧. ਛਲਣ ਵਾਲੀ ਮਾਇਆ।
੨. ਮਨ ਮਾਇਆ ਵੱਲ ਡੁੱਲ੍ਹ-ਡੁੱਲ੍ਹ ਪੈਂਦਾ ਹੈ।

ਦਾ ਭਾਉ ਰੱਖੇ, ਸੱਚ ਦੀ ਵਰਤੋਂ ਕਰੇ, ਸੇਵਾ ਵਿਚ ਰਹੇ; ਇਹ ਨਿਰੰਕਾਰ ਦੇ ਦਰਸ਼ਨ ਕਰਨ ਦਾ ਰਸਤਾ ਹੈ:

**ਮੰਨੈ ਸੁਰਤਿ ਹੋਵੈ ਮਨਿ ਬੁਧਿ॥**
**ਮੰਨੈ ਸਗਲ ਭਵਣ ਕੀ ਸੁਧਿ॥** *(ਜਪੁ ਜੀ, ਅੰਗ ੩)*

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥** *(ਜਪੁ ਜੀ, ਅੰਗ ੮)*

**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥**
*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੯)*

ਸਾਡੀ ਸੁਰਤਿ ਬਨਸਪਤੀ ਸ੍ਰਿਸ਼ਟੀ ਦੀ ਤਰ੍ਹਾਂ ਹੈ ਕਿਉਂਕਿ ਉਸ ਵਿਚ ਵੀ ਸੁਰਤਿ ਹੈ, ਜਿਸ ਕਾਰਨ ਬਨਸਪਤੀ ਦਾ ਵਿਕਾਸ ਹੋ ਰਿਹਾ ਹੈ। ਮਨ ਤੇ ਮਤਿ ਹਰ ਜੀਵ-ਸ੍ਰਿਸ਼ਟੀ ਵਿਚ ਸਾਂਝੀ ਹੈ ਕਿਉਂਕਿ ਹਰ ਜੀਵ-ਜੰਤੂ ਪਸ਼ੂ-ਪੰਖੀ ਵਿਚ ਮਨ ਤੇ ਮਤਿ ਵੀ ਹੈ। ਬੁੱਧਿ ਸਾਡੀ ਕੇਵਲ ਇਨਸਾਨੀ ਪ੍ਰਾਪਤੀ ਦੀ ਵਸਤੂ ਹੈ। ਸਿਧਿ ਜਾਂ ਸੁਧਿ ਦਾ ਕਿਣਕਾ ਸਾਡੇ ਅੰਦਰ ਦੇਵ-ਦ੍ਰਿਸ਼ਟੀ ਦੀ ਵਸਤੂ ਹੈ, ਜੋ ਆਤਮਿਕ ਜੀਵਨ ਦੀ ਮਾਨੋ ਬੁੱਧੀ ਹੈ। ਸਿਧਿ ਜਾਂ ਬੁੱਧਿ, ਸੁਰਾਂ ਸਿਧਾਂ ਅਰਥਾਤ ਦੇਵਤਿਆਂ, ਮੁਕੰਮਲ ਹੋ ਗਏ ਇਨਸਾਨਾਂ (ਮਹਾਂ ਪੁਰਸ਼ਾਂ) ਦੇ ਮੰਡਲ ਦੀ ਵਸਤੂ ਹੈ। ਅਸੀਂ:



**ਕਹੁ ਕਬੀਰ ਇਹੁ ਰਾਮ ਕੀ ਅੰਸੁ॥**
**ਜਸ ਕਾਗਦ ਪਰ ਮਿਟੈ ਨ ਮੰਸੁ॥** *(ਗੋਂਡ ਕਬੀਰ ਜੀਉ, ਅੰਗ ੮੭੧)*

ਅਨੁਸਾਰ ਅਤੇ "ਮਨ ਤੂੰ ਜੋਤਿ ਸਰੂਪੁ ਹੈ" ਦੇ ਵਾਕਾਂ ਅਨੁਸਾਰ ਇਸ ਸਰੀਰ ਵਿਚ, ਇਸ ਜਿੰਦ ਪ੍ਰਾਣ ਤੋਂ ਸਿਵਾ ਇਕ ਕਿਣਕਾ ਆਤਮਾ ਦਾ, ਜੋਤੀ ਸਰੂਪ ਅਕਾਲ ਪੁਰਖ ਦੀ ਅੰਸ਼ ਦਾ ਅਸੀਂ ਆਪਣੇ ਅੰਦਰ ਰੱਖਦੇ ਹਾਂ। ਇਹ ਸਾਡਾ ਸਰੀਰ ਪਸ਼ੂ ਸ੍ਰਿਸ਼ਟੀ ਨਾਲ ਸਾਂਝਾ ਮਾਦੇ ਦਾ, ਪ੍ਰਕ੍ਰਿਤੀ ਦਾ, ਮਾਇਆ ਦਾ ਮੜੋਲਾ (ਮੜ੍ਹਿਆ ਹੋਇਆ) ਹੈ, ਜਿਸ ਵਿਚ ਦੁਰਗੰਧ ਭਰੀ ਹੈ:

**ਮਨ ਕਹ ਅਹੰਕਾਰਿ ਅਫਾਰਾ॥**
**ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ॥੧॥ਰਹਾਉ॥**
*(ਦੇਵਗੰਧਾਰੀ ਮਹਲਾ ੫, ਅੰਗ ੫੩੦)*

ਜਿੰਦ ਸਾਡੀ, ਪਸ਼ੂਆਂ ਵਰਗੀ ਹੀ ਹੈ, ਕਿਉਂਕਿ ਸਾਡੀ ਜਿੰਦ ਵਿਚ ਪਸ਼ੂ ਬਿਰਤੀ ਹੀ ਪ੍ਰਧਾਨ ਹੈ, ਪਰ ਮਨੁੱਖੀ ਜਿੰਦ ਵਿਚ ਇਕ ਰਮਜ਼ ਬੁੱਧੀ ਦੀ ਹੈ, ਅਕਲ ਦੀ ਹੈ ਅਤੇ ਵਿਚਾਰ ਦੀ ਵੀ ਹੈ, ਜੋ ਪਸ਼ੂਆਂ ਵਿਚ ਨਹੀਂ ਹੁੰਦੀ। ਇਸ ਵਿਚ ਇਕ ਸੈਨਤ ਸਿਧੀ ਦੀ ਹੈ, ਅਰਥਾਤ ਦੇਵ ਬੁੱਧੀ ਜਾਂ ਸੁਧਿ ਦੀ ਹੈ। ਇਹ ਦੇਵ ਬੁੱਧੀ ਕਦੇ ਕਦੇ ਅਵਾਜ਼ ਦਿੰਦੀ ਹੈ ਕਿ ਤੂੰ ਪਸ਼ੂ ਨਹੀਂ, ਤੂੰ ਮਨੁੱਖ ਵੀ ਨਹੀਂ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

*(ਆਸਾ ਮਹਲਾ ੩, ਅੰਗ ੪੪੧)*

ਅਜਿਹੀ ਸਿਧਿ ਜਾਂ ਸੁਧਿ ਦੀ ਬਿਰਤੀ ਸਾਡੀ ਜਿੰਦ ਹੈ। ਉਹ ਸਾਨੂੰ ਪ੍ਰੇਰਦੀ ਰਹਿੰਦੀ ਹੈ ਕਿ ਅਸਲੀ ਜੀਵਨ ਵਾਸਤੇ ਚੱਲ ਜੀਅ ਦਾਨ ਦਾਤਿਆਂ ਕੋਲ ਤੇ ਮੰਗ ਜੀਵਨ-ਕਣੀ ਜੋ:

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥**

*(ਸੂਹੀ ਮਹਲਾ ੫, ਅੰਗ ੭੪੯)*

ਜੀਵ ਨੇ ਪੜ੍ਹ ਲਿਖ ਕੇ ਅਕਲ ਸਿੱਖੀ, ਅਕਲ ਨੇ ਸੁਰਤਿ ਮਤਿ ਮਨ ਬੁਧਿ ਤਕ ਉੱਨਤੀ ਕੀਤੀ। ਹੁਣ ਉਸ ਤੋਂ ਅਗਲੀ ਤਰੱਕੀ ਦੀ ਮੰਜ਼ਲ ਸੁਧਿ ਹੈ, ਪਰ ਜੀਵ ਬੁਧਿ ਤਕ ਪੁੱਜ ਕੇ ਹੀ ਅਟਕ ਜਾਂਦਾ ਹੈ। ਕਹਿੰਦਾ ਹੈ ਕਿ ਅੱਗੇ ਕੁਝ ਨਹੀਂ। ਲੋਕ-ਕਹਾਵਤ ਹੈ ਕਿ 'ਇਹ ਜਗ ਮਿੱਠਾ ਅਗਲਾ ਕਿੰਨ ਡਿੱਠਾ'। ਅਜਿਹਾ ਪੜ੍ਹਿਆਂ ਸਤਿਗੁਰਾਂ ਨੇ ਮੂਰਖ ਆਖਿਆ ਹੈ। ਮਤ ਪਸ਼ੂਆਂ ਵਿਚ ਵੀ ਹੈ ਪਰ ਪਸ਼ੂ ਮਤ ਵਿਚ ਕਾਰਨ ਅਤੇ ਕਾਰਜ ਨੂੰ ਸਮਝਣ ਜਾਂ ਉਸ ਦੀ ਦਲੀਲ ਦੇ ਸਕਣ ਦੀ ਸਮਝ ਨਹੀਂ ਹੁੰਦੀ। ਪਸ਼ੂ ਮਤ ਇਹ ਨਹੀਂ ਸਮਝਦੀ ਕਿ ਕੋਈ ਕਾਰਨ ਅਤੇ ਕਾਰਜ ਕਿਉਂ ਜਾਂ ਕਿਸ ਤਰ੍ਹਾਂ ਹੋਇਆ? ਕਿਉਂ ਜਾਂ ਕਿਵੇਂ ਦੀ ਖੋਜ ਪਸ਼ੂ ਮਤ ਨਹੀਂ ਕਰ ਸਕਦੀ। ਜੇ ਇਹ ਮਤ ਉੱਚੀ ਉੱਠ ਕੇ ਇਨਸਾਨ ਮਤ ਬਣ ਜਾਵੇ ਤਾਂ ਫਿਰ ਤਰੱਕੀ ਦੀ ਗੱਲ ਹੋਵੇਗੀ।



ਜਿਵੇਂ ਸਿਆਲ ਦੀ ਰੁੱਤੇ ਕਿਸੇ ਬਨ ਵਿਖੇ ਕੁਝ ਆਦਮੀ ਰਸਤੇ 'ਚ ਜਾਂਦੇ ਜਾਂਦੇ ਅੱਗ ਬਾਲ ਕੇ ਸੇਕਦੇ ਰਹੇ ਤੇ ਸਵੇਰੇ ਉੱਠ ਕੇ ਤੁਰ ਗਏ। ਦੂਰ ਬ੍ਰਿਛਾਂ 'ਤੇ ਬੈਠੇ ਬਾਂਦਰਾਂ ਨੇ ਉਨ੍ਹਾਂ ਨੂੰ ਲੱਕੜਾਂ ਇਕੱਠਿਆਂ ਕਰਦਿਆਂ, ਅੱਗ ਬਾਲਦਿਆਂ ਵੇਖਿਆ। ਅੱਗ 'ਤੇ ਲੱਕੜਾਂ ਪਾਉਂਦਿਆਂ, ਫੂਕਾਂ ਮਾਰਦਿਆਂ ਤੇ ਅੱਗ ਸੇਕਦਿਆਂ ਨੂੰ ਤੱਕਿਆ, ਪਰ ਉਨ੍ਹਾਂ ਦੀ ਮਤ ਇਹ ਨਾ ਸਮਝ ਸਕੀ ਕਿ ਅੱਗ ਕਿਉਂ ਜਾਂ ਕਿਵੇਂ ਬਲੀ? ਜਦ ਮਨੁੱਖ ਉਥੋਂ ਚਲੇ ਗਏ ਤਾਂ ਬਾਂਦਰ ਵੀ ਅੱਗ ਕੋਲ ਆ ਕੇ ਅੱਗ ਸੇਕਦੇ ਰਹੇ। ਪਰ ਜਦੋਂ ਅੱਗ ਬਲ ਬਲ ਕੇ ਬੁਝ ਗਈ ਤਾਂ ਭਾਵੇਂ ਲੱਕੜਾਂ ਕੋਲ ਹੀ ਪਈਆਂ ਸਨ, ਪਰ ਬਾਂਦਰਾਂ ਦੀ ਪਸ਼ੂ ਮਤ ਹੋਣ ਕਾਰਨ ਉਹ ਬਲਦੀ ਅੱਗ ਉੱਤੇ ਹੋਰ ਲੱਕੜਾਂ ਪਾ ਕੇ ਅੱਗ ਨੂੰ ਬਲਦੀ ਜਾਰੀ ਨਾ ਰੱਖ ਸਕੇ। ਇਸ ਤਰ੍ਹਾਂ ਭਾਵੇਂ ਬਾਂਦਰ ਦੇ ਮਨ ਵਿਚ ਮਤ ਤਾਂ ਹੈ, ਪਰ ਬੁਧਿ ਨਹੀਂ। ਜੇ ਇਨ੍ਹਾਂ ਬਾਂਦਰਾਂ ਨੂੰ ਬੁਧਿ ਮਿਲ ਜਾਵੇ ਤਾਂ ਕਿੰਨੀ ਤਰੱਕੀ ਦੀ ਗੱਲ ਹੋਵੇ। ਏਸੇ ਤਰ੍ਹਾਂ ਹੀ ਮਨੁੱਖ ਭਾਵੇਂ ਬੁੱਧੀ ਦਾ ਮਾਲਕ ਹੈ, ਪਸ਼ੂਆਂ ਤੋਂ ਉੱਚੀ ਬਿਰਤੀ ਰੱਖਦਾ ਹੈ, ਪਰ ਉਸ ਦੀ ਬੁੱਧੀ ਇਕ ਹੱਦਬੰਨੇ ਅੰਦਰ ਦੀ ਹੀ ਸ਼ੈਅ ਹੈ। ਇਸ ਤੋਂ ਟੱਪ ਕੇ ਉਹ ਆਪਣੇ ਜੀਵਨ-ਮੰਤਵ 'ਤੇ ਨਹੀਂ ਪੁੱਜ ਸਕਦਾ।

ਮਨੁੱਖ ਆਪਣੀ ਬੁਧਿ ਨੂੰ ਕੇਵਲ ਜੀਵਨ ਵਿਚ ਸੁੱਖਾਂ ਤੇ ਲੋੜਾਂ ਦੀ ਪੂਰਤੀ ਕਰਨਾ ਹੀ ਜੀਵਨ-ਮਨੋਰਥ ਸਮਝਦਾ ਹੈ। ਇਸ ਤੋਂ ਅੱਗੇ ਸੁਧਿ ਹੈ, ਜਿਸ ਦੀ ਰਮਜ਼ ਵੀ ਇਨਸਾਨ ਵਿਚ ਹੈ, ਜੋ ਕਦੇ ਕਦੇ ਆਪਣਾ ਚਮਕਾਰਾ ਮਾਰਦੀ ਹੈ, ਪਰ ਇਨਸਾਨ ਇਸ ਰਮਜ਼ ਨੂੰ ਪਕੜਦਾ, ਖੋਜਦਾ ਤੇ ਇਸ ਵਿਚ ਆਪੇ ਨੂੰ ਇਕਾਗਰ ਕਰ ਕੇ, ਇਸ ਨੂੰ ਪਾਉਣ ਦਾ ਯਤਨ ਨਹੀਂ ਕਰਦਾ, ਜਿਸ ਨਾਲ ਇਹ ਇਕ ਜੀਉਂਦੀ ਜ਼ਬਰਦਸਤ ਤਾਕਤ ਬਣ ਕੇ ਉਸ ਦੇ ਅੰਦਰ ਸੂਰਜ ਵਾਂਗ ਰੌਸ਼ਨ ਹੋ ਜਾਵੇ। ਜਿਵੇਂ ਕੋਈ ਅੱਗ ਦਾ ਅੰਗਿਆਰਾ, ਭਾਵੇਂ ਬੁੱਝਣ ਵਾਲਾ ਹੀ ਕਿਉਂ ਨਾ ਹੋਵੇ, ਉਸ ਨੂੰ ਸੰਭਾਲ ਕੇ ਅਤੇ ਫੂਕਾਂ ਮਾਰ ਮਾਰ ਮੁੜ ਸੁਲਘਾ ਕੇ ਅੱਗ ਦੇ ਭਾਂਬੜ ਬਾਲੇ ਜਾ ਸਕਦੇ ਹਨ। ਭਗਤ ਕਬੀਰ ਜੀ ਕਹਿ ਰਹੇ ਹਨ :

**ਸੰਤਹੁ ਮਨ ਪਵਨੈ ਸੁਖੁ ਬਨਿਆ ॥**
**ਕਿਛੁ ਜੋਗੁ ਪਰਾਪਤਿ ਗਨਿਆ ॥ਰਹਾਉ॥**
**ਗੁਰਿ ਦਿਖਲਾਈ ਮੋਰੀ ॥**
**ਜਿਤੁ ਮਿਰਗ ਪੜਤ ਹੈ ਚੋਰੀ ॥**
**ਮੂੰਦਿ ਲੀਏ ਦਰਵਾਜੇ ॥**
**ਬਾਜੀਅਲੇ ਅਨਹਦ ਬਾਜੇ ॥੧॥**
**ਕੁੰਭ ਕਮਲੁ ਜਲਿ ਭਰਿਆ ॥**
**ਜਲੁ ਮੇਟਿਆ ਊਭਾ ਕਰਿਆ ॥**
**ਕਹੁ ਕਬੀਰ ਜਨ ਜਾਨਿਆ ॥**
**ਜਉ ਜਾਨਿਆ ਤਉ ਮਨੁ ਮਾਨਿਆ ॥੨॥੧੦॥**

*(ਸੋਰਠਿ ਕਬੀਰ ਜੀ, ਅੰਗ ੬੫੬)*

ਅਰਥਾਤ, ਸਤਿਸੰਗੀਓ ! ਪੌਣ ਤੇ ਮਨ ਦੇ ਇਕ ਘਰ ਵਿਚ ਆ ਜਾਣ ਨਾਲ ਅਨੰਦ ਬਣ ਗਿਆ ਹੈ, ਕਿਉਂਕਿ ਇਤਨੇ ਮਾਤਰ ਸਾਧਨ ਸਾਧਿਆਂ ਭੀ ਕਿਸੇ ਹੱਦ ਤਕ ਯੋਗ ਦੀ ਪ੍ਰਾਪਤੀ ਗਿਣੀ ਜਾਂਦੀ ਹੈ। ਫਿਰ ਨਾਲ ਹੀ ਗੁਰੂ ਮਹਾਰਾਜ ਨੇ ਉਹ ਮੋਰੀ, ਉਸ ਰਸਤੇ ਦਾ ਪਤਾ ਦੱਸ ਦਿੱਤਾ ਹੈ, ਜਿਥੋਂ ਦੀ ਮਨ ਚੁੱਪ-ਚੁਪੀਤਾ ਚੁਗਣ ਆ ਪਿਆ ਕਰਦਾ ਹੈ, ਭਾਵ ਰਸਾਂ ਕਸਾਂ ਦੇ ਭੋਗਣ ਦਾ ਚਾਹਵਾਨ ਹੋ ਜਾਂਦਾ ਹੈ ਭਾਵ ਇਹ ਕਿ ਸੁਰਤਿ ਤੇ ਸਰੀਰ ਅੰਦਰ ਸ੍ਰਵਨ (ਵਹਿਣ) ਦੀ ਨਾੜੀ ਦਾ ਵੀ ਗੁਰਾਂ ਨੇ ਗਿਆਨ ਕਰਵਾ ਦਿੱਤਾ ਹੈ, ਜਿਥੋਂ ਦੀ ਮਨ ਦੀ ਭਟਕਣਾ ਵਿਚ ਉਛਾਲ ਆਇਆ ਕਰਦਾ ਹੈ। (ਭਾਵ ਸੁਖਮਨਾ ਨਾੜੀ ਮੋਰੀ ਦੁਆਰਾ) ਜਿਸ ਨੂੰ ਮੁੰਦਿਆਂ ਸਭ ਨੌਂ ਦਰਵਾਜ਼ੇ ਹੀ ਮੁੰਦ ਲਏ ਜਾਂਦੇ ਹਨ, ਜਿਨ੍ਹਾਂ ਅੰਦਰ ਸੁਰਤਿ ਦੇ ਉਤਾਰੇ ਦੇ ਬੰਦ ਪੈਂਦੇ ਸਾਰ ਹੀ ਅਨਹਦ ਸ਼ਬਦਾਂ ਦੀਆਂ ਸੁਰੀਲੀਆਂ ਸੁਰਾਂ ਆਪ-ਮੁਹਾਰੇ ਹੀ ਛਿੜ ਪੈਂਦੀਆਂ ਹਨ (ਵੱਜਣ ਲੱਗ ਪੈਂਦੀਆਂ ਹਨ)। ਕੁੰਭ, ਘਟਿ, ਸਰੀਰ ਰਿਦਾ, ਕਮਲ ਜਲ, ਪ੍ਰਾਣਾਂ ਦੀ ਆਵਾਜਾਈ ਕਾਰਨ

ਭਰਿਆ ਪਿਆ ਹੋਇਆ ਊਭਾ (ਮੂਧਾ) ਪਿਆ ਸੀ। ਜਿਉਂ ਹੀ ਪ੍ਰਾਣ ਜਲ ਨੂੰ (ਸਹਜ ਕੁੰਭ ਕਰਕੇ) ਪ੍ਰਾਣ ਗਤੀ ਨੂੰ ਲਿਆਂਦਾ (ਸਵਾਸ ਸਵਾਸ ਸਿਮਰਨ ਹੋਣ ਲੱਗ ਪੈਂਦਾ ਹੈ) ਤਾਂ ਉਹ ਕਮਲ ਊਧਿਓਂ, ਮੂਧਿਓਂ, ਸਿੱਧਾ ਹੋ ਆਉਂਦਾ ਹੈ, ਸਿੱਧੇ ਹੋਏ ਕੌਲ ਅੰਦਰ ਹੀ ਹਰੀ ਦਾ ਪ੍ਰਕਾਸ਼ ਆਪਣੀ ਚਮਤਕਾਰੀ ਲਪਟ ਛੱਡਣ ਲੱਗ ਪੈਂਦਾ ਹੈ। ਭਗਤ ਕਬੀਰ ਜੀ ਆਖਦੇ ਹਨ ਕਿ ਇਹ ਭੇਦ ਕੇਵਲ ਗੁਰਮੁਖ ਜਨ ਹੀ ਜਾਣਦੇ ਹਨ ਤੇ ਜਦੋਂ ਇਸ ਭੇਦ ਨੂੰ ਜਾਣ ਲਿਆ ਜਾਵੇ ਤਦ ਉਸ ਜੀਵ ਦਾ ਮਨ ਮੰਨ ਜਾਂਦਾ ਹੈ, ਭਾਵ ਭਟਕਣਾ ਤਿਆਗ ਦਿੰਦਾ ਹੈ। ਸਾਡੀਆਂ ਬਿਰਤੀਆਂ ਪਸ਼ੂ-ਬਿਰਤੀਆਂ ਬਣ ਚੁੱਕੀਆਂ ਹਨ, ਪਰ ਕਿਉਂਕਿ ਮਨੁੱਖ ਜਿਸ ਨੂੰ ਅਕਾਲ ਪੁਰਖ ਨੇ ਅਕਲ ਬੁੱਧੀ ਦਿੱਤੀ ਹੈ, ਉਸ ਦਾ ਕੰਮ ਪਸ਼ੂਪੁਣੇ ਤੋਂ ਨਿਕਲਣਾ ਹੈ ਜਾਂ ਇਹ ਕਹਿ ਲਉ ਕਿ ਮਨੁੱਖ ਨੂੰ ਪਸ਼ੂ ਨਾਲੋਂ ਸੋਝੀ ਦਾ ਗੁਣ ਵੱਧ ਮਿਲਿਆ ਹੈ, ਜਿਸ ਨਾਲ ਪਸ਼ੂਪੁਣੇ ਤੋਂ ਨਿਕਲ ਕੇ ਇਨਸਾਨ ਤੇ ਇਨਸਾਨ ਤੋਂ ਦੇਵਤਾ ਬਣਨ ਲਈ ਇਸ ਮਨ ਵਿੱਚੋਂ ਪਸ਼ੂ-ਬਿਰਤੀ ਦੇ ਸੁਭਾਅ ਨੂੰ ਬਦਲਣਾ ਹੈ। ਹਾਂ, ਮਨ ਦੇ ਸੁਭਾਅ ਨੂੰ ਕੇਵਲ ਬਦਲਣਾ ਹੈ, ਮਾਰਨਾ ਜਾਂ ਕੋਹਣਾ ਨਹੀਂ ਤੇ ਇਸ ਤਰ੍ਹਾਂ ਮਨ ਨੂੰ ਸੁਸਿਖਿਅਤ ਕਰਨਾ ਹੈ। ਮਨ ਨੂੰ ਮਾਰਨਾ ਕੇਵਲ ਹੱਠ ਧਾਰਨ ਵਾਲਿਆਂ ਦਾ ਕੰਮ ਹੈ, ਕਿਉਂਕਿ ਮਨ ਮਰਦਾ ਹੈ ਹਠਾਂ ਨਾਲ ਤੇ ਹੱਠ ਕਰਨ ਨਾਲ ਕਈ ਵਾਰੀ ਮਨ ਸਗੋਂ ਉਲਟਾ ਤੁਰਦਾ ਹੈ:

**ਹਠੁ ਕਰਿ ਮਰੈ ਨ ਲੇਖੈ ਪਾਵੈ॥**
**ਵੇਸ ਕਰੈ ਬਹੁ ਭਸਮ ਲਗਾਵੈ॥** *(ਗਉੜੀ ਮ: ੧, ਅੰਗ ੨੨੬)*

ਹੱਠ ਕਰਨ ਨਾਲ ਆਪਣਾ ਹੀ ਬਲ ਲੱਗਦਾ ਹੈ ਤੇ ਇਸ ਤਰ੍ਹਾਂ ਮਨ ਦੇ ਵਧੇਰੇ ਆਕੀ ਹੋ ਜਾਣ 'ਤੇ ਸਰੀਰ ਦੁਖੀ ਹੁੰਦਾ ਹੈ। ਜੇ ਮਨ ਆਕੀ ਨਾ ਹੋਵੇ, ਹੱਠਾਂ ਅੱਗੇ ਝੁਕ ਜਾਵੇ ਤਾਂ ਮਨ ਅਰੋਗਤਾ ਦੇ ਅਸੂਲਾਂ ਅਨੁਕੂਲ ਨਹੀਂ ਤੁਰਦਾ, ਸਗੋਂ ਗੁੰਮਰੁੱਠ ਜਿਹਾ ਘੁੱਟਿਆ-ਬੰਨ੍ਹਿਆ ਜਿਹਾ ਹੋ ਜਾਂਦਾ ਹੈ, ਜਿਵੇਂ:

**ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ॥** *(ਅੰਗ ੭੮੭)*

ਪਰ ਇਸ ਨੂੰ ਜਿੱਤੀਦਾ ਹੈ:

**ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ॥**
*(ਸਲੋਕ ਮ: ੨, ਅੰਗ ੭੮੭)*

ਸੋ ਮਨ ਨਾਲ ਕਰੀਦੇ ਹਨ ਝਗੜੇ, ਪਾਈਦੇ ਹਨ ਸੱਥ, ਮਨ ਹੀ ਨਾਲ ਝਗੜਾ, ਮਨ ਹੀ ਨਾਲ ਸੱਥ (ਸਾਥ ਬੈਠਣਾ ਵਿਚਾਰ ਕਰਨੀ):

**...ਮਨ ਹੀ ਮੰਝਿ ਸਮਾਇ॥** *(ਵਾਰ ਸਿਰੀਰਾਗੁ, ਮ: ੩, ਅੰਗ ੮੭)*

ਮਨ ਨੂੰ ਦਈਦੇ ਹਨ ਉਪਦੇਸ਼ ਤੇ ਸੁਣਾਈਦੀਆਂ ਹਨ ਵਿਚਾਰਾਂ, ਸੁਣਾਈਦਾ

ਹੈ ਕੀਰਤਨ, ਪੜ੍ਹੀਦੀ ਤੇ ਵਿਚਾਰੀਦੀ ਹੈ ਬਾਣੀ, ਜਿਸ ਨਾਲ ਮਨ ਅੰਦਰ ਉਮਕਦੀ ਹੈ ਸਾਵਧਾਨਤਾ:

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥**
**ਸਾਵਧਾਨ ਏਕਾਗਰ ਚੀਤ ॥** *(ਗਉੜੀ ਸੁਖਮਨੀ ਮ: ੫, ਅੰਗ ੨੯੫)*

ਸਾਵਧਾਨਤਾ ਨਾਲ ਜਪੀਦਾ ਹੈ ਨਾਮ। ਇਸ ਤਰ੍ਹਾਂ, ਜੋ ਨਾਮ ਦਾ ਅਭਿਆਸ ਕਰੀਦਾ ਹੈ, ਉਸ ਨਾਲ ਸਰੀਰ ਵੀ ਅਰੋਗ ਰਹਿੰਦਾ ਹੈ ਤੇ ਮਨ ਵੀ ਅਰੋਗ ਹੋ ਜਾਂਦਾ ਹੈ, ਨਾਲ ਹੀ ਮਨ ਸੁਸਿੱਖਿਅਤ, ਉੱਚਾ ਤੇ ਆਪੇ 'ਤੇ ਕਾਬੂ ਪਾਉਣ ਵਾਲਾ ਤੇ ਅਨੰਦਮਈ ਹੋ ਜਾਂਦਾ ਹੈ। ਏਸੇ ਤਰ੍ਹਾਂ ਗੁਰੂ ਕਾ ਸਿੱਖ ਗੁਰਮਤਿ ਨੂੰ ਸਿੱਖ ਕੇ ਆਪਣੇ ਆਪ ਨੂੰ ਸੁਸਿੱਖਿਅਤ ਤੇ ਉੱਚਾ ਕਰਦਾ ਹੈ, ਕਿਸੇ ਕਮਾਲ 'ਤੇ ਅਪੜਦਾ ਹੈ, ਸੋ ਮਨ ਨੂੰ ਮਾਰਿਆ ਨਾ ਜਾਵੇ, ਕੇਵਲ ਮਨ ਦੇ ਮਾੜੇ ਸੁਭਾਅ ਨੂੰ ਮਾਰਿਆ ਜਾਵੇ, ਜਿਸ ਨਾਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਾਲਾ ਸੁਭਾ ਬਦਲ ਕੇ ਸਤਿ, ਸੰਤੋਖ, ਦਇਆ ਧਰਮ ਤੇ ਸੱਚ ਜੀਵ ਦੇ ਅੰਦਰ ਪ੍ਰਵੇਸ਼ ਕਰ ਜਾਣ। ਫੇਰ ਦੁਖ-ਸੁਖ ਅਜਿਹੇ ਅਭਿਆਸੀ ਨੂੰ ਡੇਗਦੇ ਨਹੀਂ, ਸਗੋਂ ਪ੍ਰਭੂ-ਵਿਛੋੜੇ ਦੇ ਸਲ ਤੇ ਗ੍ਰਿਹਸਥ ਦੇ ਸਦਮੇ ਪਉੜੀ ਦੇ ਡੰਡੇ ਬਣਦੇ ਹਨ। ਮਨ ਤੇ ਸਰੀਰਕ ਇੰਦਰੀਆਂ ਬਾਰੇ ਭਗਤ ਕਬੀਰ ਜੀ ਕਥਨ ਕਰਦੇ ਹਨ:



**ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥**
**ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ ॥**
*(ਗਉੜੀ ਬੈਰਾਗਣਿ ਕਬੀਰ ਜੀ, ਅੰਗ ੩੩੩)*

ਕਾਮੁ ਕ੍ਰੋਧ ਦੋਵੇਂ ਜਗਾਤੀ, ਭਾਵ, ਮਸੂਲ ਲੈਣ ਵਾਲੇ ਜੀਵ ਰੂਪੀ ਸਰੀਰ ਵਿਚ ਵਿਚਰ ਕੇ ਜੀਵ ਦੇ ਸਰੀਰ ਵਿੱਚੋਂ ਮਸੂਲ ਰੂਪੀ ਹਿੱਸਾ ਲੈ ਰਹੇ ਹਨ। ਗੁਰਬਾਣੀ ਦਾ ਵੀ ਇਸ ਬਾਰੇ ਫ਼ੁਰਮਾਨ ਹੈ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੩੨)*

ਤੇ ਇਸ ਤਰ੍ਹਾਂ ਇਹ ਜਗਾਤੀ ਸਰੀਰ ਨੂੰ ਨਾਸ ਕਰ ਰਹੇ ਹਨ। ਭਗਤ ਕਬੀਰ ਜੀ ਹੋਰ ਫ਼ੁਰਮਾਉਂਦੇ ਹਨ:

**ਪਪਾ ਅਪਰ ਪਾਰੁ ਨਹੀ ਪਾਵਾ ॥**
**ਪਰਮ ਜੋਤਿ ਸਿਉ ਪਰਚਉ ਲਾਵਾ ॥**
**ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥**
**ਪਾਪੁ ਪੁੰਨੁ ਦੋਊ ਨਿਰਵਰਈ ॥**
*(ਗਉੜੀ ਬਾਵਨ ਅਖਰੀ ਕਬੀਰ ਜੀਉ, ਅੰਗ ੩੪੧)*

ਭਾਵ, ਵਾਹਿਗੁਰੂ ਜਿਸ ਤੋਂ ਪਰ੍ਹੇ ਹੋਰ ਕੁਝ ਨਹੀਂ, ਉਸ ਦਾ ਅਪਾਰ ਨਹੀਂ ਪਾਇਆ

ਜਾ ਸਕਦਾ। ਜੇ ਉਸ ਦੇ ਪ੍ਰੇਮ ਪ੍ਰਕਾਸ਼ ਰੂਪ ਨੂੰ ਸਮਝ ਲਈਏ, ਪਰਚਾ ਪਾ ਲਈਏ, ਅਰਥਾਤ ਉਸ ਦੀ ਪੂਰੀ ਪ੍ਰਤੀਤ ਹੋ ਜਾਵੇ ਤਾਂ ਫਿਰ ਸਾਰੇ ਹੀ ਇੰਦਰਿਆਂ 'ਤੇ ਕੰਟਰੋਲ ਹੋ ਜਾਂਦਾ ਹੈ। ਉਹ ਆਪਣੇ ਆਪ ਹੀ ਮੰਦ-ਵਾਸ਼ਨਾਵਾਂ ਵੱਲ ਦੌੜਨ ਤੋਂ ਰੁਕ ਜਾਂਦੇ ਹਨ ਤੇ ਪਾਪ ਪੁੰਨ ਦੋਵਾਂ ਦੀ ਨਵਿਰਤੀ ਵੀ ਆਪੇ ਹੀ ਹੋ ਜਾਂਦੀ ਹੈ। ਕਾਮ ਕ੍ਰੋਧ ਰੂਪੀ ਬਿਰਤੀਆਂ, ਜੀਵ ਵਿਚ ਆਤਮਾ ਦਾ ਜੋ ਸ਼ੁੱਧ ਅੰਮ੍ਰਿਤ ਰੂਪੀ ਹਿੱਸਾ ਹੈ, ਉਸ ਨੂੰ ਲੁੱਟ ਲੁੱਟ ਖਾ ਰਹੀਆਂ ਹਨ, ਅਰਥਾਤ :

**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥**

*(ਸੋਰਠਿ ਮ: ੩, ਅੰਗ ੬੦੦)*

ਪਰ ਫੇਰ ਵੀ ਮਨੁੱਖ ਨੂੰ ਸਮਝ ਨਹੀਂ ਆ ਰਹੀ ਕਿ ਕੀ ਕੀਤਾ ਜਾਵੇ ? ਇਸ ਤਰ੍ਹਾਂ ਮਨ, ਮਨ ਤਰੰਗ ਬਟਵਾਰਾ (ਡਾਕੂ) ਅਰਥਾਤ ਮਨ ਦਾ ਸੰਕਲਪ ਧਾੜਵੀ ਰੂਪ, ਰਾਹ ਦਾ ਲੁਟੇਰਾ ਬਣ ਕੇ, ਜੀਵ ਦੀਆਂ ਚੰਗਿਆਈਆਂ ਲੁੱਟ ਰਿਹਾ ਹੈ। ਜੇ ਤਾਂ ਇਹ ਮਨ ਸਾਡੇ ਸਰੀਰ ਦੀ ਸੰਭਾਲ ਖ਼ਾਤਰ ਸੁਚੇਤ ਬਣਿਆ ਰਹੇ, ਪੰਚ ਤੱਤ ਮਿਲੇ ਸਰੀਰ ਰੂਪ ਵਿਚ ਇਕੱਤਰ ਹੋ ਕੇ ਪੰਜੇ ਹੀ ਤੱਤ, ਦਾਨ ਨਿਬੇਰਹਿ, ਦੇਣਾ ਦਿੰਦੇ ਰਹਿਣ, ਭਾਵ ਯਥਾ ਜੋਗ ਮਰਯਾਦਾ ਅੰਦਰ ਵਰਤਦਿਆਂ ਹੋਇਆਂ ਕਾਮ ਕ੍ਰੋਧ ਭਾਵਾਂ ਵਿਖੇ ਅਤੇ ਹਰ ਸਮੇਂ ਸੰਭਾਲ ਕੇ ਚੱਲਦਿਆਂ, ਮਨ ਦੀਆਂ ਤਰੰਗਾਂ ਤੋਂ ਜੇ ਸਰੀਰ ਸਾਵਧਾਨ ਹੋ ਕੇ ਜੀਵਨ ਬਿਤਾਵੇ ਤਾਂ "ਟਾਂਡਾ ਉਤਰਿਓ ਪਾਰਾ" ਟਾਂਡਾ, ਮਾਲ ਅਰਥਾਤ ਮਨੁੱਖੀ ਜੀਵਨ ਇਸ ਸੰਸਾਰ ਸਾਗਰ ਤੋਂ ਸਹੀ ਸਲਾਮਤ ਪਾਰਲੇ ਕਿਨਾਰੇ ਉਤਰ ਜਾਂਦਾ ਹੈ। ਜਿਸ ਪ੍ਰਯੋਜਨ ਖ਼ਾਤਰ ਵਾਹਿਗੁਰੂ ਨੇ ਜੀਵ ਨੂੰ ਇਸ ਸੰਸਾਰ ਅੰਦਰ ਭੇਜਿਆ ਹੈ, ਸੰਭਲ ਕੇ ਨਿਭਦਿਆਂ ਜੀਵਨ ਸਫਲ ਹੁੰਦਾ ਹੋਇਆ ਧੁਰ ਮੰਜ਼ਲ 'ਤੇ ਜਾ ਪੁੱਜਦਾ ਹੈ :

**ਮਮਾ ਮੂਲ ਗਹਿਆ ਮਨੁ ਮਾਨੈ ॥**
**ਮਰਮੀ ਹੋਇ ਸੁ ਮਨ ਕਉ ਜਾਨੈ ॥**
**ਮਤ ਕੋਈ ਮਨ ਮਿਲਤਾ ਬਿਲਮਾਵੈ ॥**
**ਮਗਨ ਭਇਆ ਤੇ ਸੋ ਸਚੁ ਪਾਵੈ ॥**
**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥**
**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥**

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ, ਅੰਗ ੩੪੨)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਜਿਵੇਂ ਮੁੱਢ ਦੇ ਆਸਰੇ ਹੀ ਸਾਰਾ ਬ੍ਰਿਛ ਹੁੰਦਾ ਹੈ, ਤਿਵੇਂ ਸਰੀਰ, ਮਨ ਇੰਦਰਿਆਂ ਦੇ ਸੰਘਾਤ ਦਾ ਨਿਰਭਰ, ਆਤਮਾ ਦੀ ਸਤਿਆ ਦੇ ਅਧੀਨ ਹੈ। ਸੋ ਉਸ ਨੂੰ ਜਾਣਿਆਂ ਹੀ ਮਨ ਆਪਣੀਆਂ ਬਿਰਤੀਆਂ ਨੂੰ ਤਿਆਗ ਕੇ ਇਕਾਗਰਤਾ ਧਾਰ ਲੈਂਦਾ ਹੈ। ਜਿਹੜਾ ਕੋਈ ਇਸ ਆਤਮਾ ਨੂੰ ਪਕੜੇ (ਇਸ ਵਿਖੇ ਮਨ ਨੂੰ ਇਸਥਿਤ ਕਰਨ ਦਾ ਭੇਦ

ਜਾਣ ਲਵੇ) ਉਹ ਐਸਾ ਮਰਮੀ (ਭੇਦ ਜਾਨਣ ਵਾਲਾ) ਬਣਿਆਂ ਹੀ (ਮੰਨੇ) ਮਨ ਦਾ ਮਰਮ (ਭੇਦ) ਸਮਝਦਾ ਹੈ, ਉਸ ਨੂੰ (ਮਨ ਨੂੰ) ਆਤਮਾਕਾਰ ਕਰਨੋਂ (ਆਤਮਾ ਦੇ ਧਿਆਨ ਵਿਚ ਜੋੜਨੋਂ) ਢਿੱਲ ਨਹੀਂ ਪਾਵੈ। ਕਿਉਂਕਿ ਇਉਂ ਆਤਮਾ ਧਿਆਨ ਵਿਖੇ ਮਗਨ (ਲੀਨ) ਹੋ ਜਾਵੇ ਤਾਂ ਹੀ ਸੋ (ਮਨ) ਸੱਤਯ ਸਰੂਪ ਪਰਮਾਤਮਾ ਨੂੰ ਪਾ ਲੈਂਦਾ ਹੈ। ਭਗਤ ਕਬੀਰ ਜੀ ਕਹਿ ਰਹੇ ਹਨ ਕਿ ਕਿਉਂਕਿ ਮਨ ਨਾਲ ਹੀ ਸਾਡਾ ਕੰਮ ਹੈ, ਮਨ ਸਾਧ ਲਿਆ ਜਾਵੇ ਤਾਂ ਹੀ ਸਿਧੀ ਭਾਵ ਕਾਰਜ ਦੀ ਸਫਲਤਾ ਹੁੰਦੀ ਹੈ। (ਮਨ ਨਾਲ ਅੰਦਰੇ-ਅੰਦਰ ਵਿਚਾਰ ਕਰ ਕੇ) ਭਗਤ ਕਬੀਰ ਜੀ ਆਖ ਰਹੇ ਹਨ ਕਿ ਮਨ ਤੂੰ ਹੀ ਸਭ ਕੁਝ ਹੈਂ। ਅਗਿਆਨਤਾ ਅਧੀਨ ਵਰਤਣਹਾਰ ਹੋਏ ਸੰਸਾਰ ਵਿਚ ਭਟਕਾਣ ਵਾਲਾ ਅਤੇ ਆਤਮਿਕ ਗਿਆਨ ਸਹਿਤ ਹੋਏ ਸੰਸਾਰ ਤੋਂ ਉਧਾਰਨਹਾਰਾ ਹੈਂ। ਮਨ ਵਰਗਾ ਇਥੇ ਸਹਾਈ ਹੋਣ ਵਾਲਾ ਹੋਰ ਕੋਈ ਨਹੀਂ ਮਿਲਿਆ।

# ਸਿਮਰਨ

## (ੳ) ਸਿਮਰਨ ਕੀ ਹੈ ?

ਸਿਮਰਨ ਆਤਮਾ ਦਾ ਸਫ਼ਰ ਹੈ, ਜਿਸ ਦੇ ਆਸਰੇ ਅਸਥੂਲ ਮਨ ਸੂਖਸ਼ਮ ਮੰਡਲਾਂ ਵਿਚ ਪੁੱਜ ਜਾਂਦਾ ਹੈ। ਜਿਵੇਂ ਪੰਛੀ ਆਪਣੇ ਪਰਾਂ ਦੇ ਆਸਰੇ ਆਕਾਸ਼ ਮੰਡਲ ਵਿਚ ਉਡਾਰੀਆਂ ਲਾ ਆਉਂਦਾ ਹੈ, ਏਸੇ ਤਰ੍ਹਾਂ ਪਰਮਾਤਮਾ ਤੋਂ ਵਿਛੜੀ ਆਤਮਾ ਸਿਮਰਨ ਕਰਨ ਨਾਲ ਮੁੜ ਪਰਮਾਤਮਾ ਵਿਚ ਲੀਨ ਹੋ ਜਾਂਦੀ ਹੈ। ਸਿਮਰਨ ਅਜਿਹਾ ਟਾਂਕਾ ਹੈ, ਜੋ ਆਤਮਾ ਨੂੰ ਪਰਮਾਤਮਾ ਨਾਲ ਜੋੜ ਦਿੰਦਾ ਹੈ। ਜਿਸ ਤਰ੍ਹਾਂ ਕਿ ਲੋਹੇ ਦੇ ਦੋ ਟੋਟਿਆਂ ਨੂੰ ਟਾਂਕਾ ਲਾ ਕੇ ਜੋੜ ਦਿੱਤਾ ਜਾਂਦਾ ਹੈ, ਏਸੇ ਤਰ੍ਹਾਂ ਸਿਮਰਨ ਮੁੜ ਆਤਮਾ ਨੂੰ ਪਰਮਾਤਮਾ ਨਾਲ ਜੋੜ ਕੇ ਇਕ ਕਰ ਦਿੰਦਾ ਹੈ।



ਜਿਸ ਤਰ੍ਹਾਂ ਸਰੀਰ ਨੂੰ ਕਾਇਮ ਰੱਖਣ ਲਈ ਕੁਝ ਸਮੇਂ ਪਿੱਛੋਂ ਭੋਜਨ ਛਕਣ ਦੀ ਲੋੜ ਪੈਂਦੀ ਹੈ, ਏਸੇ ਤਰ੍ਹਾਂ ਮਨ ਨੂੰ ਸੰਸਾਰਕ ਮਾਇਆ ਦੇ ਅਸਰ ਤੇ ਬੁਰੇ ਕੰਮਾਂ ਵੱਲ ਵਿਚਰਨ ਦੀ ਰੁਚੀ ਤੋਂ ਬਚਾਉਣ ਲਈ ਸਿਮਰਨ ਦੀ ਲੋੜ ਹੈ, ਜੋ ਆਤਮਾ ਦੀ ਖ਼ੁਰਾਕ ਹੈ।

ਪੂਰੇ ਗੁਰੂ ਦੀ ਬਖ਼ਸ਼ਸ਼ ਰਾਹੀਂ ਗੁਰੂ ਪਿਆਰਿਆਂ ਨੂੰ ਪ੍ਰਾਪਤ ਹੋਇਆ ਸ਼ਬਦ, ਜਿਸ ਨੂੰ ਨਾਮ ਕਿਹਾ ਜਾਂਦਾ ਹੈ, ਉਸ ਨੂੰ ਬਾਰ-ਬਾਰ ਮਨ ਵਿਚ ਵਸਾਉਣਾ ਤੇ ਯਾਦ ਵਿਚ ਰੱਖਣਾ ਸਿਮਰਨ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੀ ਆਖ਼ਰੀ ਪਉੜੀ ਵਿਚ 'ਵਾਹਿਗੁਰੂ' ਸ਼ਬਦ ਬਾਰੇ ਲਿਖਦੇ ਹਨ :

**ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ॥**
**ਦੁਆਪੁਰਿ ਸਤਿਗੁਰੁ ਹਰੀ ਕ੍ਰਿਸਨ ਹਾਹਾ ਹਰਿ ਹਰਿ ਨਾਮੁ ਜਪਾਵੈ॥**
**ਤੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ॥**
**ਕਲਿਜੁਗਿ ਨਾਨਕ ਗੁਰ ਗੋਵਿੰਦ ਗਗਾ ਗੋਵਿੰਦ ਨਾਮੁ ਅਲਾਵੈ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ॥**
**ਚਾਰੋ ਅਛਰ ਇਕ ਕਰਿ, ਵਾਹਿਗੁਰੂ ਜਪੁ ਮੰਤ੍ਰ ਜਪਾਵੈ॥**
**ਜਹਾਂ ਤੇ ਉਪਜਿਆ ਫਿਰਿ ਤਹਾਂ ਸਮਾਵੈ॥੪੯॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੯)*

ਉਪਰੋਕਤ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, ਸਤਿਜੁਗ ਵਿਚ 'ਵਾਸਦੈਵਾਯਾ ਨਮਃ' ਤ੍ਰੇਤਾ ਜੁਗ ਵਿਚ 'ਰਾਮਾਯ ਨਮਃ', ਦੁਆਪਰ ਜੁਗ ਵਿਚ 'ਹਰੀ ਕਿਸਨਯ ਨਮਃ' ਅਤੇ ਕਲਿਜੁਗ ਵਿਚ 'ਗੋਬਿੰਦਾ ਨਮਃ' ਅਨੁਸਾਰ ਨਿਰੰਕਾਰ ਦਾ ਸਿਮਰਨ ਕੀਤਾ ਗਿਆ।

ਪੰਜਵੇਂ ਪਾਤਿਸ਼ਾਹ ਨੇ ਵੀ ਇਸ ਬਾਰੇ ਗੁਰਬਾਣੀ ਵਿਚ ਫ਼ੁਰਮਾਨ ਕੀਤਾ ਹੈ:

**ਕੇਤੇ ਜੁਗ ਵਰਤੇ ਗੁਬਾਰੈ॥**
**ਤਾੜੀ ਲਾਈ ਅਪਰ ਅਪਾਰੈ॥** *(ਮਾਰੂ ਮਃ ੧, ਅੰਗ ੧੦੨੬)*

ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ ਕਿ ਵੱਖ-ਵੱਖ ਜੁੱਗਾਂ ਵਿਚ ਉਪਰੋਕਤ ਸ਼ਬਦਾਂ ਅਨੁਸਾਰ ਅਕਾਲ ਪੁਰਖ ਦਾ ਸਿਮਰਨ ਹੋਇਆ ਤੇ ਅਖ਼ੀਰ ਕਲਿਜੁਗ ਵਿਚ ਨਿਰੰਕਾਰ ਨੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕਲਿਜੁਗੀ ਜੀਵਾਂ ਦੇ ਉਧਾਰ ਲਈ ਨਾਮ ਤੇ ਗ਼ਰੀਬੀ ਦੀ ਦਾਤਿ ਬਖ਼ਸ਼ ਕੇ ਨਾਮ ਦੇ ਜਪਾਉਣ ਲਈ ਕਲਿਜੁਗ ਵਿਚ ਭੇਜਿਆ। ਇਥੇ ਸਤਿਗੁਰਾਂ ਵੇਖਿਆ ਕਿ ਲੋਕ ਸਰਗੁਣ ਸਰੂਪਾਂ ਦੇ ਉਪਾਸ਼ਕ ਹਨ ਤੇ ਸਰਗੁਣ ਸਰੂਪਾਂ ਦਾ ਜਾਪ ਕਰਦੇ ਹਨ। ਪਰ ਕਿਉਂਕਿ ਕੇਵਲ ਨਿਰਗੁਣ ਸਰਗੁਣ ਸਰੂਪ ਅਕਾਲ ਪੁਰਖ ਦੀ ਉਪਾਸ਼ਨਾ ਕਰਨੀ ਹੀ ਪ੍ਰਵਾਨਿਤ ਹੈ, ਇਸ ਕਰਕੇ ਸਤਿਗੁਰਾਂ ਨੇ ਛਤੀਹ ਜੁੱਗਾਂ ਵਿਚ ਜਪੇ ਹੋਏ ਨਾਮਾਂ ਵਿੱਚੋਂ ਸਾਰ ਭੂਤ ਇਕ ਇਕ ਅੱਖਰ ਲੈ ਕੇ "ਵਾਹਿਗੁਰੂ" ਨਾਮ ਨਿਰਗੁਣ ਉਪਾਸ਼ਕ ਰੂਪ ਬਣਾ ਦਿੱਤਾ ਹੈ:

**ਵਾਹਿਗੁਰੂ ਗੁਰਮੰਤ੍ਰ ਹੈ, ਜਪਿ ਹਉਮੈ ਖੋਈ।**
*(ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੨)*

ਤੇ ਇਸ ਗੁਰ-ਮੰਤਰ ਦੇ ਜਪਾਉਣ ਲਈ ਕਲਿਜੁਗੀ ਜੀਵਾਂ 'ਤੇ ਬਖ਼ਸ਼ਸ਼ ਕੀਤੀ, ਜਿਸ ਦੇ ਜਪਣ ਨਾਲ ਹਉਮੈ ਦਾ ਨਾਸ਼ ਹੁੰਦਾ ਹੈ ਤੇ ਜੀਵ ਨੂੰ ਸਹਿਜੇ ਹੀ ਮੁਕਤੀ ਦਾ ਦਰ ਪ੍ਰਾਪਤ ਹੋ ਜਾਂਦਾ ਹੈ।

ਸਿਮਰਨ ਕੇਵਲ ਅਕਾਲ ਪੁਰਖ ਦਾ ਨਾਉਂ ਹੀ ਲੈਣਾ ਨਹੀਂ ਹੈ, ਜਿਸ ਨਾਲ ਅਕਾਲ ਪੁਰਖ ਨੂੰ ਯਾਦ ਕਰ ਕੇ ਆਪਣੇ ਹਿਰਦੇ ਵਿਚ ਵਸਾਉਣਾ ਹੁੰਦਾ ਹੈ, ਸਗੋਂ ਇਹ ਅਕਾਲ ਪੁਰਖ ਦੇ ਨਾਉਂ ਤੋਂ ਛੁੱਟ ਪਰਮੇਸ਼ਰ ਦੇ ਗੁਣਾਂ ਦਾ ਸਰੋਵਰ ਹੈ, ਪਰਮੇਸ਼ਰ ਦਾ ਸਰੂਪ ਹੈ, ਜਿਸ ਵਿੱਚੋਂ ਉਸ ਦੇ ਉਪਾਏ ਸਭ ਜੀਵ-ਜੰਤੂ ਤੇ ਉਸ ਦੀ ਕੁਦਰਤ ਕਾਇਨਾਤ ਦਿੱਸਦੀ ਹੈ। ਸਿਮਰਨ ਕਰਨ ਨਾਲ ਅਕਾਲ ਪੁਰਖ ਨੂੰ, ਜੋ ਹਰ ਜੀਵ-ਜੰਤੂ ਤੇ ਕੁਦਰਤ ਕਾਇਨਾਤ ਵਿਚ ਵੱਸ ਰਿਹਾ ਹੈ, ਨੂੰ ਆਪਣੇ ਹਿਰਦੇ ਵਿੱਚੋਂ ਹੀ ਪ੍ਰਗਟ ਕਰਨਾ ਹੈ। ਜੋ ਬਾਹਰ ਕੁਦਰਤ ਵਿਚ ਵੀ ਹੈ ਤੇ ਸਾਡੇ ਹਿਰਦੇ ਅੰਦਰ ਵੀ ਵੱਸ ਰਿਹਾ ਹੈ, ਵਾਹਿਗੁਰੂ ਦਾ ਨਾਮ ਧਿਆਨ

ਜੋੜ ਕੇ ਭਾਵਨਾ ਕਰਕੇ ਜਪਣਾ ਹੈ, ਬਿਨਾਂ ਧਿਆਨ ਵਾਹਿਗੁਰੂ ਦਾ ਨਾਮ ਲਈ ਜਾਣਾ ਨਾਮ ਦੀ ਪਦਵੀ ਤਕ ਨਹੀਂ ਪੁੱਜ ਸਕਦਾ। ਉਸ ਜੋਤਿ ਸਰੂਪ ਨੂੰ ਆਖੋ 'ਨਾਮੀ', ਉਸ ਦੇ ਨਾਉਂ ਨੂੰ ਆਖੋ 'ਨਾਮ', ਨਾਮ ਵਿਚ ਨਾਮੀ ਦੀ ਭਾਵਨਾ ਧਾਰੋ, ਮਨ ਵਿਚ ਨਾਮ ਦਾ ਧੁਰਾ ਬੰਨ੍ਹੋ। ਸੋ ਇਸ ਸਾਰੀ ਕ੍ਰਿਯਾ, ਜੋ ਧਿਆਨ ਵਿਚ ਦ੍ਰਿਸ਼ਟਮਾਨ ਤੋਂ ਚੁੱਕਣ ਤੇ ਅਦ੍ਰਿਸ਼ਟ ਵਿਚ ਲਿਆਉਣ 'ਤੇ ਖ਼ਰਚ ਹੁੰਦੀ ਹੈ, ਨੂੰ ਨਾਮ ਆਖਦੇ ਹਨ, ਜਿਵੇਂ :

੧. ਜਿਸ ਗੁਰ-ਸ਼ਬਦ ਦਾ ਜਾਪ ਕਰਨ ਨਾਲ ਧਿਆਨ ਸਾਈਂ ਕਰਤਾਰ ਦੇ ਚਰਨਾਂ ਵੱਲ ਲੱਗ ਜਾਵੇ।
੨. ਜਦੋਂ ਉਹ ਸਾਈਂ ਨਾਲ ਲੱਗਾ ਧਿਆਨ ਸਾਈਂ ਵੱਲ ਪਿਆਰ-ਵਲਵਲੇ ਤੇ ਜੀਵਨ-ਰੌਂਅ ਨਾਲ ਭਰ ਕੇ ਤਰੰਗ ਲੈ ਲੈ ਕੇ ਖੀਵਾ ਹੁੰਦਾ ਹੈ, ਮਿਹਰ ਦੀ ਲਹਿਰ ਇਸ ਵਿਚ ਠਾਠਾਂ ਮਾਰਦੀ ਆਉਂਦੀ ਹੈ ਅਤੇ ਉਸ ਨੂੰ ਸਾਈਂ ਦੀ ਪ੍ਰਾਪਤੀ ਲਈ ਜਪਿਆ ਜਾ ਰਿਹਾ 'ਨਾਮ' ਆਖਦੇ ਹਨ।
੩. ਧਿਆਨ ਨੂੰ ਦ੍ਰਿਸ਼ਟਮਾਨ ਤੋਂ ਚੁੱਕਣ ਦੇ ਪ੍ਰਿਥਮ ਤਰੱਦਦ ਤੋਂ ਲੈ ਕੇ ਨਾਮੀ ਦੇ ਪ੍ਰਾਪਤ ਹੋ ਜਾਣ ਤਕ ਸਾਰੇ ਰੰਗ ਨੂੰ ਨਾਮ ਦੀ ਕਮਾਈ ਆਖਿਆ ਜਾਂਦਾ ਹੈ। ਨਾਮ ਨਿਰਾ ਰਟਨ ਮਾਤਰ ਹੀ ਨਹੀਂ ਹੈ। ਰਟਨ ਵੀ ਹੈ ਪਰ ਜਪ ਹੈ, ਸਿਮਰਨ ਹੈ, ਜੀਵਨ ਹੈ, ਰੂਹ ਹੈ, ਅਰਥਾਤ ਆਪਾ ਗਵਾ ਕੇ, ਆਪੇ ਨੂੰ ਅਕਾਲ ਪੁਰਖ ਦੇ ਹਵਾਲੇ ਕਰ ਦੇਣਾ ਹੈ।
੪. ਇਸ ਰੰਗ ਵਿਚ ਰੰਗੇ ਹੋਇਆਂ, ਘਟਿ ਘਟਿ ਵਿਚ ਵਣ-ਤ੍ਰਿਣ ਵਿਚ ਜੋ ਪਿਆਰ ਹੀ ਪਿਆਰ ਹੁੰਦਾ ਹੈ, ਅਜਿਹੀ ਅਵਸਥਾ ਨਾਮ ਦੀ ਬਰਕਤ ਨਾਲ ਹੀ ਆਉਂਦੀ ਹੈ।
੫. ਨਿਰੰਕਾਰ ਦੇ ਤਿੰਨ ਸਰੂਪ ਸਰਗੁਣ, ਨਿਰਗੁਣ ਤੇ ਗੁਰ-ਸ਼ਬਦ ਹਨ। ਉਸ ਦਾ ਸਰਗੁਣ ਸਰੂਪ ਸਭ ਦ੍ਰਿਸ਼ਟਮਾਨ ਜਗਤ ਵਿਚ ਦਿਖਾਈ ਦੇ ਰਿਹਾ ਹੈ। ਨਿਰਗੁਣ ਸਰੂਪ ਅਦ੍ਰਿਸ਼ਟ ਮਾਨ ਹੈ, ਜਿਵੇਂ ਫੁੱਲ ਵਿਚ ਸੁਗੰਧੀ ਨਹੀਂ ਲੱਭਦੀ, ਏਸੇ ਤਰ੍ਹਾਂ ਆਤਮਾ, ਪਰਮਾਤਮਾ ਦੀ ਅੰਸ਼ ਹਰ ਜੀਵ-ਜੰਤੂ ਵਿਚ ਵੱਸਦੀ ਹੋਈ ਵੀ ਨਜ਼ਰ ਨਹੀਂ ਆ ਰਹੀ, ਇਹ ਉਸ ਦਾ ਅਦ੍ਰਿਸ਼ਟਮਾਨ ਨਿਰਗੁਣ ਸਰੂਪ ਹੈ। ਗੁਰ-ਸ਼ਬਦ, ਜੋ ਉਸ ਦਾ ਨਾਮ ਹੈ, ਅਜਿਹਾ ਨਾਮ ਪੂਰੇ ਗੁਰੂ ਤੋਂ ਪ੍ਰਾਪਤ ਕਰ ਕੇ ਤੇ ਉਸ ਦਾ ਜਾਪ ਕਰ ਕੇ ਹੀ, ਜੀਵ ਨੇ ਸੰਸਾਰ ਭਵਸਾਗਰ ਤੋਂ ਪਾਰ ਉਤਰਨਾ ਹੈ।

*[ਡਾ. ਭਾਈ ਵੀਰ ਸਿੰਘ, 'ਗੁਰੂ ਨਾਨਕ ਚਮਤਕਾਰ' 'ਚੋਂ]*

ਵਾਹਿਗੁਰੂ ਅੱਖਰੀ ਸ਼ਬਦ ਹੀ ਵਾਹਿਗੁਰੂ ਅਕਾਲ ਪੁਰਖ ਦੀ ਜੋਤਿ ਸਰੂਪੀ ਹੋਂਦ ਨੂੰ ਪ੍ਰਗਟ ਕਰਦਾ ਹੈ, ਜੋ ਆਦਿ ਕਾਲ ਤੋਂ ਸਤਿਗੁਰੂ ਹੈ। ਸੋ ਵਾਹਿਗੁਰੂ

ਦਾ ਧਿਆਨ ਰੱਖਦੇ ਹੋਏ, ਅਕਾਲ ਪੁਰਖ ਵਾਹਿਗੁਰੂ ਦੇ ਗੁਰਬਾਣੀ ਵਿਚ ਦਰਜ ਮੂਲ ਮੰਤਰ ਅਨੁਸਾਰ ਦੱਸੇ ਗੁਣਾਂ ਦਾ ਧਿਆਨ ਰੱਖਦੇ ਹੋਏ ਉਸ ਨੂੰ ਅਜਿਹੇ ਗੁਣਾਂ ਵਾਲਾ ਪਰਮੇਸ਼ਰ ਆਪਣੇ ਪਾਸ ਬਿਰਾਜਮਾਨ ਪ੍ਰਤੀਤ ਕਰਨਾ ਹੈ ਤੇ ਇਸ ਤਰ੍ਹਾਂ ਇੰਦਰਿਆਂ ਤੇ ਸਰੀਰ ਦੀਆਂ ਕੈਦਾਂ ਤੋਂ ਉੱਠ ਕੇ ਉੱਚੀ ਸੁਰਤਿ ਵਿਚ ਜਾਣ ਦਾ ਨਾਮ, ਸਿਮਰਨ ਹੈ। ਜਦ ਅਸਾਂ ਸਮਝ ਲਿਆ ਹੈ ਕਿ ਅਕਾਲ ਪੁਰਖ ਇਕ ਸ਼ਕਤੀ ਹੈ ਤੇ ਉਸ ਨੂੰ ਮਿਲਣਾ ਅਸੀਂ ਆਪਣਾ ਪ੍ਰਯੋਜਨ ਬਣਾ ਲਿਆ ਹੈ ਤਾਂ ਫਿਰ ਉਸ ਦਾ ਨਾਮ, ਸਿਮਰਨ ਹੀ ਹੈ ਜੋ ਅਭਿਆਸੀ ਨੂੰ ਅਕਾਲ ਪੁਰਖ ਨਾਲ ਜੋੜ ਦੇਵੇਗਾ ਤੇ ਵਿਛੜੀ ਆਤਮਾ ਨੂੰ ਪਰਮਾਤਮਾ ਨਾਲ ਮਿਲਾ ਦੇਵੇਗਾ। ਜਿਵੇਂ ਪੰਛੀ ਆਪਣੇ ਪਰਾਂ ਦੇ ਆਸਰੇ ਉੱਡ ਕੇ ਖੁੱਲ੍ਹੇ ਆਕਾਸ਼ ਵਿਚ ਉਡਾਰੀਆਂ ਲਾਉਂਦੇ ਹਨ, ਇਸ ਤਰ੍ਹਾਂ ਨਾਮ ਜਪਣ ਵਾਲੇ ਗੁਰਮੁਖਾਂ ਦੀ ਆਤਮਾ ਸੁਰਤਿ ਰਾਹੀਂ ਆਪਣੇ ਅਕਾਲ ਪੁਰਖ ਨੂੰ ਉੱਡ ਕੇ ਮਿਲ ਜਾਣ ਦਾ ਇਕ ਸਾਧਨ ਹੈ:

**ਜਉ ਤੁਮ੍ ਮੋ ਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ ॥**

*(ਮਾਰੂ ਕਬੀਰ ਜੀਉ, ਅੰਗ ੧੧੦੪)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਹੇ ਹਰੀ! ਜੇ ਤੁਸੀਂ ਮੈਨੂੰ ਆਪਣੇ ਆਪ ਤੋਂ ਵਿੱਥ 'ਤੇ ਰੱਖੋਗੇ ਤਾਂ ਦੱਸੋ ਇਹ ਮੁਕਤਿ ਕੀ ਹੋਈ? ਮੁਕਤੀ ਤਾਂ ਮੇਲ ਦਾ ਨਾਂ ਹੈ। ਮੁਕਤੀ ਨੂੰ ਸਹਿਜ ਅਵਸਥਾ ਕਹੋ, ਪਰਮ ਪਦ ਕਹੋ, ਅਮਰ ਪਦ ਕਹੋ, ਇਕ ਹੀ ਗੱਲ ਹੈ। ਇਹ ਪਰਮਾਤਮਾ ਦਾ ਜੀਵ ਦੇ ਅੰਤਰ-ਆਤਮੇ ਵਿਚ ਵੱਸ ਜਾਣਾ ਹੈ ਤੇ ਆਤਮਾ ਦਾ ਪਰਮਾਤਮਾ ਵਿਚ ਅਭੇਦ ਹੋ ਜਾਣਾ ਹੈ। ਪਰ ਇਹ ਦਾਤ, ਨਿਰਦਾਅਵੇ ਰਹਿਣ ਵਾਲੇ ਭਿਖਾਰੀਆਂ ਨੂੰ ਹੀ ਮਿਲਦੀ ਹੈ। ਜਿਹੜਾ ਆਪਣੇ ਆਪ ਵਿਚ ਪਹਿਲਾਂ ਹੀ ਦਾਤਾ ਬਣ ਬੈਠਾ ਹੈ, ਉਸ ਨੂੰ ਦਾਤ ਕੌਣ ਦੇਵੇਗਾ ਤੇ ਕਿਵੇਂ ਦੇ ਸਕੇਗਾ, ਜੋ ਮੋਹ ਮਾਇਆ ਦੇ ਦਾਅਵੇਦਾਰ ਹਨ?

ਅਸੀਂ ਸੰਸਾਰਕ ਮਾਇਆ ਤੋਂ ਧਿਆਨ ਉੱਚਾ ਕਰ ਕੇ ਹਰੀ ਪਰਮਾਤਮਾ ਅਕਾਲ ਪੁਰਖ ਨਾਲ ਜੋੜਨਾ ਹੈ। ਪਰ ਸਾਡਾ ਧਿਆਨ ਸੰਕਲਪਾਂ-ਵਿਕਲਪਾਂ ਵਿਚ ਖਿੰਡਿਆ ਪਿਆ ਹੈ ਤੇ ਸਾਡੇ ਆਖੇ ਨਹੀਂ ਲੱਗਦਾ, ਇਸ ਧਿਆਨ ਨੂੰ ਸੰਕਲਪਾਂ-ਵਿਕਲਪਾਂ ਤੇ ਦੁਨਿਆਵੀ ਫੁਰਨਿਆਂ ਵੱਲੋਂ ਹਟਾ ਕੇ ਅਕਾਲ ਪੁਰਖ ਨਾਲ ਜੋੜਨ ਦਾ ਤਰੱਦਦ ਕਰਨਾ ਹੈ। ਮਨ ਦਾ ਅਸਰ ਸਰੀਰ 'ਤੇ ਪੈਂਦਾ ਹੈ ਤੇ ਸਰੀਰ ਦਾ ਅਸਰ ਮਨ 'ਤੇ ਪੈਂਦਾ ਹੈ। ਜੋ ਕੰਮ ਇਹ ਸਰੀਰ ਕਰਦਾ ਹੈ, ਉਸ ਦਾ ਅੱਕਸ ਮਨ ਲੈ ਲੈਂਦਾ ਹੈ। ਕੇਵਲ ਜਦੋਂ ਅਸੀਂ ਨਾਮੀ ਦਾ ਧਿਆਨ ਕਰ ਕੇ, ਨਾਮੀ ਦਾ ਅੱਖਰਾਂ ਵਾਲਾ ਨਾਮ ਲੱਭਦੇ ਹਾਂ, ਉਸ ਅੱਖਰਾਂ ਵਾਲੇ ਨਾਮ ਨੂੰ ਜੀਭ 'ਤੇ ਰੱਖ ਕੇ, ਜੀਭ ਨਾਲ ਵਾਹਿਗੁਰੂ, ਵਾਹਿਗੁਰੂ ਜਪਦੇ ਹਾਂ। ਗੁਰਮੁਖ

ਪਿਆਰਿਓ! ਆਪ ਵੀ ਵਾਹਿਗੁਰੂ ਵਾਹਿਗੁਰੂ ਜਪੋ, ਬਾਰ ਬਾਰ ਵਾਹਿਗੁਰੂ ਵਾਹਿਗੁਰੂ ਪਿਆਰ ਵਿਚ ਜਪੋ, ਵੈਰਾਗ ਵਿਚ ਜਪੋ, ਉਸ ਦੀ ਹੋਂਦ ਆਪਣੇ ਅੰਤਰ-ਆਤਮੇ ਵਿਚ ਧਾਰ ਕੇ ਮਹਿਸੂਸ ਕਰ ਕੇ ਵਾਹਿਗੁਰੂ ਜੀ, ਵਾਹਿਗੁਰੂ ਜੀ ਪਿਆਰ ਨਾਲ ਅਵਾਜ਼ਾਂ ਮਾਰੀਏ ਤਾਂ ਇਸ ਤਰ੍ਹਾਂ ਜਪਣ ਨਾਲ ਜਦੋਂ ਅਸਾਂ ਆਪਣੇ ਅੰਦਰ ਵਾਹਿਗੁਰੂ ਦੇ ਵਜੂਦ ਤੇ ਹੋਂਦ ਦਾ ਖ਼ਿਆਲ ਕਾਇਮ ਕਰ ਲਿਆ ਹੈ, ਉਸ ਦੇ ਸਰੂਪ ਉਸ ਦੇ ਗੁਣਾਂ, ਉਸ ਦੀਆਂ ਸਿਫ਼ਤਾਂ ਦਾ ਕੋਈ ਰੂਪ ਬਣਾ ਲਿਆ ਹੈ ਤੇ ਉਸ ਵਿਚ ਲਿਵਲੀਨ ਹੋਣ ਦਾ ਪ੍ਰਯੋਜਨ ਬਣਾ ਲਿਆ ਹੈ। ਇਸ ਤਰ੍ਹਾਂ ਸਾਡਾ ਧਿਆਨ ਝੱਟ-ਪੱਟ ਮਾਇਆ ਦੇ ਪ੍ਰਕ੍ਰਿਤੀ ਵਿਚ ਪਏ ਪਸਾਰੇ ਤੋਂ ਉੱਠ ਕੇ ਮਾਨਸਿਕ ਮੰਡਲ ਵਿਚ ਚਲਾ ਜਾਵੇਗਾ। ਇਸ ਨਾਮ ਨੂੰ ਲਗਾਤਾਰ ਇਸ ਲਈ ਜਪੀਦਾ ਹੈ ਤਾਂ ਜੋ ਸੰਸਾਰਕ ਠੋਕਰਾਂ ਦਾ ਅੱਕਸ, ਮਾਨਸਿਕ ਮੰਡਲ ਤੋਂ ਪੈ ਕੇ ਸਾਨੂੰ ਈਸ਼ਵਰ ਧਿਆਨੀ ਕਰ ਦੇਵੇ। ਇਸ ਤਰ੍ਹਾਂ ਨਾਮ ਪਹਿਲਾਂ ਮਾਨਸਿਕਤਾ ਤਕ ਪੁੱਜਦਾ ਹੈ। ਫੇਰ ਜਦੋਂ ਇਸ ਨਾਲ ਹਿਰਦੇ ਵਿੱਚੋਂ ਪਿਆਰ ਉਪਜਦਾ ਹੈ ਤਾਂ ਇਸ ਵਿਚ ਰਸ ਭਰਦਾ ਹੈ ਤੇ ਦੁਨਿਆਵੀ ਰਸ ਉਸ ਦੇ ਸਾਹਮਣੇ ਫਿੱਕੇ ਲਗਣ ਲੱਗ ਪੈਂਦੇ ਹਨ :

**ਜਾ ਕਉ ਰਸੁ ਹਰਿ ਰਸੁ ਹੈ ਆਇਓ ॥**
**ਸੋ ਅਨ ਰਸ ਨਾਹੀ ਲਪਟਾਇਓ ॥** *(ਗਉੜੀ ਮ: ੫, ਅੰਗ ੧੮੬)*



ਤੇ ਨਾਮ ਰਸ ਮਿੱਠਾ ਲੱਗਣ ਲੱਗ ਪੈਂਦਾ ਹੈ। ਇਸ ਤਰ੍ਹਾਂ ਸਿਮਰਨ ਕਰਨ ਵਾਲੇ ਵਡਭਾਗੀ ਜੀਵ ਆਤਮਿਕ ਮੰਡਲ ਵਿਚ ਪੁੱਜ ਕੇ ਨਾਮੀ ਦੇ ਦੁਆਰੇ ਅਪੜ ਜਾਂਦੇ ਹਨ, ਅਰਥਾਤ :

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥**
**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥**
**ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥**
*(ਸਲੋਕ ਵਾਰਾਂ ਤੇ ਵਧੀਕ ਮ: ੩, ਅੰਗ ੧੪੧੪)*

ਸਾਡਾ ਧਿਆਨ ਸਾਰਾ ਦਿਨ ਸਰੀਰਕ ਮੰਡਲ ਵਿਚ ਹੀ ਰਹਿੰਦਾ ਹੈ, ਅਰਥਾਤ ਕੁਝ ਕਾਰ-ਵਿਹਾਰ ਕਰਨ ਵਿਚ, ਕੁਝ ਖੇਡਣ, ਸੈਰ ਤਮਾਸ਼ਿਆਂ ਤੇ ਖਾਣ-ਪੀਣ ਵਿਚ, ਕੁਝ ਭਾਈਚਾਰੇ ਵਿਚ ਵਿਚਰਨ ਲਈ ਤੇ ਬਾਕੀ ਸਮੇਂ ਰਾਤ ਨੂੰ ਸੌਣ ਲਈ ਤੇ ਇਸ ਤਰ੍ਹਾਂ ਧਿਆਨ ਮਾਨਸਿਕ ਮੰਡਲ ਵਿਚ ਕਿਵੇਂ ਜਾਵੇ, ਕਿਊਂ ਤੇ ਕਿਹੜੇ ਵੇਲੇ ਜਾਵੇ ? ਸੋ ਸਰੀਰਕ ਮੰਡਲ ਵਿਚ ਲੱਗ ਰਹੇ ਧਿਆਨ ਨੂੰ ਸਰੀਰਕ ਕ੍ਰਿਯਾ ਵੱਲੋਂ ਚੁੱਕਣੇ ਦਾ ਸਿਧਾਂਤ ਇਹ ਹੈ ਕਿ ਸਭ ਤੋਂ ਪਹਿਲਾਂ ਰਸਨਾ ਨਾਲ ਨਾਮ ਜਪਣਾ ਤੇ ਇਸ ਤਰ੍ਹਾਂ ਰਸਨਾ ਨਾਲ ਨਾਮ ਬਾਰ ਬਾਰ ਜਪਣ ਨਾਲ ਜੀਵ ਦਾ ਧਿਆਨ 'ਨਾਮੀ' ਵੱਲ ਜਾਂਦਾ ਹੈ ਤੇ ਫੇਰ ਸਹਿਜੇ ਸਹਿਜੇ ਜਦੋਂ

ਰਸਨਾ ਨਾਮ ਨੂੰ ਲਗਾਤਾਰ ਜਪਣ ਲੱਗ ਪੈਂਦੀ ਹੈ ਤਾਂ ਇਹ ਨਾਮ ਮਾਨਸਿਕ ਮੰਡਲ ਵਿਚ ਟਿਕ ਜਾਂਦਾ ਹੈ। ਕਿਉਂਕਿ ਸਾਡੇ ਸਾਰੇ ਇੰਦਰੇ ਦ੍ਰਿਸ਼ਟਮਾਨ ਤੇ ਵਿਕਾਰਾਂ ਵਿਚ ਫਸੇ ਹੋਏ ਹਨ, ਇਨ੍ਹਾਂ ਦਾ ਧਿਆਨ ਦ੍ਰਿਸ਼ਟਮਾਨ ਵੱਲੋਂ ਹਟਾਉਣਾ ਹੈ:

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥**
**ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥**
**ਰਸਨਾ ਸੋਈ ਲੋਭਿ ਮੀਠੈ ਸਾਦਿ॥**
**ਮਨੁ ਸੋਇਆ ਮਾਇਆ ਬਿਸਮਾਦਿ॥੧॥**
**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥**
**ਸਾਬਤੁ ਵਸਤੁ ਓਹੁ ਅਪਨੀ ਲਹੈ॥੧॥ਰਹਾਉ॥**
**ਸਗਲ ਸਹੇਲੀ ਅਪਨੈ ਰਸ ਮਾਤੀ॥**
**ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥**
**ਮੁਸਨਹਾਰ ਪੰਚ ਬਟਵਾਰੇ॥**
**ਸੂਨੇ ਨਗਰਿ ਪਰੇ ਠਗਹਾਰੇ॥੨॥**
**ਉਨ ਤੇ ਰਾਖੈ ਬਾਪੁ ਨ ਮਾਈ॥**
**ਉਨ ਤੇ ਰਾਖੈ ਮੀਤੁ ਨ ਭਾਈ॥**
**ਦਰਬਿ ਸਿਆਣਪ ਨਾ ਓਇ ਰਹਤੇ॥**
**ਸਾਧਸੰਗਿ ਓਇ ਦੁਸਟ ਵਸਿ ਹੋਤੇ॥੩॥**
**ਕਰਿ ਕਿਰਪਾ ਮੋਹਿ ਸਾਰਿੰਗਪਾਣਿ॥**
**ਸੰਤਨ ਧੂਰਿ ਸਰਬ ਨਿਧਾਨ॥**
**ਸਾਬਤੁ ਪੂੰਜੀ ਸਤਿਗੁਰ ਸੰਗਿ॥**
**ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ॥੪॥**
**ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ॥**
**ਇਹ ਪੂੰਜੀ ਸਾਬਤੁ ਧਨੁ ਮਾਲੁ॥੧॥ਰਹਾਉ ਦੂਜਾ॥੨੦॥੮੯॥**

*(ਗਉੜੀ ਗੁਆਰੇਰੀ ਮ: ੫, ਅੰਗ ੧੮੨)*

ਨਾਮ ਨਾਲ ਆਤਮਾ ਨੂੰ ਜਗਾਉਣਾ ਹੈ ਜੋ ਮਨ ਮਾਇਆ ਦੇ ਵਿਸਮਾਦ ਵਿਚ ਸੌਂ ਰਿਹਾ ਹੈ। ਇਹ ਨੀਂਦ ਮਰਨ ਤੁੱਲ ਹੈ। ਇਸ ਮਨ ਦਾ ਇਸ ਨੀਂਦ ਤੋਂ ਜਾਗ ਉੱਠਣਾ ਤੇ ਫਿਰ ਉਸ ਜਾਗ ਵਿਚ ਹੀ ਫਿਰਦੇ-ਤੁਰਦੇ ਸੰਸਾਰ ਵਿਚ ਵਿਚਰਦੇ, ਜਾਗਦੇ ਰਹਿਣਾ ਹੈ। ਪਰ ਇਸ ਅਵਸਥਾ ਨਾਲ ਸਰੀਰ ਦੀ ਨੀਂਦ ਜਾਂ ਜਾਗ ਦਾ ਕੋਈ ਸੰਬੰਧ ਨਹੀਂ ਹੈ। ਇਸ ਤਰ੍ਹਾਂ ਮਨ ਮਾਇਆ ਵਿਸਮਾਦ ਦੀ ਮੂਰਛਾ ਤੋਂ ਉਠ ਕੇ ਆਤਮਾ ਵਿਸਮਾਦ ਦੀ ਜਾਗਰਿਤ ਅਵਸਥਾ ਵਿਚ ਆ ਕੇ ਇਕ ਰਸੀ ਜੀਵਨ ਦੀ ਰੌਂ ਵਿਚ ਵੱਸਦਾ ਹੈ।

ਸਦਾ ਸਿਮਰਨ, ਧਰਮ ਦਾ ਕਰਮ ਹੈ। ਇਹ ਕਰਮ ਕਰਮਾਂ ਸਿਰ ਕਰਮ

ਹੈ, ਇਹ ਸਿਮਰਨ ਧਿਆਨਾਂ ਸਿਰ ਧਿਆਨ ਹੈ। ਨਿਰਗੁਣ ਨਿਰਵਿਕਾਰ ਦਾ ਧਿਆਨ ਉਸ ਦਾ ਸਿਮਰਨ ਹੈ:

**ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ॥**
**ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ॥**

*(ਬਿਲਾਵਲੁ ਮ: ੧, ਅੰਗ ੮੪੪)*

ਪਰ ਸ਼ਰਤ ਇਹ ਹੈ ਕਿ ਮਨੁੱਖ ਸਿਮਰਨ ਕਰਨ ਦੇ ਨਾਲ ਨਾਲ ਨੇਕ ਕਿਰਤ ਕਮਾਈ ਕਰੇ, ਗੁਰੂ ਦਾ ਦਸਵੰਧ ਦੇਵੇ, ਵੰਡ ਛਕੇ ਤੇ ਮਹਾਂਪੁਰਖਾਂ ਦੀ ਸੰਗਤ ਕਰੇ ਅਤੇ ਆਪਣੇ ਪਾਪਾਂ ਵਾਲੇ ਕਰਮਾਂ ਦਾ ਤਿਆਗ ਕਰੇ। ਪਹਿਲਾਂ ਵੱਡੇ ਪਾਪਾਂ ਵਾਲੇ ਕਰਮਾਂ ਤੋਂ ਆਪ ਨੂੰ ਵਰਜੇ, ਫੇਰ ਸਰੀਰਕ ਰਸਾਂ ਕਸਾਂ ਦੀ ਨਿੰਦਰਾਂ ਵਾਲੇ ਮੋਹ ਰੂਪ ਕਰਮਾਂ ਤੋਂ ਬਚੇ। ਪਾਪਾਂ ਤੋਂ ਬਚਣਾ ਹੈ, ਵੀਚਾਰ ਨਾਲ ਤੇ ਹੱਠ ਨਾਲ, ਅਰਥਾਤ ਮਨ ਆਪੇ 'ਤੇ ਜ਼ੋਰ ਪਾ ਕੇ ਹੀ ਹੁੰਦਾ ਹੈ ਕਿ ਮੈਂ ਕੋਈ ਬੁਰਾ ਕਰਮ ਨਹੀਂ ਕਰਨਾ, ਪਰ ਦਿਖਾਵੇ ਮਾਤਰ ਕਰਮਾਂ ਤੋਂ ਅਜਿਹਾ ਕਰਮ ਵੱਖਰਾ ਹੋਵੇ। ਜਦੋਂ ਪਾਪਾਂ ਵੱਲੋਂ ਜੀਵ ਦੀ ਰੁਚੀ ਹਟਦੀ ਜਾਂਦੀ ਹੈ ਤੇ ਨਾਲ ਨਾਲ ਸਿਮਰਨ ਜਾਰੀ ਹੋ ਜਾਂਦਾ ਹੈ ਤਾਂ ਇਹ ਸਿਮਰਨ ਸਾਡੇ ਅੰਦਰ ਮਨ 'ਤੇ ਲੱਗੀ ਜਨਮਾਂ ਜਨਮਾਂ ਦੀ ਮੈਲ ਨੂੰ ਧੋਂਦਾ ਹੈ, ਜੋ ਸਾਡੇ ਪਾਪਾਂ ਦੇ ਛੱਡ ਦੇਣ ਉਪਰੰਤ ਵੀ ਲੱਗੀ ਰਹਿੰਦੀ ਹੈ। ਜਿਵੇਂ ਕਿਸੇ ਭਾਂਡੇ ਨੂੰ ਉਸ ਵਿੱਚੋਂ ਸਬਜ਼ੀ ਭਾਜੀ ਕੱਢ ਲਵੋ ਤੇ ਸਾਫ਼ ਕਰ ਲਵੋ, ਫੇਰ ਵੀ ਕਾਲਖ ਉਸ ਨੂੰ ਲੱਗੀ ਹੀ ਰਹਿੰਦੀ ਹੈ, ਜਿਸ ਨੂੰ ਬਹੁਤ ਜ਼ੋਰ ਨਾਲ ਮਾਂਜ ਕੇ ਲਾਹਿਆ ਜਾਂਦਾ ਹੈ ਤੇ ਇਸ ਦੇ ਨਾਲ ਨਾਲ ਮੁੜ ਪਾਪਾਂ ਦੇ ਕਰਨ ਦੀ ਰੁਚੀ ਵੱਲੋਂ ਵੀ ਮੂੰਹ ਮੋੜਨਾ ਹੈ। ਇਸ ਤਰ੍ਹਾਂ ਸਿਮਰਨ ਕਰਦਿਆਂ ਇਹ ਸਿਮਰਨ ਜੀਵ ਦੀ ਰੁਚੀ ਨੂੰ ਪਰਮ ਪੁਰਖ ਵੱਲ ਸੇਧ ਦਿੰਦਾ ਹੈ। ਇਸ ਨਿਰਮਲ ਕਰਮ ਨਾਲ ਜੀਵ-ਆਤਮਾ ਨਿਰਮਲ ਹੁੰਦੀ ਹੈ। ਪਾਪ ਕਰਨੇ ਹੀ ਅਧਰਮ ਕਰਮ ਹਨ ਤੇ ਅਧਰਮ ਕਰਮਾਂ ਦੀ ਮੈਲ ਧਰਮ ਕਰਮਾਂ ਨਾਲ ਉਤਰਦੀ ਹੈ।

ਅਜਿਹਾ ਸਿਮਰਨ ਜੀਵ ਨੂੰ ਪਹਿਲਾਂ ਨਿਰਮਲ ਕਰੇਗਾ। ਫੇਰ ਅਧਰਮ ਦੇ ਕਰਮ ਕਰਨ ਦੀ ਰੁਚੀ ਨੂੰ ਰੋਕੇਗਾ ਤੇ ਮੋਹ ਦੀ ਨੀਂਦ ਖੋਲ੍ਹ ਕੇ ਆਪਣੇ ਦਾਤਾਰ ਦੀ ਹਜ਼ੂਰੀ ਵਿਚ ਰਹਿਣ ਦੀ ਜਾਚ ਦੱਸੇਗਾ। ਉਹ ਮਾਲਕ ਪਾਲਕ ਸਦਾ ਪਿਆਰ ਕਰਨ ਵਾਲਾ ਹੈ। ਉਸ ਦਾ ਨਾਮ ਹਿਰਦੇ ਵਿਚ ਪ੍ਰੋ ਲਵੋ, ਫੇਰ ਆਪਾ ਨਿਰਮਲ ਹੋ ਜਾਵੇਗਾ। ਪਾਪਾਂ ਦੇ ਫੁੱਟਣ ਨਾਲ ਉਨ੍ਹਾਂ ਦੇ ਛਲੇ ਦੁਖ ਤੇ ਰੋਗ ਆਪੇ ਦੂਰ ਹੋ ਜਾਣਗੇ। ਸਾਰੇ ਦੁੱਖਾਂ ਤੋਂ ਵੱਡਾ ਦੁਖ ਕਾਲ ਦੇ ਜਾਲ ਦਾ ਮਿਟ ਜਾਵੇਗਾ ਤੇ ਪਰਮੇਸ਼ਰ ਪਰਮ ਪੁਰਖ ਦੇ ਪਿਆਰ ਦਾ ਰਸ ਆਵੇਗਾ:

**ਪ੍ਰਾਨੀ ਪਰਮ ਪੁਰਖ ਪਗ ਲਾਗੋ॥**
**ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ ਸੁਚਿਤ ਹੈ ਜਾਗੋ॥੧॥ਰਹਾਉ॥**

**ਔਰਨ ਕਹ ਉਪਦੇਸ਼ਤ ਹੈ ਪਸੁ ਤੋਹਿ ਪ੍ਰਬੋਧ ਨ ਲਾਗੋ॥**
**ਸਿੰਚਤ ਕਹਾ ਪਰੇ ਬਿਖਿਯਨ ਕਹ ਕਬਹੁ ਬਿਖੈ ਰਸ ਤਯਾਗੋ॥੧॥**
**ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ॥**
**ਸ਼ੰਗ੍ਰਹਿ ਕਰੋ ਸਦਾ ਸਿਮਰਨ ਕੋ ਪਰਮ ਪਾਪ ਤਜਿ ਭਾਗੋ॥੨॥**
**ਜਾ ਤੇ ਦੂਖ ਪਾਪ ਨਹਿ ਭੇਟੈ ਕਾਲ ਜਾਲ ਤੇ ਤਾਗੋ॥**
**ਜੌ ਸੁਖ ਚਾਹੋ ਸਦਾ ਸਭਨ ਕੌ ਤੌ ਹਰਿ ਕੇ ਰਸ ਪਾਗੋ॥੩॥**

*(ਦਸਮ ਗ੍ਰੰਥ, ਅੰਗ ੭੧੦)*

ਅਰਥਾਤ :

**ਮਨ ਨਿਰਮਲ ਕਰਮ ਕਰਿ ਤਾਰਨ ਤਰਨ,**
**ਹਰਿ ਅਵਰਿ ਜੰਜਾਲ ਤੇਰੈ ਕਾਹੂ ਨ ਕਾਮ ਜੀਉ॥**

*(ਧਨਾਸਰੀ ਮ: ੫, ਅੰਗ ੬੭੮)*

**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

*(ਗਉੜੀ ਸੁਖਮਨੀ ਮ: ੫, ਅੰਗ ੨੬੬)*

ਸਤਿਸੰਗਤ ਵਿਚ ਮਨ ਮਾਂਜੀਦਾ ਹੈ ਤੇ ਇਸ ਤਰ੍ਹਾਂ ਮਾਂਜੇ ਗਏ ਮਨ ਵਿਚ ਨਾਮ ਦਾ ਨਿਵਾਸ ਹੋ ਜਾਂਦਾ ਹੈ। ਨਾਮ ਦੇ ਅਭਿਆਸ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਮਨ ਜੋ ਉਲਟ ਪਾਸੇ ਲੱਗ ਕੇ ਆਪ ਨੂੰ ਦ੍ਰਿਸ਼ਟਮਾਨ ਨਾਲ ਰਲਾਈ ਬੈਠਾ ਹੈ, ਉਹ ਆਪਣੇ ਆਪ ਹੀ ਸਿੱਧਾ ਹੋ ਕੇ ਅਕਾਲ ਪੁਰਖ ਨਾਲ ਜੁੜ ਜਾਂਦਾ ਹੈ ਤੇ ਇਸ ਤਰ੍ਹਾਂ ਲਗਾਤਾਰ ਸਿਮਰਨ ਨਾਲ ਸਹਿਜ ਅਵਸਥਾ ਅਜਿਹੀ ਆਉਂਦੀ ਹੈ ਕਿ ਉਹ ਮਨੁੱਖ ਦੀ ਪੱਕੀ ਸਾਥਣ ਬਣ ਜਾਂਦੀ ਹੈ। ਜਿਸ ਤਰ੍ਹਾਂ ਰੁੱਤ ਸਿਰ ਹੀ ਰੁੱਖਾਂ ਨੂੰ ਫਲ ਲੱਗਦੇ ਹਨ, ਏਸੇ ਤਰ੍ਹਾਂ ਲਗਾਤਾਰੀ ਸਿਮਰਨ ਕਰਨ ਨਾਲ ਜੀਵ ਇਸ ਦੇ ਫਲ ਰੂਪੀ ਪਦਵੀ ਭਾਵ ਸਹਿਜ ਅਵਸਥਾ 'ਤੇ ਪੁੱਜ ਜਾਂਦਾ ਹੈ।



ਫੇਰ :

**ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ,**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥**
**ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ,**
**ਹੋਰ ਪੈਨਣ ਕੀ ਹਮਾਰੀ ਸਰਧ ਗਈ॥**
**ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ,**
**ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ॥**
**ਹਰਿ ਨਾਮੈ ਕਾ ਹਮ ਲੇਖਾ ਲਿਖਿਆ,**
**ਸਭ ਜਮ ਕੀ ਅਗਲੀ ਕਾਣਿ ਗਈ॥**

**ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ,**
**ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ॥**

*(ਵਾਰ ਵਡਹੰਸ, ਮ: ੪, ਅੰਗ ੫੯੩)*

ਤੇ ਫੇਰ ਹਰਿ ਨਾਮ ਹੀ ਜੀਵ ਦਾ ਹਰ ਕਰਮ ਤੇ ਕਾਰ-ਵਿਹਾਰ ਬਣ ਜਾਂਦਾ ਹੈ। ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ:

**ਘ੍ਰਿਤ ਕਾਰਨ ਦਧਿ ਮਥੈ ਸਇਆਨ॥**
**ਜੀਵਤ ਮੁਕਤ ਸਦਾ ਨਿਰਬਾਨ॥**
**ਕਹਿ ਰਵਿਦਾਸ ਪਰਮ ਬੈਰਾਗ॥**
**ਰਿਦੈ ਰਾਮੁ ਕੀ ਨ ਜਪਸਿ ਅਭਾਗ॥**

*(ਭੈਰਉ ਰਵਿਦਾਸ ਜੀਉ, ਅੰਗ ੧੧੬੭)*

ਭਾਵ, ਜਿਵੇਂ ਘਿਉ ਦੀ ਖ਼ਾਤਰ ਸੁਆਣੀਆਂ ਦਹੀਂ ਨੂੰ ਰਿੜਕ ਕੇ ਮੱਖਣ ਕੱਢ ਲੈਂਦੀਆਂ ਹਨ ਤੇ ਦਹੀਂ ਤੋਂ ਨਿਕਲਿਆ ਮੱਖਣ ਮੁੜ ਲੱਸੀ ਵਿਚ ਰਲ ਕੇ ਦਹੀਂ ਨਹੀਂ ਬਣ ਸਕਦਾ, ਇਵੇਂ ਹੀ ਸਿਮਰਨ ਦੀ ਘਾਲਣਾ ਉਪਰੰਤ ਜੀਵਨ ਮੁਕਤਿ ਦੀ ਪਦਵੀ ਪਾ ਕੇ ਜੀਵਨ ਮੁਕਤਿ ਹੋਇਆ ਜੀਵ, ਦੇਹ ਆਦਿਕ ਤੋਂ ਨਿਆਰਾ ਹੋ ਜਾਂਦਾ ਹੈ। ਉਸ ਦੀ ਅੰਤਰ-ਆਤਮਾ, ਨਿਰਬਾਨ, ਨਿਤ ਮੁਕਤਿ ਸਰੂਪ ਹੋਏ ਵਰਤਦੀ ਹੈ। ਇਸ ਲਈ ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਹੇ ਅਭਾਗੇ ਜੀਵ! ਤੂੰ ਆਪਣੇ ਹਿਰਦੇ ਅੰਦਰ ਵੱਸਦੇ ਰਾਮ ਨੂੰ ਕਿਉਂ ਨਹੀਂ ਜਪਦਾ?

ਨਾਮ-ਸਿਮਰਨ ਇਕ ਅਜਿਹੀ ਦਾਤ ਹੈ, ਜੋ ਬਾਕੀ ਸਾਰੀਆਂ ਸੰਸਾਰਕ ਦਾਤਾਂ ਤੋਂ ਉੱਚੀ ਸੁੱਚੀ ਤੇ ਦੁਰਲਭ ਹੈ। ਸਹਸਕ੍ਰਿਤੀ ਸਲੋਕਾਂ ਵਿਚ ਪੰਜਵੇਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ:

**ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ॥**
**ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ॥**
**ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ॥**
**ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ॥**
**ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧਿੵੰ ਸਾਧਸੰਗਿ ਕ੍ਰਿਪਾ ਪ੍ਰਭੰ॥**

*(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੭)*

ਅਰਥਾਤ, ਸੰਸਾਰਕ ਸਭ ਵਸਤੂਆਂ ਦੀ ਪ੍ਰਾਪਤੀ ਕਰ ਲੈਣਾ ਕੋਈ ਵੱਡੀ ਗੱਲ ਨਹੀਂ, ਕੇਵਲ ਅਕਾਲ ਪੁਰਖ ਦਾ ਨਾਮ-ਸਿਮਰਨ ਹੀ ਅਜਿਹਾ ਹੈ ਕਿ ਉਹ ਵੱਡੇ ਭਾਗਾਂ ਨਾਲ ਸਾਧ ਸੰਗਤ ਤੇ ਅਕਾਲ ਪੁਰਖ ਦੀ ਕਿਰਪਾ ਦੇ ਪਾਤਰ ਬਣਨ ਨਾਲ ਹੀ ਮਿਲ ਸਕੇਗਾ, ਅਰਥਾਤ ਇਹ ਦਾਤ ਕੇਵਲ ਅਕਾਲ ਪੁਰਖ ਹੀ ਆਪਣੀ ਮਿਹਰ ਬਖ਼ਸ਼ਸ਼ ਦੁਆਰਾ ਪ੍ਰਦਾਨ ਕਰ ਸਕਦੇ ਹਨ, ਜਿਸ ਦੀ ਕੁੰਜੀ

ਕੇਵਲ ਉਨ੍ਹਾਂ ਆਪਣੇ ਹੱਥ ਰੱਖੀ ਹੋਈ ਹੈ ਅਤੇ ਗੁਰੂ ਦੁਆਰਾ ਹੀ ਇਸ ਦੀ ਪ੍ਰਾਪਤੀ ਹੋ ਸਕਦੀ ਹੈ:

**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ,**
**ਗੁਰੁ ਪੂਰੈ ਭਾਗਿ ਮਿਲਾਵਣਿਆ॥** *(ਮਾਝ ਮ: ੩, ਅੰਗ ੧੨੪)*

**ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥**
*(ਵਾਰ ਸਾਰੰਗ, ਮਹਲਾ ੨, ਅੰਗ ੧੨੩੭)*

**ਦਸਵੈ ਦੁਆਰਿ ਕੁੰਚੀ ਜਬ ਦੀਜੈ॥**
**ਤਉ ਦਇਆਲ ਕੋ ਦਰਸਨੁ ਕੀਜੈ॥**
*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ, ਅੰਗ ੩੪੧)*

**ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥**
**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥**
*(ਗਉੜੀ ਬੈਰਾਗਣਿ ਮ: ੧, ਅੰਗ ੧੫੬-੫੭)*

**ਹਰਿ ਕਾ ਨਾਮੁ ਸੋਈ ਜਨੁ ਲੇਇ॥**
**ਕਰਿ ਕਿਰਪਾ ਨਾਨਕ ਜਿਸੁ ਦੇਇ॥** *(ਗਉੜੀ ਮ: ੫, ਅੰਗ ੨੮੦)*



## (ਅ) ਸਿਮਰਨ ਕਿਸ ਤਰ੍ਹਾਂ ਕਰਨਾ ਹੈ?

ਨਾਮ-ਸਿਮਰਨ ਵਾਲੀਆਂ ਰੂਹਾਂ ਦੇ ਬਚਨਾਂ ਅਨੁਸਾਰ ਨਾਮ-ਸਿਮਰਨ ਤਾਂ ਸਭ ਜੀਵ ਕਰਦੇ ਹਨ, ਕੋਈ ਘੱਟ, ਕੋਈ ਵੱਧ, ਪਰ ਨਾਮ-ਸਿਮਰਨ ਕਰਨ ਵਿਚ ਹਰ ਇਕ ਜੀਵ ਦੀ ਵੱਖ-ਵੱਖ ਅਵਸਥਾ ਕਾਰਨ ਬਹੁਤ ਫ਼ਰਕ ਹੈ। ਵਾਹਿਗੁਰੂ ਦਾ ਨਾਮ ਭਾਵਨਾ ਧਾਰ ਕੇ, ਧਿਆਨ ਜੋੜ ਕੇ ਜਪਣਾ ਹੈ, ਭਾਵੇਂ ਅਕਾਲ ਪੁਰਖ ਦਾ ਕੋਈ ਰੂਪ ਰੇਖ ਨਹੀਂ ਹੈ, ਫੇਰ ਵੀ ਉਹ ਘਟਿ ਘਟਿ ਵਿਚ ਵਸ ਰਿਹਾ ਹੈ, ਉਸ ਦੀ ਜੋਤਿ ਹਰ ਜੀਵ-ਜੰਤੂ ਵਿਚ ਹੈ, ਉਹ ਆਪ ਜੋਤਿ ਸਰੂਪ ਹੈ ਤੇ ਉਸ ਦੀ ਜੋਤਿ ਸਾਡੇ ਅੰਦਰ ਵੀ ਹੈ। ਜੇ ਦੋਵਾਂ ਜੋਤਾਂ ਦਾ ਮੇਲ ਰਹੇ ਤਾਂ ਸਾਡੀ ਨਿੱਕੀ ਜੋਤਿ ਦਾ ਚਾਨਣਾ ਵੱਧ ਜਾਵੇਗਾ। ਜਿਵੇਂ ਬਿਨਾਂ ਧਿਆਨ ਕੋਈ ਕੰਮ ਸੰਪੂਰਨ ਨਹੀਂ ਹੁੰਦਾ, ਏਸੇ ਤਰ੍ਹਾਂ ਬਿਨਾਂ ਧਿਆਨ ਵਾਹਿਗੁਰੂ ਦਾ ਨਾਮ ਜਪੀ ਜਾਣਾ, ਨਾਮ-ਸਿਮਰਨ ਦੀ ਪਦਵੀ ਤਕ ਨਹੀਂ ਪੁੱਜ ਸਕਦਾ। ਇਹ ਨਾਮ ਕੇਵਲ ਗੁਰੂ ਵਾਲੇ ਬਣ ਕੇ ਹੀ ਗੁਰੂ ਸਿੱਖਿਆ ਅਨੁਸਾਰ ਜਪਿਆਂ ਹੀ ਫਲਦਾਇਕ ਹੋਵੇਗਾ:

**ਗੁਰ ਕੀ ਮੂਰਤਿ ਮਨ ਮਹਿ ਧਿਆਨੁ॥**
**ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥** *(ਗੋਂਡ ਮ: ੫, ਅੰਗ ੮੬੪)*

ਗੁਰੂ ਸਾਹਿਬ ਵੱਲੋਂ ਬਖ਼ਸ਼ਸ਼ ਕੀਤਾ ਹੋਇਆ ਨਾਮ ਗੁਰ-ਸ਼ਬਦ, ਗੁਰ-ਮੂਰਤਿ ਤੇ ਗੁਰ-ਮੰਤਰ ਹੈ, ਜੋ ਉਸ ਅਕਾਲ ਪੁਰਖ ਨੂੰ ਅਵਾਜ਼ਾਂ ਮਾਰ ਕੇ ਉਨ੍ਹਾਂ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਉਨ੍ਹਾਂ ਦਾ ਨਾਮ ਆਖਿਆ ਜਾਂਦਾ ਹੈ। ਮੂਲਮੰਤਰ ਵਿਚ ਅਕਾਲ ਪੁਰਖ ਦੇ ਸਰੂਪ ਬਾਰੇ ਜੋ ਵਰਣਨ, "ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ" ਹੈ, ਉਸ ਅਨੁਸਾਰ ਨਿਰਗੁਣ ਸਰੂਪ ਅਕਾਲ ਪੁਰਖ ਨੂੰ ਆਪਣੇ ਅੰਦਰੋਂ, ਜੋ ਉਸ ਦੀ ਜੋਤਿ ਸਾਡੇ ਅੰਦਰ ਹੈ, ਉਸ ਵਿੱਚੋਂ ਅਨੁਭਵ ਕਰਨਾ ਹੈ ਤੇ ਮੂਲਮੰਤਰ ਵਿਚ ਦਿੱਤੀ ਗੁਰ-ਮੂਰਤਿ ਨੂੰ ਵਾਹਿਗੁਰੂ ਸ਼ਬਦ ਵਿਚ ਅਨੁਭਵ ਕਰਦਿਆਂ ਆਪਣੇ ਮਨ ਵਿਚ ਵਸਾਉਣਾ ਹੈ। ਪਹਿਲਾਂ ਪਹਿਲਾਂ ਤਾਂ ਗੁਰ-ਸ਼ਬਦ ਨੂੰ ਰਸਨਾ ਰਾਹੀਂ ਹਰ ਰੋਜ਼ ਬਾਰ ਬਾਰ ਯਾਦ ਕਰਨਾ ਹੁੰਦਾ ਹੈ। ਜਿਵੇਂ ਬੱਚੇ ਸਕੂਲ ਵਿਚ ਪੜ੍ਹਦੇ ਸਮੇਂ ਇਕ ਇਕ ਪਦ ਨੂੰ ਕਈ ਕਈ ਵਾਰ ਘੋਖਦੇ ਹਨ ਤੇ ਵਾਰ ਵਾਰ ਪਹਾੜੇ ਦੁਹਰਾਉਂਦੇ ਹਨ, ਅਰਥਾਤ ਇਨ੍ਹਾਂ ਪਦਾਂ ਨੂੰ ਵਾਰ ਵਾਰ ਕਹਿਣ ਨਾਲ ਅਜਿਹੇ ਪਦਾਂ ਦੇ ਅਰਥ ਉਨ੍ਹਾਂ ਬੱਚਿਆਂ ਦੇ ਚੇਤੇ ਵਿਚ ਬੈਠ ਜਾਂਦੇ ਹਨ ਤੇ ਫੇਰ ਕਦੇ ਨਹੀਂ ਭੁੱਲਦੇ, ਏਸੇ ਤਰ੍ਹਾਂ ਕਿਸੇ ਗੱਲ ਦੇ ਚੇਤੇ ਵਿਚ ਵਸਾਉਣ ਲਈ, ਘੜੀ-ਮੁੜੀ ਰਸਨਾ ਨਾਲ ਯਾਦ ਕਰਨ ਨਾਲ ਉਹ ਗੱਲ ਸਾਡੇ ਹਿਰਦੇ ਅੰਦਰ ਮਨ ਦੇ ਹੇਠਲੇ ਪਰਤ ਵਿਚ ਬੈਠ ਕੇ ਪੱਕੀ ਹੋ ਜਾਂਦੀ ਹੈ ਤੇ ਸਾਡਾ ਗਿਆਨ ਬਣ ਜਾਂਦੀ ਹੈ, ਅਰਥਾਤ ਜੋ ਗੱਲ ਇਕ ਵਾਰ ਸੁਣ ਕੇ, ਬੋਲ ਕੇ ਸਾਡੇ ਚੇਤੇ ਵਿਚ ਨਹੀਂ ਵੱਸਦੀ, ਉਸ ਨੂੰ ਰਸਨਾ ਨਾਲ ਬਾਰ-ਬਾਰ ਦੁਹਰਾਈਦਾ ਹੈ। ਘੜੀ-ਮੁੜੀ ਉਚਾਰੀਦਾ ਹੈ। ਰਟਨ ਕਰੀਦਾ ਹੈ ਤੇ ਇਸ ਤਰ੍ਹਾਂ ਉਹ ਗੱਲ ਸਾਡੇ ਚੇਤੇ ਵਿਚ ਵੱਸ ਜਾਂਦੀ ਹੈ। ਜਿੰਨੇ ਵੀ ਵਿਦਵਾਨ ਹੋਏ ਹਨ, ਉਨ੍ਹਾਂ ਨੇ ਵਿੱਦਿਆ ਏਸੇ ਤਰ੍ਹਾਂ ਰੱਟ ਰੱਟ ਕੇ ਆਪਣੇ ਅੰਦਰ ਵਸਾਈ ਹੈ। ਏਸੇ ਤਰ੍ਹਾਂ ਇਸ ਨਾਮ ਰੂਪੀ ਗੁਰ-ਸ਼ਬਦ ਦਾ ਬਾਰ-ਬਾਰ ਰਸਨਾ ਨਾਲ ਰਟਨ ਸਾਈਂ ਦੀ ਹੋਂਦ ਦੇ ਭਾਵ ਨੂੰ ਸਾਡੀ ਯਾਦ ਵਿਚ ਲਗਾਤਾਰੀ ਸਿਮਰਨ ਬਣਾ ਦੇਵੇਗਾ। ਇਸ ਨੂੰ ਰਸਨਾ ਨਾਲ ਸਿਮਰਨ ਕਰਨਾ ਕਿਹਾ ਜਾਂਦਾ ਹੈ ਤੇ ਗੁਰੂ ਪਿਆਰੇ ਗੁਰੂ ਦੇ ਸਿੱਖ, ਇਸ ਸਿਮਰਨ ਨੂੰ ਲਗਾਤਾਰੀ ਬਣਾਉਣ ਲਈ ਹਰ ਰੋਜ਼ ਬਹੁਤ ਸਾਰਾ ਸਮਾਂ ਰਸਨਾ ਨਾਲ ਨਾਮ ਜਪਣ ਵਾਲੇ ਪਾਸੇ ਲਾਉਂਦੇ ਹਨ ਤੇ ਜਦੋਂ ਵੀ ਦੁਨਿਆਵੀ ਧੰਧਿਆਂ ਤੇ ਰੁਝੇਵਿਆਂ ਵੱਲੋਂ ਧਿਆਨ ਹਟੇ, ਝੱਟ ਨਾਮ-ਸਿਮਰਨ ਨਾਲ ਜੁੜਦੇ ਹਨ ਤੇ ਹਰ ਰੋਜ਼ "ਵਿਚੇ ਗ੍ਰਿਹਿ ਉਦਾਸੀ" ਹੁਕਮਾਂ ਅਨੁਸਾਰ ਜੋ ਸਮਾਂ ਵੀ ਮਿਲਿਆ, ਸਿਮਰਨ ਨਾਲ ਜੁੜ ਕੇ ਸਿਮਰਨ ਨੂੰ ਲਗਾਤਾਰੀ ਬਣਾਉਂਦੇ ਹਨ। ਇਸ ਤਰ੍ਹਾਂ ਰਾਤ ਦਿਨੇ ਗੁਰਮੁਖਾਂ ਦਾ ਰੁਝਾਨ ਸਿਮਰਨ ਵੱਲ ਲੱਗ ਜਾਂਦਾ ਹੈ। ਇਸ ਕ੍ਰਿਯਾ ਲਈ ਪਹਿਲਾਂ ਪਹਿਲਾਂ ਹੱਠ ਵੀ ਕਰਨਾ ਪੈਂਦਾ ਹੈ ਤਾਂ ਜੋ ਦਿਨ ਭਰ ਵਿਚ ਲੋੜੀਂਦਾ ਨਿਸਚਿਤ ਸਮਾਂ ਸਿਮਰਨ ਵਿਚ ਲਾਇਆ ਜਾ ਸਕੇ, ਜੋ ਮੂਲਮੰਤਰ ਦਾ ਜਾਪ ਕਰਨ, ਗੁਰ

ਮੰਤਰ ਦਾ ਜਾਪ ਕਰਨ ਜਾਂ ਗੁਰਬਾਣੀ ਦਾ ਪਾਠ ਕਰ ਕੇ ਮਨ ਨੂੰ ਟਿਕਾਉ ਵਿਚ ਲਿਆਉਣ ਲਈ ਕੀਤਾ ਜਾਂਦਾ ਹੈ ਤੇ ਇਸ ਤਰ੍ਹਾਂ ਮਨ ਦੀ ਰੁਚੀ ਹੌਲੀ ਹੌਲੀ ਰਸਨਾ ਨਾਲ ਸਿਮਰਨ ਕਰਨ ਵਿਚ ਪੱਕੀ ਹੋ ਜਾਂਦੀ ਹੈ ਤੇ ਅਜਿਹੇ ਅਭਿਆਸੀ ਨੂੰ ਹਰ ਸਮੇਂ ਸਿਮਰਨ ਵਿਚ ਲਾਈ ਰੱਖਦੀ ਹੈ।

## (ੲ) ਅਨੁਭਵ ਕੀ ਹੈ ?

ਅਨੁਭਵ, ਵਾਹਿਗੁਰੂ ਅਕਾਲ ਪੁਰਖ ਨੂੰ ਆਪਣੇ ਅੰਦਰ ਹੀ ਮਹਿਸੂਸ ਕਰਨਾ ਹੈ:

**ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥**
**ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ॥**
*(ਮਾਰੂ ਮ: ੫, ਅੰਗ ੧੦੦੨)*

ਜਿਵੇਂ ਆਪਣਾ ਕੋਈ ਭੈਣ-ਭਰਾ, ਸੱਜਣ-ਮਿੱਤਰ ਜਾਂ ਰਿਸ਼ਤੇਦਾਰ ਆਪ ਤੋਂ ਦੂਰ ਰਹਿੰਦਾ ਹੋਵੇ ਤੇ ਜਦੋਂ ਅਸੀਂ ਉਸ ਨੂੰ ਯਾਦ ਕਰਦੇ ਹਾਂ ਤਾਂ ਝੱਟ ਉਸ ਦੀ ਸ਼ਕਲ, ਵਜੂਦ ਤੇ ਸੁਭਾ ਸਾਡੇ ਅਨੁਭਵ ਵਿਚ ਉਕਰਿਆ ਜਾਂਦਾ ਹੈ ਜਾਂ ਜਿਵੇਂ ਅਸੀਂ ਅਨੇਕਾਂ ਅਸਥਾਨਾਂ ਦੇ ਦਰਸ਼ਨ ਕੀਤੇ ਹੋਣ ਜਿਹੜੇ ਸਾਡੇ ਤੋਂ ਦੂਰ ਹੋਣ, ਪਰ ਜਦੋਂ ਅਸੀਂ ਆਪਣਾ ਧਿਆਨ ਉਨ੍ਹਾਂ ਅਸਥਾਨਾਂ ਵੱਲ ਕਰਾਂਗੇ ਤਾਂ ਉਹ ਸਾਡੇ ਅਨੁਭਵ ਵਿਚ ਸਾਨੂੰ ਦਿਸਣ ਲੱਗ ਜਾਂਦੇ ਹਨ। ਅਜਿਹੇ ਦਰਸ਼ਨ ਅਨੁਭਵੀ ਹਨ ਤੇ ਕੇਵਲ ਸਾਡੀਆਂ ਭਾਵਨਾਵਾਂ ਹੀ ਕਰਦੀਆਂ ਹਨ। ਆਪਣੀ ਦਲੀਲ ਦਾ ਵਿਕਾਸ ਹੀ ਅਨੁਭਵ ਹੈ, ਜੋ ਦਲੀਲ ਨੂੰ ਕੱਟਦਾ ਨਹੀਂ, ਜਿਥੇ ਦਲੀਲ ਨੂੰ ਇਹ ਵਿਕਾਸ ਕੱਟਦਾ ਹੋਵੇ, ਉਹ ਅਨੁਭਵ ਨਹੀਂ ਹੁੰਦਾ। ਏਸੇ ਤਰ੍ਹਾਂ ਨਾਮ ਜਪਦਿਆਂ ਜਪਦਿਆਂ, ਸਾਨੂੰ ਆਪਣੇ ਆਪ ਹੀ ਅਕਾਲ ਪੁਰਖ ਦੀ ਮਿਹਰ ਸਦਕਾ ਸਾਡੇ ਅੰਦਰੋਂ ਹੀ ਇਕ ਸੋਝੀ ਆਉਂਦੀ ਹੈ, ਉਸ ਨਾਲ ਦਿੱਸਦਾ ਤੇ ਵੱਸਦਾ, ਜੋ ਕੁਝ ਦਿਸ ਆਉਂਦਾ ਹੈ ਤੇ ਹਿਰਦੇ ਵਿਚ ਵੱਸ ਰਹੇ ਗੁਰ-ਸ਼ਬਦ, ਗੁਰ-ਮੂਰਤਿ ਵਿੱਚੋਂ ਇਕ ਪ੍ਰਕਾਸ਼ਾ ਨਜ਼ਰ ਆਉਂਦਾ ਹੈ ਤੇ ਇਸ ਪ੍ਰਕਾਸ਼ੇ ਵਿਚ ਕਰਤਾਰ, ਮਾਲਕ ਤੇ ਪਾਲਕ ਆਪਣੇ ਜੋਬਨ ਜਲਾਲ ਵਿਚ ਦਮਕਾਂ ਮਾਰਦਾ ਤੇ ਚੋਜ ਕਰਦਾ ਭਾਸਣ ਲੱਗਦਾ ਹੈ। ਇਕ ਸਿਆਣ ਜਾਗਦੀ ਹੈ, ਜਿਸ ਨਾਲ ਅਕਾਲ ਪੁਰਖ ਹੀ ਅਕਾਲ ਪੁਰਖ, ਹਰ ਨਜ਼ਰ, ਹਰ ਜੀਵ-ਜੰਤੂ ਤੇ ਕੁਦਰਤ ਕਾਇਨਾਤ ਵਿਚ ਝਲਕਾਂ ਮਾਰਦਾ ਪ੍ਰਤੀਤ ਹੁੰਦਾ ਹੈ:

**ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥**
**ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥੧॥**
**ਸਾਚੇ ਸਚਿਆਰ ਵਿਟਹੁ ਕੁਰਬਾਣੁ॥**
**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ॥ਰਹਾਉ॥**

**ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ॥**
**ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ॥੨॥**
**ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ॥**
**ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ॥੩॥**
**ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ॥**
**ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ॥੪॥**
**ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ॥**
**ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥੫॥੬॥**

*(ਸੋਰਠਿ ਮ: ੧, ਅੰਗ ੫੯੭)*

ਅਨੁਭਵ ਦੀ ਵਿੱਦਿਆ ਦੁਨਿਆਵੀ ਵਿੱਦਿਆ ਤੋਂ ਵੱਖਰੀ ਹੈ। ਦੁਨਿਆਵੀ ਵਿੱਦਿਆ ਦੀ ਜੁਗਤਿ ਬਾਹਰੋਂ ਪਰਖ ਕਰਨ ਦੀ ਹੈ। ਪਰ ਅਨੁਭਵ ਦੀ ਵਿੱਦਿਆ ਸਿੱਟੇ ਸਿਧਾਂਤ ਕੱਢਣ ਦੀ ਵਿੱਦਿਆ ਹੈ। ਇਸ ਵਿੱਦਿਆ ਨਾਲ ਆਪਣੇ ਅੰਦਰੋਂ ਆਪੇ ਨੂੰ ਸਿਆਣਨਾ ਹੈ, ਜਿਵੇਂ ਨਿਰਮਲ ਪਾਣੀ ਵਿਚ ਜਾਲਾ ਵੀ ਹੁੰਦਾ ਹੈ ਤੇ ਕੌਲ ਫੁੱਲ ਵੀ ਉਸੇ ਜਲ ਵਿਚ ਹੁੰਦਾ ਹੈ, ਇੱਕੋ ਜਲ ਦੀ ਦੋਹਾਂ ਨੂੰ ਸੰਗਤ ਹੈ, ਪਰ ਕੌਲ ਫੁੱਲ ਨੂੰ ਜਾਲੇ ਦਾ ਸੰਗ ਦੋਖ ਨਹੀਂ ਲੱਗਦਾ। ਡੱਡੂ ਵੀ ਉਸੇ ਜਲ ਵਿਚ ਵੱਸਦਾ ਹੈ ਪਰ ਉਹ ਕੌਲ ਫੁੱਲ ਨੂੰ ਨਹੀਂ ਸਿਆਣਦਾ ਪਰ ਭੰਵਰੇ ਭੌਰੇ ਭਾਵੇਂ ਬਾਹਰ ਹੀ ਰਹਿੰਦੇ ਹਨ, ਜਲ ਵਿਚ ਨਹੀਂ ਵੱਸਦੇ, ਬਾਹਰੋਂ ਆ ਕੇ ਕੌਲ ਫੁੱਲ ਦੇ ਗੁਣਾਂ ਦੀ ਚੁੰਘ ਪ੍ਰਾਪਤ ਕਰ ਲੈਂਦੇ ਹਨ ਕਿਉਂਕਿ ਉਨ੍ਹਾਂ ਵਿਚ ਕੰਵਲ ਫੁੱਲ ਦੀ ਸੁਗੰਧੀ ਦਾ ਅਨੁਭਵ ਹੈ, ਅਰਥਾਤ:

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥**
**ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥**
**ਦਾਦਰ ਤੂ ਕਬਹਿ ਨ ਜਾਨਸਿ ਰੇ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥**
**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥**
**ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥**

*(ਮਾਰੂ ਮ: ੧, ਅੰਗ ੯੯੦)*

ਭਾਵ, ਜਿਸ ਤਰ੍ਹਾਂ ਚੰਦਰਮਾ ਨੂੰ ਵੇਖਣ ਨਾਲ ਕੰਵਲ ਫੁੱਲ ਦੀਆਂ ਪੱਤੀਆਂ ਦੂਰੋਂ ਹੀ ਦਰਸ਼ਨ ਕਰ ਕੇ ਖਿੜ ਜਾਂਦੀਆਂ ਹਨ, ਇਹੋ ਅਨੁਭਵ ਹੈ। ਇਹ ਅਜਿਹੀ ਦ੍ਰਿਸ਼ਟੀ ਹੈ, ਜਿਹੜੀ ਸਭ ਦ੍ਰਿਸ਼ਟੀਆਂ ਤੋਂ ਪਰ੍ਹੇ ਦੀ ਹੈ, ਜਦੋਂ ਦਿੱਸਦੇ ਵੱਸਦੇ ਜਗਤ ਤੋਂ ਧਿਆਨ ਉੱਠ ਕੇ ਵਿਸਮਾਦ ਦੇ ਘਰ ਚੜ੍ਹ ਜਾਂਦਾ ਹੈ, ਆਪਾ ਆਪੇ ਵਿਚ ਲੀਨ ਹੋ ਕੇ ਜਾਗਦਾ ਹੈ, ਉਸ ਵਿੱਚੋਂ ਅਨੰਤ ਅਪਾਰ ਦਾ ਝਲਕਾ ਵੱਜਦਾ ਹੈ, ਤਦੋਂ ਹੱਦਾਂ ਬੰਨੇ ਹੇਠ ਰਹਿ ਜਾਂਦੇ ਹਨ। ਇਹ ਝਲਕਾਂ ਤੁਰਦੇ ਫਿਰਦੇ ਵੱਸਦੇ

ਜਗਤ ਵਿਚ, ਵਾਹਿਗੁਰੂ ਨਿਰੰਕਾਰ ਦੇ ਜਲਵੇ ਨੂੰ ਅਨੁਭਵ ਕਰਾਉਂਦਾ ਰਹਿੰਦਾ ਹੈ ਤੇ ਦਿੱਸਦੇ ਜਗਤ ਵਿਚ ਕਰਤਾਰ ਵੱਸਦਾ ਦਿੱਸਦਾ ਹੈ:

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥**

*(ਵਾਰ ਆਸਾ, ਮਹਲਾ ੨, ਅੰਗ ੪੬੩)*

ਇਲਮ ਤੇ ਅਨੁਭਵ ਵਿਚ ਇਕ ਫ਼ਰਕ ਹੈ ਕਿ ਇਲਮ ਵਿਚ ਕਰਤਾ ਤੇ ਕਾਰਨ ਇਕ ਦੂਜੇ ਨਾਲੋਂ ਵੱਖਰੇ ਹੁੰਦੇ ਹਨ, ਅਰਥਾਤ ਜੇ ਕਿਸੇ ਚੀਜ਼ ਜਾਂ ਮਨੁੱਖ ਬਾਰੇ ਕਿਸੇ ਨੂੰ ਕੋਈ ਇਲਮ ਹੈ ਤਾਂ ਉਹ ਚੀਜ਼ਾਂ ਜਾਂ ਮਨੁੱਖ ਉਸ ਜਾਨਣ ਵਾਲੇ ਤੋਂ ਵੱਖਰੀਆਂ ਚੀਜ਼ਾਂ ਹਨ ਪਰ ਅਨੁਭਵ ਵਿਚ ਕਾਰਨ ਤੇ ਕਰਤਾ ਇਕ-ਮਿਕ ਹੋ ਜਾਂਦੇ ਹਨ ਤੇ ਨਾਮੀ ਪੁਰਸ਼ ਅਨੁਭਵ ਦੁਆਰਾ ਵਾਹਿਗੁਰੂ ਨੂੰ ਹਿਰਦੇ ਵਿਚ ਵੇਖਦੇ ਹਨ।

## (ਸ) ਸਿਮਰਨ ਕਰਦਿਆਂ ਬਦਲਵੀਂ ਅਵਸਥਾ

ਨਾਮ-ਸਿਮਰਨ ਭਜਨ ਕਰਨ ਵਾਲੀਆਂ ਰੂਹਾਂ ਦੇ ਬਚਨਾਂ ਅਨੁਸਾਰ ਨਾਮ ਨੂੰ ਜੋ ਗੁਰ-ਮੂਰਤਿ, ਗੁਰ-ਸ਼ਬਦ ਵਾਹਿਗੁਰੂ ਹੈ, ਉਸ ਨੂੰ ਅਨੁਭਵ ਦੀਆਂ ਭਾਵਨਾਵਾਂ ਅਨੁਸਾਰ ਆਪਣੇ ਹਿਰਦੇ ਅੰਦਰ ਹੀ ਵੇਖ ਕੇ ਆਪੇ ਵਿੱਚੋਂ ਹੀ ਪ੍ਰਗਟ ਕਰਨਾ ਹੈ, ਜੋ ਸਾਡੇ ਹਿਰਦੇ ਅੰਦਰ ਪਹਿਲਾਂ ਹੀ ਵੱਸ ਰਿਹਾ ਹੈ, ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ:

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥**

*(ਵਾਰ ਮਾਝ, ਮਹਲਾ ੨, ਅੰਗ ੧੩੯)*

ਭਾਵ, ਨਾਮ ਗੁਰ-ਸ਼ਬਦ, ਗੁਰ-ਮੂਰਤ ਸਾਡੀਆਂ ਜ਼ਾਹਰ ਅੱਖਾਂ ਕੰਨਾਂ ਦੇ ਵੇਖਣ ਸੁਣਨ ਵਾਲੀ ਗੱਲ ਨਹੀਂ। ਉਹ ਕੇਵਲ ਅੰਦਰਲੀ ਆਤਮਾ ਦੀਆਂ ਅੱਖਾਂ ਕੰਨਾਂ ਨਾਲ, ਸਿਮਰਨ ਦੀ ਕਰੜੀ ਘਾਲਿ ਕਮਾਈ ਪਿੱਛੋਂ ਵੇਖਣ ਸੁਣਨ ਲਈ ਆਪਣੇ ਆਪ ਵਾਹਿਗੁਰੂ ਆਪਣੀ ਕਿਰਪਾ ਦੁਆਰਾ, ਸਾਡੇ ਦਸਮ-ਦੁਆਰ ਰਾਹੀਂ ਖੋਲ੍ਹ ਦਿੰਦਾ ਹੈ ਤੇ ਹਿਰਦੇ ਵਿਚ ਵੱਸ ਜਾਂਦਾ ਹੈ। ਅਜਿਹੀ ਅਵਸਥਾ ਉਦੋਂ ਆਉਂਦੀ ਹੈ, ਜਦੋਂ ਪਹਿਲਾਂ ਰਸਨਾ ਨਾਲ ਸਿਮਰਨ ਕਰਦਿਆਂ ਕਰਦਿਆਂ ਗੁਰ-ਸ਼ਬਦ ਦਾ ਸਿਮਰਨ ਸਾਡੇ ਸਵਾਸਾਂ ਨਾਲ ਲਗਾਤਾਰੀ ਚੱਲਣ ਲੱਗ ਪੈਂਦਾ ਹੈ। ਇਸ ਸਵਾਸਾਂ ਨਾਲ ਸਿਮਰਨ ਦੀ ਜਾਚ ਭਾਵੇਂ ਗੁਰੂ ਰੂਪ ਪੰਜ ਪਿਆਰੇ ਅੰਮ੍ਰਿਤ ਦੀ ਦਾਤ ਬਖ਼ਸ਼ਣ ਸਮੇਂ ਅੰਮ੍ਰਿਤ ਅਭਿਲਾਖੀਆਂ ਨੂੰ ਦ੍ਰਿੜ੍ਹ ਕਰਾਉਂਦੇ ਹਨ ਪਰ ਫੇਰ

ਵੀ ਪੱਕੇ ਤੌਰ 'ਤੇ ਸਦੀਵੀ ਸਵਾਸਾਂ ਨਾਲ ਸਿਮਰਨ, ਰਸਨਾ ਨਾਲ ਸਿਮਰਨ ਕਰਨ ਦਾ ਸੁਭਾ ਚੰਗੀ ਤਰ੍ਹਾਂ ਪੱਕ ਜਾਣ ਉਪਰੰਤ ਕੁਝ ਸਮਾਂ ਪਾ ਕੇ ਆਪਣੇ ਆਪ ਹੀ ਵਾਹਿਗੁਰੂ ਦੀ ਕਿਰਪਾ ਨਾਲ ਚਾਲੂ ਹੋ ਜਾਂਦਾ ਹੈ, ਪਰ ਇਥੇ ਅਭਿਆਸੀ ਨੂੰ ਵਾਹਿਗੁਰੂ ਨਾਲ ਪ੍ਰੇਮ ਤੇ ਸ਼ਰਧਾ ਦਾ ਹੋਣਾ ਜ਼ਰੂਰੀ ਹੈ। ਨਾਲੇ ਮਾਣ, ਹੰਕਾਰ ਤੋਂ ਬਚ ਕੇ ਸਿਮਰਨ ਵੱਲ ਜੁਟੇ ਰਹਿਣ ਨਾਲ ਹੀ ਇਹ ਅਵਸਥਾ ਆਉਂਦੀ ਹੈ। ਇਸ ਤਰ੍ਹਾਂ ਆਪ ਨੂੰ ਆਪਾ ਜਣਾਉਣ ਤੋਂ ਵੀ ਬਚਾਉਣਾ ਪਵੇਗਾ :

**ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ ॥**
**ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ ॥**

*(ਸਲੋਕ ਕਬੀਰ ਜੀ, ਅੰਗ ੧੩੭੭)*

ਨਾਲ ਹੀ ਭਗਤ ਕਬੀਰ ਜੀ ਨੇ ਅਗਲੇ ਸ਼ਬਦ ਵਿਚ ਹੋਰ ਸਪੱਸ਼ਟ ਕੀਤਾ ਹੈ ਕਿ ਨੀਚੇ ਲੋਇਨ ਕਰ ਕੇ ਆਪ ਨੂੰ ਬਚਾਉਣ ਦੀ ਤਦੋਂ ਤਕ ਲੋੜ ਹੈ :

**ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥**
**ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥**


*(ਸਲੋਕ ਕਬੀਰ ਜੀ, ਅੰਗ ੧੩੭੭)*

ਜਿੰਨਾ ਚਿਰ ਘਟਿ ਵਿਚ ਉਹ ਅਕਾਲ ਪੁਰਖ ਪਿਆਰਾ ਨਦਰੀ ਨਹੀਂ ਆਉਣ ਲੱਗ ਪੈਂਦਾ, ਉਨਾ ਚਿਰ ਸਵਾਸਾਂ ਨਾਲ ਸਿਮਰਨ ਕਰਦੇ ਕਰਦੇ ਨਾਮ ਰੂਪੀ ਗੁਰ-ਸ਼ਬਦ ਨੂੰ ਹਿਰਦੇ ਵਿਚ ਵਸਾਉਣਾ ਹੈ। ਅਸਲ ਵਿਚ ਅਜਿਹਾ ਕਰਨਾ ਤਾਂ ਅਕਾਲ ਪੁਰਖ ਨੇ ਆਪ ਹੀ ਹੈ, ਅਸਾਂ ਤਾਂ ਉਸ ਨੂੰ ਯਾਦ ਹੀ ਕਰਦੇ ਰਹਿਣਾ ਹੈ। ਜਿਵੇਂ ਫ਼ੁਰਮਾਨ ਹੈ :

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥**
**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥**

*(ਜੈਤਸਰੀ ਮਹਲਾ ੪, ਅੰਗ ੬੯੭)*

ਸੋ, ਇਸ ਤਰ੍ਹਾਂ ਅਭਿਆਸੀ ਦੇ ਰਸਨਾ ਤੇ ਸਵਾਸਾਂ ਨਾਲ ਸਿਮਰਨ ਕਰਦੇ ਕਰਦੇ ਗੁਰੂ ਕਿਰਪਾ ਦੁਆਰਾ ਇਹ ਸਿਮਰਨ ਅਜਿਹੇ ਗੁਰਮੁਖ ਪਿਆਰਿਆਂ ਦੇ ਹਿਰਦੇ ਵਿਚ ਆਪਣੇ ਆਪ ਹੀ ਕੁਝ ਸਮਾਂ ਪਾ ਕੇ ਚੱਲ ਪੈਂਦਾ ਹੈ। ਹਿਰਦੇ ਵਿਚ ਨਾਮ ਦੇ ਜਪੇ ਜਾਣ ਬਾਰੇ ਸਤਿਗੁਰਾਂ ਨੇ ਬਾਣੀ ਵਿਚ ਅਨੇਕਾਂ ਸ਼ਬਦਾਂ ਰਾਹੀਂ ਸਾਨੂੰ ਇਹ ਭਾਵਨਾ ਦੱਸਣ ਦੀ ਕਿਰਪਾ ਕੀਤੀ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ :

**ਕੋਟਿ ਮਜਨ ਕੀਨੋ ਇਸਨਾਨ ॥**
**ਲਾਖ ਅਰਬ ਖਰਬ ਦੀਨੋ ਦਾਨੁ ॥**
**ਜਾ ਮਨਿ ਵਸਿਓ ਹਰਿ ਕੋ ਨਾਮੁ ॥** *(ਗਉੜੀ ਮ: ੫, ਅੰਗ ੨੦੨)*

**ਸਤਿ ਸਰੂਪੁ ਰਿਦੈ ਜਿਨਿ ਮਾਨਿਆ॥**
**ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥**

*(ਗਉੜੀ ਸੁਖਮਨੀ ਮ: ੫, ਅੰਗ ੨੮੫)*

**ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ॥**
**ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ॥੧॥**

*(ਮਾਰੂ ਮ: ੫, ਅੰਗ ੧੦੦੩)*

**ਗੁਰ ਪਰਸਾਦੀ ਹਰਿ ਮਨਿ ਵਸੈ ਜਮ ਡੰਡੁ ਨ ਲਾਗੈ ਕੋਇ॥**

*(ਵਾਰ ਰਾਮਕਲੀ ਮ: ੩, ਅੰਗ ੯੪੮)*

**ਸੋ ਸੁਖੀਆ ਸਭ ਤੇ ਊਤਮੁ ਸੋਇ॥**
**ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ॥** *(ਪ੍ਰਭਾਤੀ ਮ: ੫, ਅੰਗ ੧੩੩੮)*

**ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ॥**

*(ਸਿਰੀਰਾਗੁ ਮ: ੪, ਅੰਗ ੪੨)*

ਇਸ ਤਰ੍ਹਾਂ ਨਾਮ-ਸਿਮਰਨ ਸਾਡੇ ਹਿਰਦੇ ਵਿਚ ਵੱਸ ਕੇ ਹਿਰਦੇ ਵਿੱਚੋਂ ਹੀ ਬਿਨਾਂ ਰਸਨਾ ਚਲਾਏ ਜਾਂ ਸਵਾਸਾਂ ਦੇ ਜਾਪ ਦੇ, (ਆਪਣੇ ਆਪ ਹੀ) ਹਿਰਦੇ ਵਿਚ ਨਾਭੀ ਦੇ ਦੁਆਲੇ ਚੱਲਦਾ ਪ੍ਰਤੀਤ ਹੁੰਦਾ ਹੈ, ਜਿਸ ਨਾਲ ਸਾਰੇ ਸਰੀਰ ਵਿਚ ਸਿਮਰਨ ਹੋਣ ਬਾਰੇ ਲਖਤਾ ਹੁੰਦੀ ਹੈ:



**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥**
**ਨਾਨਕ ਗੁਰਮੁਖਿ ਸਾਚਿ ਸਮਾਵੈ॥**

*(ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ ੯੪੧)*

ਅਤੇ:

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥**
**ਪੰਚ ਜਨਾ ਸਿਉ ਸੰਗੁ ਨਿਵਾਰੈ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ॥**
**ਤਾ ਕੈ ਆਤਮੈ ਹੋਇ ਪਰਗਾਸੁ॥** *(ਗਉੜੀ ਮ: ੫, ਅੰਗ ੨੩੬)*

ਉਪਰੋਕਤ ਗੁਰਬਾਣੀ ਦੇ ਹੁਕਮ ਅਨੁਸਾਰ ਹਿਰਦੇ ਦਾ ਸਿਮਰਨ ਅਗਲੀ ਤਰੱਕੀ ਲਈ ਤਦੋਂ ਸਹਾਈ ਹੋਵੇਗਾ, ਜਦੋਂ ਗੁਰੂ ਕਿਰਪਾ ਨਾਲ ਸਾਡੇ ਮਨ 'ਤੇ ਪਿਆ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਅਸਲ ਬਿਲਕੁਲ ਨਾਸ ਹੋ ਜਾਵੇਗਾ ਤੇ ਮਨ, ਇੰਦਰਿਆਂ ਰਾਹੀਂ ਵਿਸ਼ਿਆਂ ਦੇ ਭੋਗਣ ਵੱਲੋਂ ਸੁਤੰਤਰ ਹੋ ਕੇ ਵਾਹਿਗੁਰੂ ਨਾਮ ਵਿਚ ਅੱਠੇ ਪਹਿਰ ਲੀਨ ਰਹੇਗਾ ਤੇ ਦਸੇ ਇੰਦਰੇ, ਪੰਜ ਗਿਆਨ-ਇੰਦਰੇ, ਪੰਜ ਕਰਮ-ਇੰਦਰੇ ਮਨ ਦੇ ਵੱਸ ਵਿਚ ਹੋ ਜਾਣਗੇ। ਫੇਰ ਅਜਿਹਾ ਸਿਮਰਨ ਜੀਵ ਦਾ ਜੀਵਨ ਪਵਿੱਤਰ ਕਰ ਦੇਵੇਗਾ:

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥** *(ਵਾਰ ਮਾਝ ਮ: ੧, ਅੰਗ ੧੪੨)*

**ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥**
**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥**
*(ਗਉੜੀ ਸੁਖਮਨੀ ਮ: ੫, ਅੰਗ ੨੯੪)*

**ਜਿਨ ਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ,**
**ਤੇ ਤਰੇ ਭਵ ਸਿੰਧੁ ਤੇ ਭਗਤ ਹਰਿ ਜਾਨ॥**
**ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ,**
**ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ॥**
*(ਕਾਨੜਾ ਮ: ੪, ਅੰਗ ੧੨੯੮)*

**ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥**
**ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥**
*(ਵਡਹੰਸੁ ਮ: ੩ ਅਸਟਪਦੀਆ, ਅੰਗ ੫੬੫)*

ਸੋ, ਮੇਰੇ ਵੀਰ ਗੁਰਮੁਖ ਪਿਆਰਿਓ ! ਅਸੀਂ ਆਪਣੇ ਆਪਣੇ ਅੰਦਰ ਝਾਤ ਮਾਰ ਲਈਏ ਕਿ ਸਾਡੇ 'ਤੇ ਅਕਾਲ ਪੁਰਖ ਦੀ ਕਿਥੋਂ ਤਕ ਕਿਰਪਾ ਹੋਈ ਹੈ ? ਜੇ ਅਜੇ ਕੁਝ ਕਸਰ ਜਾਪਦੀ ਹੈ ਤਾਂ ਅਕਾਲ ਪੁਰਖ ਅੱਗੇ ਬੇਨਤੀਆਂ ਕਰੀਏ ਕਿ ਉਹ ਆਪ ਹੀ ਉੱਦਮ ਬਖ਼ਸ਼ ਕੇ ਹੋਰ ਹਿੰਮਤ ਉੱਦਮ ਕਰਵਾ ਲਵੇ ਤਾਂ ਜੋ ਆਪਣੇ ਜੀਵਨ ਦੇ ਅਸਲ ਮੰਤਵ ਦੀ ਪੂਰਤੀ ਹੋ ਸਕੇ। ਮਹਾਂਪੁਰਖ ਬਚਨ ਕਰਦੇ ਹਨ ਕਿ ਰਸਨਾ, ਸਵਾਸਾਂ ਤੇ ਹਿਰਦੇ ਨਾਲ ਸਿਮਰਨ ਦੀ ਅਵਸਥਾ ਪਿੱਛੋਂ ਅਜਿਹੀ ਅਵਸਥਾ ਆਉਂਦੀ ਹੈ:

**ਅਨਹਦ ਸਬਦੁ ਦਸਮ ਦੁਆਰਿ ਵਜਿਓ,**
**ਤਹ ਅੰਮ੍ਰਿਤ ਨਾਮੁ ਚੁਆਇਆ ਥਾ॥** *(ਮਾਰੂ ਮ: ੫, ਅੰਗ ੧੦੦੨)*

ਅਨਹਦ ਸ਼ਬਦ ਉਸ ਵੇਲੇ ਦਸਮ ਦੁਆਰ ਵਿਚ ਵੱਜਦੇ ਸੁਣਾਈ ਦਿੰਦੇ ਹਨ, ਜਦੋਂ ਅਜਿਹੇ ਗੁਰਮੁਖ ਪਿਆਰੇ ਮਹਾਂਪੁਰਖ ਗੁਰੂ ਕਿਰਪਾ ਹੋਣ ਨਾਲ ਸਰੀਰ ਦੇ ਨੌਂ ਦਰਵਾਜ਼ੇ ਨੱਕ, ਕੰਨ, ਨੇਤਰ, ਮੁਖ, ਇੰਦਰੀ ਆਦਿ ਨੂੰ ਵਿਸ਼ਿਆਂ ਵਿਕਾਰਾਂ ਵੱਲੋਂ ਬਿਲਕੁਲ ਬੰਦ ਕਰ ਲੈਂਦੇ ਹਨ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਮੂੰਦਿ ਲੀਏ ਦਰਵਾਜੇ॥**
**ਬਾਜੀਅਲੇ ਅਨਹਦ ਬਾਜੇ॥** *(ਸੋਰਠਿ ਕਬੀਰ ਜੀ, ਅੰਗ ੬੫੬)*

**ਨਉ ਦਰ ਠਾਕੇ ਧਾਵਤੁ ਰਹਾਏ॥**
**ਦਸਵੈ ਨਿਜ ਘਰਿ ਵਾਸਾ ਪਾਏ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥**
*(ਮਾਝ ਮ: ੩, ਅੰਗ ੧੨੪)*

**ਦੇਵ ਸਥਾਨੈ ਕਿਆ ਨੀਸਾਣੀ॥**
**ਤਹ ਬਾਜੇ ਸਬਦ ਅਨਾਹਦ ਬਾਣੀ॥** *(ਰਾਮਕਲੀ ਬੇਣੀ ਜੀਉ, ਅੰਗ ੯੭੪)*

ਇਹ ਅਨਹਦ ਸ਼ਬਦ ਬ੍ਰਹਿਮੰਡ ਵਿੱਚੋਂ ਸਭ ਜੀਵ-ਜੰਤੂਆਂ ਦੀਆਂ ਆਵਾਜ਼ਾਂ, ਅਭਿਆਸੀਆਂ ਨੂੰ ਗੁਰ-ਸ਼ਬਦ ਰੂਪ ਹੋ ਕੇ ਸੁਣਾਈ ਦਿੰਦੀਆਂ ਹਨ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ॥**
**ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ॥੩॥**
*(ਗਉੜੀ ਕਬੀਰ ਜੀ, ਅੰਗ ੩੩੪-੩੫)*

ਭਾਵ, ਇਹ ਆਵਾਜ਼ ਲਗਾਤਾਰੀ ਧੁਨੀ, ਮਨ, ਸਵਾਸਾਂ ਤੇ ਸਰੀਰ ਨੂੰ ਤੂੰਬੇ ਦੀਆਂ ਤਾਰਾਂ ਵਾਂਗੂ ਜੋੜ ਕੇ ਵੱਜਦੀ ਹੈ, ਜੋ ਫਿਰ ਕਦੇ ਟੁੱਟਦੀ ਨਹੀਂ। ਜਦੋਂ ਅਜਿਹੇ ਗੁਰਸਿੱਖਾਂ, ਮਹਾਂਪੁਰਸ਼ਾਂ ਦੇ ਆਪਣੇ ਹਿਰਦੇ ਦੀ ਅਵਸਥਾ ਅਜਿਹੀ ਹੋ ਜਾਂਦੀ ਹੈ ਤਾਂ ਉਨ੍ਹਾਂ ਨੂੰ ਹਰ ਕਿਸਮ ਦੀ ਆਵਾਜ਼ ਵਿੱਚੋਂ ਗੱਡੀ ਦੀ ਛੁਕ ਛੁਕ, ਘੜੀ ਦੀ ਟਿਕ ਟਿਕ ਆਦਿ ਅਰਥਾਤ:

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥੩॥**

*(ਮਲਾਰ ਮ: ੪ ਪੜਤਾਲ ਘਰੁ ੩, ਅੰਗ ੧੨੬੫)*

**ਹਰਹਟ ਭੀ ਤੂੰ ਤੂੰ ਕਰਹਿ ਬੋਲੇ ਭਲੀ ਬਾਣਿ॥**
**ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ॥**
*(ਸਲੋਕ ਵਾਰਾਂ ਤੇ ਵਧੀਕ, ਮ: ੩, ਅੰਗ ੧੪੨੦)*

ਤੇ ਬ੍ਰਹਿਮੰਡ ਵਿੱਚੋਂ ਹਰ ਜੀਵ-ਜੰਤੂਆਂ ਦੀਆਂ ਸੁਣੀਆਂ ਜਾ ਰਹੀਆਂ ਆਵਾਜ਼ਾਂ ਵਿੱਚੋਂ ਗੁਰ-ਸ਼ਬਦ ਹੀ ਸੁਣਾਈ ਦਿੰਦਾ ਹੈ। ਇਹ ਬ੍ਰਹਿਮੰਡ ਦੀ ਆਵਾਜ਼ ਲਗਾਤਾਰ ਪਾੱਣੀ ਦੇ ਝਰਨੇ ਦੇ ਚੱਲਣ ਦੀ ਆਵਾਜ਼, ਟੈਲੀਫ਼ੂਨ ਦੇ ਖੰਭੇ ਨਾਲ ਕੰਨ ਲਾ ਕੇ ਸੁਣੀ ਜਾਣ ਵਾਲੀ ਆਵਾਜ਼, ਕਾਲੀ ਬੋਲ਼ੀ ਰਾਤ ਦੀ ਚੁੱਪ ਸ਼ਾਂਤ ਵਿੱਚੋਂ ਅਨੇਕਾਂ ਕਿਸਮ ਦੀਆਂ ਆਵਾਜ਼ਾਂ ਦੀ ਤਰ੍ਹਾਂ ਹੀ ਹੁੰਦੀ ਹੈ, ਜੋ ਕੰਨਾਂ ਦੀ ਬਜਾਏ ਦਸਮ ਦੁਆਰ ਵਿਚ ਵੱਜਦੀ ਸੁਣਾਈ ਦਿੰਦੀ ਹੈ ਅਤੇ ਜਿਸ ਨੂੰ ਕੇਵਲ ਆਤਮਾ ਦੇ ਸੂਖਸ਼ਮ ਕੰਨਾਂ ਰਾਹੀਂ ਹੀ ਸੁਣਿਆ ਜਾ ਸਕਦਾ ਹੈ।

ਆਵਾਜ਼ਾਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ—ਇਕ ਆਹਤ ਤੇ ਦੂਜੀ ਅਨਾਹਦ। ਦੋ ਵਸਤੂਆਂ ਦੇ ਟਕਰਾਉਣ ਨਾਲ ਜੋ ਆਵਾਜ਼ ਨਿਕਲਦੀ ਹੈ, ਉਸ ਨੂੰ 'ਆਹਤ' ਆਖਦੇ ਹਨ, ਜਿਵੇਂ:

੧. ਤਤ—ਤਾਰ ਤੋਂ ਉਤਪੰਨ ਹੋਣ ਵਾਲੀ ਆਵਾਜ਼ (ਸਿਤਾਰ ਆਦਿਕ ਦੀ ਆਵਾਜ਼)
੨. ਬਿਤਤ—ਚਮੜੇ ਤੋਂ ਉਤਪੰਨ ਹੋਣ ਵਾਲੀ ਆਵਾਜ਼ (ਢੋਲ ਆਦਿ)

੩. ਘਨ—ਧਾਤੂ ਤੋਂ ਉਤਪੰਨ ਹੋਣ ਵਾਲੀ ਆਵਾਜ਼ (ਛੈਣੇ ਆਦਿ)
੪. ਨਾਦ—ਮੇਘ ਆਦਿ ਦੇ ਗਰਜਨ ਦੀ ਆਵਾਜ਼।
੫. ਸੁਖਰ—ਛਿਦ੍ਰ ਆਦਿ ਵਿਚ ਪ੍ਰਗਟਨਹਾਰੀ ਧੁਨੀ (ਮੁਰਲੀ, ਬੰਸਰੀ ਆਦਿ)

ਅਭਿਆਸੀ ਨੂੰ ਅਨਹਦ ਸ਼ਬਦਾਂ ਦੇ ਸੁਣੇ ਜਾਣ ਦੀ ਗੁਰੂ ਕਿਰਪਾ ਹੋ ਜਾਣ 'ਤੇ ਇਨ੍ਹਾਂ ਆਹਤ ਆਵਾਜ਼ਾਂ ਵਿੱਚੋਂ ਵੀ ਗੁਰੂ-ਸ਼ਬਦ ਹੀ ਸੁਣਦਾ ਹੈ।

ਪਰ ਜੋ ਆਵਾਜ਼ ਆਪੇ ਹੀ ਪੈਦਾ ਹੁੰਦੀ ਹੈ, ਉਸ ਨੂੰ ਅਨਾਹਦ ਕਹਿੰਦੇ ਹਨ। ਸੋ ਅਨਾਹਦ ਸ਼ਬਦਾਂ ਦੀਆਂ ਆਵਾਜ਼ਾਂ ਕਿਸੇ ਜੀਵ ਨੂੰ ਜਦੋਂ ਸੁਣਨ ਲੱਗ ਜਾਣ ਤਾਂ ਇਸ ਤੋਂ ਅਗਲੀ ਅਵਸਥਾ ਗੁਰੂ ਪਿਆਰੇ ਦੱਸਦੇ ਹਨ ਕਿ ਸ਼ਬਦ ਸੁਰਤਿ ਦਾ ਮੇਲ ਹੈ:

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

*(ਰਾਮਕਲੀ ਮ: ੧ ਸਿਧ ਗੋਸਟਿ, ਅੰਗ ੯੪੩)*

ਇਸ ਤਰ੍ਹਾਂ ਸਿਮਰਨ ਦੀ ਲਗਾਤਾਰ ਰੌਂਅ ਅਭਿਆਸੀ ਦੀ ਰਸਨਾ, ਸਵਾਸਾਂ, ਹਿਰਦੇ, ਦਸਮ-ਦੁਆਰ ਵਿਚ ਚੱਲਣ ਨਾਲ, ਅਭਿਆਸੀ ਦੀ ਸੁਰਤਿ ਅਕਾਲ ਪੁਰਖ ਆਪਣੀ ਕਿਰਪਾ ਨਾਲ ਗੁਰ-ਸ਼ਬਦ, ਗੁਰ-ਮੰਤਰ ਨਾਲ ਜੋੜ ਦਿੰਦੇ ਹਨ।



ਸੁਰਤਿ ਨੂੰ ਕੁਦਰਤ ਦੀ ਸੁੰਦਰਤਾ ਅੰਦਰ ਵਿਚਰਦਿਆਂ, ਮਨ ਨੂੰ ਨਾਮ-ਸਿਮਰਨ ਦੀ ਮੁਹਾਰਨੀ ਪਕਾਂਦੇ ਪਕਾਂਦੇ ਡੂੰਘੀ ਸਮਾਧੀ ਅਰ ਬੇ-ਖ਼ੁਦੀ ਵਾਲੇ ਸ਼ਾਂਤ ਮੰਡਲ ਅੰਦਰ ਜਦ ਵਸਾ ਲਿਆ ਜਾਵੇ ਤਾਂ ਉਥੇ ਮਹਾਂ ਅਦਭੁੱਤ, ਸੂਖਸ਼ਮ, ਵਾਹਿਗੁਰੂ ਦੇ ਦਰਬਾਰ ਦਾ ਜਲਵਾ ਵਿਖਾਈ ਦਿੰਦਾ ਹੈ। ਇਕ ਛਿਨ (ਸਕਿੰਟ) ਮਾਤਰ ਦਾ ਇਹ ਜਲਵਾ ਅਰਥਾਤ ਮਿੱਠਾ ਝਲਕਾਰਾ, ਜੀਵ ਨੂੰ ਸਾਈਂ ਦਾ ਰੰਗਲਾ ਫ਼ਕੀਰ, ਆਪਣਾ ਪਿਆਰਾ ਤੇ ਮਸਤਾਨਾ ਬਣਾਉਣ ਲਈ ਕਾਫ਼ੀ ਹੈ। ਇਹ ਨਜ਼ਾਰਾ ਤੱਕ ਕੇ ਹੋਰ ਭੁੱਖਾਂ ਲਹਿ ਜਾਂਦੀਆਂ ਹਨ। ਫਿਰ ਸੰਸਾਰ ਦੇ ਰਸ-ਕਸ ਸਵਾਦ ਫਿੱਕੇ-ਫਿੱਕੇ ਤੇ ਨਖਿੱਧ ਭਾਸਦੇ ਹਨ। ਮਨ ਆਪਣੇ ਤੋਂ ਆਪ ਵਿਲਕਦਾ, ਤੜਫ਼ਦਾ ਬੇਹਬਲ ਹੋਇਆ ਪੁਕਾਰਦਾ ਹੈ:

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ॥** *(ਮਾਝ ਮ: ੫, ਅੰਗ ੯੬)*

ਤੇ ਸੰਸਾਰਕ ਗੀਤ ਨਾਦ ਸੁਣਨੇ ਅਜਾਈਂ ਜਾਪਦੇ ਹਨ:

**ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥**
**ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥**

*(ਬਿਲਾਵਲੁ ਮ: ੫, ਅੰਗ ੮੨੦)*

ਇਹ ਖ਼ੁਮਾਰੀ ਬ੍ਰਹਿਮੰਡ ਦੇ ਸਮੂਹ ਸੁੱਖਾਂ, ਸ੍ਰਿਸ਼ਟੀ ਦੇ ਛੱਤੀਹ ਪ੍ਰਕਾਰ ਦੇ

ਪਦਾਰਥਾਂ, ਰਸਾਂ-ਕਸਾਂ ਦੇ ਸੁੰਦਰ ਭੋਗਾਂ ਨਾਲੋਂ ਉੱਚੀ ਹੈ। ਇਹ ਰਸ-ਕਸ ਦੇ ਸਵਾਦ ਇਸ ਦੇ ਸਾਹਮਣੇ ਇਉਂ ਤੁੱਛ ਹਨ, ਜਿਵੇਂ ਸੂਰਜ ਦੇ ਚਾਨਣੇ ਵਿਚ ਮਿੱਟੀ ਦਾ ਹਕੀਰ ਦੀਵਾ। ਇਥੇ ਸ੍ਰੀ ਅਕਾਲ ਪੁਰਖ ਦੀ ਕਥਾ ਦਾ ਵਿਚਾਰ ਹੁੰਦਾ ਹੈ:

**ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ॥**
**ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ॥**

*(ਸੂਹੀ ਮ: ੫, ਅੰਗ ੭੮੧)*

ਸੋ, ਅਜਿਹਾ ਮਹਾਂਪੁਰਖ ਦੈਵੀ ਸ਼ਕਤੀਆਂ ਦਾ ਮਾਲਕ ਬਣ ਜਾਂਦਾ ਹੈ ਤੇ ਨਿਰੰਕਾਰ ਮੰਡਲ ਦੀਆਂ ਮਿੱਠੀਆਂ ਅਨਾਹਦ ਗੂੰਜਾਰਾਂ ਸ੍ਰਵਣ ਕਰਦਾ ਰਹਿੰਦਾ ਹੈ। ਅਜਿਹੇ ਗੁਪਤ ਭੇਦਾਂ ਨੂੰ ਕੇਵਲ ਬਖ਼ਸ਼ਸ਼ ਵਾਲੀਆਂ ਰੂਹਾਂ ਹੀ ਜਾਣ ਸਕਦੀਆਂ ਹਨ। ਇਸ ਗੁਹਜ ਪ੍ਰਕਾਸ਼ ਦੀ ਰਮਜ਼ ਕੋਠੇ ਚੜ੍ਹ ਕੇ ਬਾਂਗ ਦੇਣ ਜਾਂ ਸੁਣਨ ਵਾਂਗ ਨਹੀਂ, ਸਗੋਂ ਵਾਹਿਗੁਰੂ ਦਰਬਾਰ ਤੋਂ ਹੌਲੇ ਹੌਲੇ ਜਿਹੇ ਬਹੁਤ ਹੀ ਸੂਖਸ਼ਮ ਰੂਪ ਵਿਚ ਮਲੱਕੜੇ ਜਿਹੇ ਆਤਮਾ ਦੇ ਕੰਨਾਂ ਅੰਦਰ ਸੁਣੀ ਜਾਂਦੀ ਹੈ, ਜੋ ਅੰਮ੍ਰਿਤ ਦਾ ਰਸ ਭਰਿਆ ਘੁੱਟ ਹੁੰਦਾ ਹੈ। ਇਸ ਅਵਸਥਾ ਦੇ ਕਥਨ ਕਰਨ ਲਈ ਮਨੁੱਖੀ ਬੋਲੀ ਅੰਦਰ ਕੋਈ ਸ਼ਬਦ ਨਹੀਂ ਮਿਲਦੇ, ਜਿਵੇਂ ਬੱਚਾ ਦੁੱਧ ਪੀ ਕੇ ਆਪਣੀ ਭੁੱਖ ਉਤਾਰਦਾ ਹੈ, ਉਸ ਨੂੰ ਦੁੱਧ ਦੇ ਗੁਣਾਂ ਜਾਂ ਅਸਰ ਦਾ ਕੋਈ ਗਿਆਨ ਨਹੀਂ ਤੇ ਨਾ ਹੀ ਉਹ ਦੁੱਧ ਦੇ ਪੀਣ ਉਪਰੰਤ ਉਸ ਦੇ ਸਵਾਦ ਬਾਰੇ ਕੁਝ ਦੱਸ ਸਕਦਾ ਹੈ, ਏਸੇ ਤਰ੍ਹਾਂ ਇਥੇ ਇਹ ਸਮਝ ਲੈਣ ਦੀ ਲੋੜ ਹੈ ਕਿ ਇਹ ਦੈਵੀ ਝਲਕਾਰਾ ਕੇਵਲ ਰੂਹਾਨੀ ਸੁਰਤਿ ਅਨੁਭਵ ਦੁਆਰਾ ਹੀ ਪ੍ਰਾਪਤ ਹੋ ਸਕੇਗਾ ਤੇ ਇਸ ਦੀ ਪ੍ਰਾਪਤੀ ਹਰ ਮਨੁੱਖ ਦੀ ਆਪੋ-ਆਪਣੀ ਘਾਲ ਕਮਾਈ, ਯਤਨ ਤੇ ਗੁਰੂ ਕਿਰਪਾ 'ਤੇ ਹੀ ਨਿਰਭਰ ਹੈ।

ਮਨੁੱਖੀ ਸਰੀਰ ਵਾਹਿਗੁਰੂ ਅਕਾਲ ਪੁਰਖ ਦਾ ਮੰਦਰ ਹੈ। ਇਸ ਸਰੀਰ ਰੂਪੀ ਮੰਦਰ ਵਿਚ ਮਹਾਨ ਸੂਖਸ਼ਮ ਤੇ ਨਿਰਮਲ ਕੁੰਡ ਹੈ, ਜਿਸ ਅੰਦਰ ਨਿਰੰਕਾਰ ਵਾਹਿਗੁਰੂ ਦਾ ਨਿਵਾਸ ਹੈ। ਉਸ ਦੀ ਪਾਵਨ ਛੁਹ ਨਾਲ ਮਨੁੱਖੀ ਆਤਮਾ ਅੰਦਰ ਨਾਮ ਕਲਾ ਦੀ ਪੂਰਨਮਾਸ਼ੀ ਦਾ ਚੰਦ ਖਿੜਦਾ ਹੈ ਤੇ ਅੰਮ੍ਰਿਤ-ਫੁਹਾਰਾਂ ਵਰਸਦੀਆਂ ਹਨ। ਪ੍ਰਭਾਤ ਤੇ 'ਭਿੰਨੀ ਰੈਣੜੀਏ ਚਮਕਣ ਤਾਰੇ' ਦੇ ਸੁਭਾਗੇ ਭਿੰਨੀਆਂ ਘੜੀਆਂ ਦੇ ਸਮੇਂ ਅਜਿਹੇ ਗੁਰੂ ਪਿਆਰੇ ਸਿਮਰਨ ਵਿਚ ਜੁੱਟ ਕੇ ਅਕਾਲ ਪੁਰਖ ਨਾਲ ਜੁੜ ਜਾਂਦੇ ਹਨ ਤੇ ਇਸ ਸਿਮਰਨ ਦੇ ਮਾਨ ਸਰੋਵਰ ਅੰਦਰ ਚੁੱਭੇ ਲਾਉਂਦੇ ਹਨ, ਪ੍ਰੰਤੂ ਇਸ ਗੁਪਤ ਘੁੰਡੀ ਦੀ ਸੋਝੀ, ਇਸ ਦਾ ਗਿਆਨ, ਇਕ ਦੈਵੀ ਅਮੋਲਕ ਬਖ਼ਸ਼ਸ਼ ਦੁਆਰਾ ਹੀ ਭਾਗਾਂ ਵਾਲਿਆਂ ਨੂੰ ਸੰਤ ਸੰਗਤ, ਸਾਧ ਸੰਗਤ ਰਾਹੀਂ ਪ੍ਰਾਪਤ ਹੁੰਦਾ ਹੈ। ਕਿਉਂਕਿ ਸੰਤਾਂ ਮਹਾਂਪੁਰਖਾਂ ਦੇ ਨਿਰਮਲ

ਹਿਰਦਿਆਂ ਅੰਦਰ ਹੀ ਇਸ ਅੰਤ੍ਰੀਵ ਬਖ਼ਸ਼ਸ਼ ਜਾਂ ਰਮਜ਼ ਦਾ ਡੇਰਾ ਤੇ ਪੂਰਨ ਗਿਆਨ ਹੁੰਦਾ ਹੈ, ਜੋ ਨਾਮ-ਸਿਮਰਨ ਦੀ ਆਪ ਘਾਲ ਕਮਾਈ ਕਰਦੇ ਹਨ ਤੇ ਆਪਣੇ ਨਿਕਟਵਰਤੀ ਗੁਰਸਿੱਖਾਂ ਸੇਵਕਾਂ ਨੂੰ ਨਾਮ-ਸਿਮਰਨ ਦੀ ਕਮਾਈ ਕਰਵਾ ਕੇ ਉਸ ਅਕਾਲ ਪੁਰਖ ਨਾਲ ਜੋੜ ਦਿੰਦੇ ਹਨ। ਅਜਿਹੇ ਸੰਤਾਂ ਮਹਾਂਪੁਰਖਾਂ ਦੇ ਦਰਸ਼ਨਾਂ, ਰਸਨਾ ਦੇ ਉਚਾਰਨ ਅਤੇ ਨੇਤਰਾਂ ਵਿੱਚੋਂ ਕਲਾ ਦੀਆਂ ਕਿਰਨਾਂ ਵਰਸਦੀਆਂ ਹਨ ਤੇ ਉਨ੍ਹਾਂ ਦੀ ਪਾਵਨ ਛੁਹ ਪਾਰਸ ਵਾਂਗ ਮਨੁੱਖੀ ਜੀਵਨ ਨੂੰ ਪਵਿੱਤਰ ਬਣਾ ਦਿੰਦੀ ਹੈ:

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੩॥**

*(ਵਡਹੰਸੁ ਮ: ੫, ਅੰਗ ੫੭੭)*

ਅਜਿਹੇ ਗੁਰਮੁਖਾਂ ਦੇ ਜੀਵਨ ਵਿਚ ਹੇਠ ਲਿਖੇ ਅਨੁਸਾਰ ਤਬਦੀਲੀਆਂ ਆਉਂਦੀਆਂ ਹਨ:

੧. ਸਿਮਰਨ ਭਜਨ ਕਰਨ ਤੋਂ ਪਹਿਲਾਂ, ਗੁਰੂ ਪਿਆਰਿਆਂ ਦੇ ਹਿਰਦੇ ਅੰਦਰ ਸ਼ੁਭ ਇੱਛਾਵਾਂ ਪ੍ਰਗਟ ਹੁੰਦੀਆਂ ਹਨ ਤੇ ਉਹ ਸੰਸਾਰ ਦੇ ਝੂਠੇ ਕਾਰਾਂ-ਵਿਹਾਰਾਂ ਵੱਲੋਂ ਹਟ ਕੇ ਸਾਧ ਸੰਗਤ ਕਰਦੇ ਹਨ।

੨. ਸਾਧ ਸੰਗਤ ਕਰਨ ਨਾਲ ਮਨ 'ਤੇ ਅਸਰ ਹੋਣ ਨਾਲ ਮਨ, ਗੁਰਬਾਣੀ ਪੜ੍ਹਨ ਤੇ ਸਿਮਰਨ ਕਰਨ ਵੱਲ ਪ੍ਰੇਰਿਆ ਜਾਂਦਾ ਹੈ।

੩. ਸਿਮਰਨ ਕਰਨ ਨਾਲ ਸੰਸਾਰਕ, ਵਿਹਾਰਕ ਤੇ ਵਿਸ਼ੇ ਆਦਿ ਭੋਗਣ ਦੀਆਂ ਵਾਸ਼ਨਾਵਾਂ ਦਾ ਅਸਰ ਘਟਦਾ ਜਾਂਦਾ ਹੈ ਤੇ ਵਾਹਿਗੁਰੂ ਅਕਾਲ ਪੁਰਖ ਨਾਲ ਪ੍ਰੀਤ ਵਧਦੀ ਜਾਂਦੀ ਹੈ।

੪. ਸਿਮਰਨ ਭਜਨ ਕਰਨ, ਗੁਰਬਾਣੀ ਪੜ੍ਹਨ, ਕੀਰਤਨ ਸੁਣਨ, ਸਾਧ ਸੰਗਤ ਵਿਚ ਗੁਰਬਾਣੀ ਦੀਆਂ ਵਿਚਾਰਾਂ ਸੁਣਨ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਤੇ ਇਸ ਤਰ੍ਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਅਸਰਾਂ ਦੀ ਨਵਿਰਤੀ ਹੁੰਦੀ ਜਾਂਦੀ ਹੈ ਤੇ ਸੰਸਾਰਕ ਵਸਤੂਆਂ, ਮਾਇਕ ਪਦਾਰਥਾਂ, ਮਾਇਆ, ਪੁੱਤਰਾਂ, ਧੀਆਂ, ਸੰਪਤੀ ਆਦਿ ਵੱਲੋਂ ਪਿਆਰ ਘਟਦਾ ਜਾਂਦਾ ਹੈ ਅਤੇ ਅਕਾਲ ਪੁਰਖ ਨਾਲ ਪ੍ਰੀਤ ਵਧਦੀ ਜਾਂਦੀ ਹੈ।

੫. ਇਸ ਤਰ੍ਹਾਂ ਬ੍ਰਹਮ ਗਿਆਨੀ ਦੀ ਅਵਸਥਾ ਆਉਂਦੀ ਹੈ, ਜਿਸ ਨਾਲ ਸੰਸਾਰਕ ਆਸ਼ਾਵਾਂ, ਵਾਸ਼ਨਾਵਾਂ ਦਾ ਤਿਆਗ, ਆਪਣੇ ਆਪੇ ਦੀ ਸੋਝੀ, ਆਪੇ ਦਾ ਤਿਆਗ, ਸੰਸਾਰਕ ਬੰਧਨਾਂ ਤੋਂ ਛੁਟਕਾਰਾ ਪਾ ਕੇ ਅਜਿਹੇ ਗੁਰਮੁਖ ਜੀਵਨ-ਮੁਕਤਿ ਹੋ ਜਾਂਦੇ ਹਨ। ਉਹ ਸਤਿਗੁਰੂ ਸੱਚੇ ਪਾਤਿਸ਼ਾਹ ਦੇ ਭਾਣੇ ਵਿਚ ਚੱਲਦੇ ਹਨ ਕਿਉਂਕਿ ਨਾਮ ਦੇ ਜਪਣ ਨਾਲ ਉਹ ਸੱਚ ਦੇ ਧਾਰਨੀ ਹੋ ਕੇ ਵੱਡੀ ਤੋਂ ਵੱਡੀ ਅਧਿਆਤਮਿਕ ਅਵਸਥਾ ਦੀ ਪੱਧਰ

'ਤੇ ਅੱਪੜ ਜਾਂਦੇ ਹਨ, ਜਿਥੇ ਦੁਖ-ਸੁਖ ਉਨ੍ਹਾਂ ਨੂੰ ਸਮਸਰ ਜਾਪਦੇ ਹਨ, ਇਸ ਅਵਸਥਾ ਨੂੰ ਸਤਿਗੁਰਾਂ ਮੋਖ ਜਾਂ ਜੀਵਨ-ਮੁਕਤਿ ਕਿਹਾ ਹੈ। ਇਥੇ ਪੁੱਜ ਕੇ ਅਜਿਹੀ ਅਵਸਥਾ ਦਾ ਮਨੋਰਥ ਕਿਸੇ ਦੁਨਿਆਵੀ ਸੁਖ ਦੀ ਪ੍ਰਾਪਤੀ ਨਹੀਂ ਹੁੰਦਾ, ਨਾ ਹੀ ਕੋਈ ਜ਼ੁੰਮੇਵਾਰੀਆਂ ਦਾ ਮੁੱਕ ਜਾਣਾ ਹੁੰਦਾ ਹੈ। ਇਸ ਦਾ ਮਨੋਰਥ ਸਵਰਗ ਆਦਿ ਦੇ ਸੁਖ ਵੀ ਨਹੀਂ, ਸਗੋਂ ਮੋਖ ਵਧੇਰੇ ਜ਼ੁੰਮੇਵਾਰੀਆਂ ਦਾ ਪ੍ਰਤੀਕ ਹੈ। ਇਸ ਨਾਲ ਜਗਤ-ਸੇਵਾ ਦੇ ਰਾਹ 'ਤੇ ਤੁਰਨਾ ਹੈ। ਜਿਵੇਂ ਚੰਦ, ਸੂਰਜ, ਹਵਾ ਆਦਿ ਸਭ ਨੂੰ ਇੱਕੋ ਜਿਹਾ ਸੁਖ ਦਿੰਦੇ ਹਨ, ਇਵੇਂ ਮੋਖ ਪਦ ਦੀ ਪ੍ਰਾਪਤੀ ਨਾਲ ਅਜਿਹਾ ਗੁਰਮੁਖ ਮਾਨਸਿਕ ਰੋਗ ਕੱਟ ਕੇ ਸੁਖੀ ਹੋ ਜਾਂਦਾ ਹੈ। ਤੰਗਦਿਲੀ, ਤੁਅਸੱਬੀ ਤੇ ਕਾਮ ਆਦਿਕ ਵਿਕਾਰਾਂ ਤੋਂ ਉਹ ਛੁਟਕਾਰਾ ਪਾ ਲੈਂਦਾ ਹੈ। ਅਰਥਾਤ:

**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥**
**ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥**

*(ਆਸਾ ਮ: ੫, ਅੰਗ ੩੭੯)*

**ਕਾਮੁ ਕ੍ਰੋਧੁ ਲੋਭੁ ਛੋਡੀਐ ਦੀਜੈ ਅਗਨਿ ਜਲਾਇ ॥**
**ਜੀਵਦਿਆ ਨਿਤ ਜਾਪੀਐ ਨਾਨਕ ਸਾਚਾ ਨਾਉ ॥**

*(ਵਾਰ ਗੂਜਰੀ ਮ: ੫, ਅੰਗ ੫੧੯)*



**ਕਹਤ ਕਬੀਰ ਪੰਚ ਜੋ ਚੂਰੇ ॥**
**ਤਿਨ ਤੇ ਨਾਹਿ ਪਰਮ ਪਦੁ ਦੂਰੇ ॥**

*(ਆਸਾ ਕਬੀਰ ਜੀ, ਅੰਗ ੪੭੮)*

**ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ॥**
**ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥**
**ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ,**
**ਤਜਿ ਪਿਆਸ ਆਸ ਰਾਮ ਲਿਵ ਲਾਵੈ ॥**
**ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥**

*(ਵਾਰ ਮਾਝ, ਮ: ੪, ਅੰਗ ੧੪੧)*

**ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥**
**ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥**

*(ਵਡਹੰਸੁ ਮ: ੩, ਅੰਗ ੫੭੦)*

ਇਸ ਤਰ੍ਹਾਂ ਦੀ ਰਹਿਣੀ-ਸਹਿਣੀ ਵਾਲੇ ਮਹਾਂਪੁਰਖ:

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥**

*(ਗਉੜੀ ਸੁਖਮਨੀ ਮ: ੫, ਅੰਗ ੨੯੨-੯੩)*

੬. ਸੋਹਣੇ ਗੁਣਾਂ, ਵਸਫਾਂ, ਨੇਕੀਆਂ ਦੇ ਹੋਣ ਕਰਕੇ ਹੀ ਨਾਮ ਜਪਿਆ ਜਾਂਦਾ ਹੈ। ਸਿਰ ਨੇਕੀਆਂ ਦੇ ਨੇਕੀ ਨਾਮ ਹੈ, ਜੋ ਇਸ ਟਕਸਾਲ ਵਿਚ ਘੜੀਦਾ ਹੈ। ਸਭ ਗੁਣ ਅਕਾਲ ਪੁਰਖ ਦੇ ਹਨ, ਬੰਦਾ ਔਗੁਣਾਂ ਨਾਲ ਭਰਿਆ ਹੈ :

**ਸਭਿ ਗੁਣ ਤੇਰੇ ਮੈ ਨਾਹੀ ਕੋਇ॥** *(ਜਪੁ ਜੀ, ਅੰਗ ੪)*

ਨਾਮ ਮਨ ਦੀਆਂ ਮੈਲਾਂ ਦੂਰ ਕਰਦਾ ਹੈ। ਨਾਮ ਦੂਈ-ਦਵੈਖ ਦੇ ਲੱਗੇ ਦਾਗ ਅੰਦਰੋਂ ਧੋ ਦਿੰਦਾ ਹੈ। ਨਾਮ ਹੀ ਜੀਵ ਨੂੰ ਅਕਾਲ ਪੁਰਖ ਤਕ ਪਹੁੰਚਾਉਣ ਵਿਚ ਸਹਾਇਤਾ ਕਰਦਾ ਹੈ। ਪਾਠ, ਪੂਜਾ, ਰੋਜ਼ਾ, ਨਮਾਜ਼ ਤਾਂ ਹੀ ਸ਼ੁਭ ਹਨ ਜੇ ਇਨ੍ਹਾਂ ਰਾਹੀਂ ਨਾਮ ਅੰਦਰ ਵੱਸ ਜਾਵੇ ਤੇ ਜੀਵ ਸੱਚ ਦਾ ਧਾਰਨੀ ਹੋ ਜਾਵੇ। ਜੇ ਅਜਿਹਾ ਨਹੀਂ ਹੋ ਸਕਿਆ ਤਾਂ ਅਜਿਹੀਆਂ ਕਿਰਿਆਵਾਂ ਬਥੇਰੇ ਕਰਦੇ ਹਨ, ਜੋ ਬਿਨਾਂ ਨਾਮ ਦੇ ਕੂੜੇ ਹਨ ਤੇ ਅਕਾਲ ਪੁਰਖ ਦੇ ਹੁਕਮ ਵਿਚ ਨਾ ਰਹਿਣ ਕਾਰਨ ਜ਼ੋਰ, ਜ਼ੁਲਮ, ਧੱਕੇ, ਹੱਕ ਮਾਰਨੇ, ਫ਼ਰੇਬ ਕਰਨੇ ਆਦਿ ਕੰਮਾਂ ਵਿਚ ਲੱਗੇ ਹੋਏ ਹਨ।

ਸੋ, ਇਨ੍ਹਾਂ ਅਵਸਥਾਵਾਂ ਅਨੁਸਾਰ ਹਰ ਜੀਵ ਨੂੰ ਆਪੇ ਬਾਰੇ ਪਰਖ ਕਰ ਲੈਣੀ ਬਣਦੀ ਹੈ, ਤਾਂ ਜੋ ਆਪਣੀ ਅਵਸਥਾ ਦਾ ਪਤਾ ਲੱਗ ਸਕੇ ਤੇ ਘਾਟ ਦੀ ਪੂਰਤੀ ਹੋ ਸਕੇ।



ਪ੍ਰਾਣਾਂ ਦੇ ਆਧਾਰ 'ਤੇ, ਜਿਨ੍ਹਾਂ ਗੁਰਮੁਖਾਂ ਮਹਾਂਪੁਰਖਾਂ ਦੇ ਸਰੀਰਾਂ ਅੰਦਰ ਸਿਮਰਨ ਚੱਲ ਰਿਹਾ ਹੈ, ਉਸ ਬਾਰੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਕੋਰੀ ਕੋ ਕਾਹੂ ਮਰਮੁ ਨ ਜਾਨਾਂ॥**
**ਸਭੁ ਜਗੁ ਆਨਿ ਤਨਾਇਓ ਤਾਨਾਂ॥੧॥ਰਹਾਉ॥**
**ਜਬ ਤੁਮ ਸੁਨਿ ਲੇ ਬੇਦ ਪੁਰਾਨਾਂ॥**
**ਤਬ ਹਮ ਇਤਨਕੁ ਪਸਰਿਓ ਤਾਨਾਂ॥੧॥**
**ਧਰਨਿ ਅਕਾਸ ਕੀ ਕਰਗਹ ਬਨਾਈ॥**
**ਚੰਦੁ ਸੂਰਜੁ ਦੁਇ ਸਾਥ ਚਲਾਈ॥੨॥**
**ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ॥**
**ਜੋਲਾਹੇ ਘਰੁ ਅਪਨਾ ਚੀਨ੍ਾਂ ਘਟ ਹੀ ਰਾਮੁ ਪਛਾਨਾਂ॥੩॥**
**ਕਹਤੁ ਕਬੀਰੁ ਕਾਰਗਹ ਤੋਰੀ॥**
**ਸੂਤੈ ਸੂਤ ਮਿਲਾਏ ਕੋਰੀ॥੪॥੩॥੩੬॥** *(ਆਸਾ ਕਬੀਰ ਜੀ, ਅੰਗ ੪੮੪)*

ਭਗਤ ਕਬੀਰ ਜੀ ਪੰਡਿਤ ਲੋਕਾਂ ਨੂੰ ਕਹਿੰਦੇ ਹਨ ਕਿ ਜੇ ਉਨ੍ਹਾਂ ਨੇ ਵੇਦ ਪੁਰਾਨ ਆਦਿ ਦੇ ਪਸਾਰੇ ਸੁਣ ਲਏ ਹਨ ਤਾਂ (ਭਗਤ ਕਬੀਰ ਜੀ) ਨੇ ਵੀ, ਸੰਸਾਰ ਰੂਪੀ ਤਾਣੀ ਵਿਚ ਅਸਲ ਜੁਲਾਹੇ ਭਾਵ ਵਾਹਿਗੁਰੂ ਵੱਲੋਂ ਜੋ ਤਾਣਾ ਤਣਿਆ ਹੋਇਆ ਹੈ, ਇਸ ਤਾਣੀ ਤਣਨ ਵਾਲੇ ਦਾ ਪਸਾਰਾ ਪਛਾਣ ਲਿਆ ਹੈ।

ਕਿਉਂਕਿ ਅਸਲ ਜੁਲਾਹੇ ਰੂਪੀ ਵਾਹਿਗੁਰੂ ਦਾ ਕਿਸੇ ਨੇ ਭੇਦ ਨਹੀਂ ਪਾਇਆ, ਜਿਸ ਨੇ ਸਾਰੇ ਜਗਤ ਨੂੰ ਤਾਣੀ ਵਿਚ ਲਿਆ ਤਣਿਆ ਹੈ। ਭਗਤ ਕਬੀਰ ਜੀ ਪੰਡਿਤ ਲੋਕਾਂ ਨੂੰ ਕਹਿ ਰਹੇ ਹਨ ਕਿ ਉਨ੍ਹਾਂ ਨੇ ਤਾਂ ਵੇਦ ਪੁਰਾਨ ਪੜ੍ਹ ਕੇ ਵੀ ਅਕਾਲ ਪੁਰਖ ਦੇ ਭੇਦਾਂ ਨੂੰ ਨਹੀਂ ਜਾਣਿਆ ਪਰ ਅਸੀਂ ਇਸ ਤਾਣੀ ਦੇ ਤਾਣੇ ਦੇ ਤਣਦਿਆਂ ਉਸ ਵਾਹਿਗੁਰੂ ਰੂਪੀ ਜੁਲਾਹੇ ਨੂੰ ਚੰਗੀ ਤਰ੍ਹਾਂ ਜਾਣ ਲਿਆ ਹੈ ਤੇ ਇਸ ਤਰ੍ਹਾਂ ਧਰਤੀ ਤੇ ਆਕਾਸ਼ ਦੇ ਵਿਚਾਲੇ ਨੂੰ ਅਸੀਂ ਖੱਡੀ ਦਾ ਅੱਡਾ ਬਣਾਇਆ ਹੈ, ਭਾਵ ਨਾਭੀ ਤੇ ਦਸਵੇਂ ਦੁਆਰ ਦਾ ਮੰਝਲਾ ਹਿੱਸਾ ਆਪਣੀ ਤਾਣੀ ਪਸਾਰਨ ਦਾ ਅੱਡਾ ਬਣਾਇਆ ਹੋਇਆ ਹੈ, ਅਰਥਾਤ ਮੇਰ ਦੰਡ, ਰੀੜ੍ਹ ਦੀ ਹੱਡੀ:

**ਚੰਦੁ ਸੂਰਜੁ ਦੁਇ ਸਾਥ ਚਲਾਈ॥** *(ਆਸਾ ਕਬੀਰ ਜੀ, ਅੰਗ ੪੮੪)*

ਨਾਮ ਪ੍ਰਾਣ ਧਾਰਾਂ ਦੀਆਂ ਨਾਲੀਆਂ (ਇੜਾ, ਪਿੰਗਲਾ ਆਦਿਕ) ਖੱਬੇ ਚੰਦ, ਸੱਜੇ ਸੂਰਜ ਨਾੜੀਆਂ ਰੀੜ੍ਹ ਦੀ ਹੱਡੀ ਮੇਰ ਦੰਡ ਦੇ ਨਾਲ ਨਾਲ ਹੀ ਚਲਾਈਆਂ ਹਨ। ਇਸ ਤਰ੍ਹਾਂ ਰੀੜ੍ਹ ਦੀ ਹੱਡੀ ਨਾਲ ਜਾ ਰਹੀ ਸੁਖਮਨਾ ਨਾੜੀ ਨਾਲ ਇੜਾ ਪਿੰਗਲਾ ਦਾ ਸੰਬੰਧ ਜੋੜ ਕੇ, ਸੱਜੇ ਖੱਬੇ ਵਗ ਰਹੀ ਬਾਦ (ਪੌਣ) ਨੂੰ ਇਕਸਾਰ ਕੀਤਾ ਹੈ। ਸਮ ਭਾਵ ਵਿਚ ਸੁਖਮਨਾ ਮਾਤਰ ਵਿਚ ਚੱਲਣ ਵਾਲੀ ਤਹ (ਤਿਸ) ਵਿਖੇ ਹੀ ਤਾਂਤੀ (ਤੰਦਾਂ) ਵਾਲੀ ਇਸ ਤਾਣੀ ਵਿਖੇ ਉਸ ਜੁਲਾਹੇ ਪ੍ਰਾਣਪਤੀ ਅੰਤਰ-ਆਤਮਾ ਰੂਪ ਹੋ ਰਹੇ ਦਾ ਮਨ ਮੰਨ ਰਿਹਾ ਹੈ। ਬਸ, ਇਸ ਭੇਦ ਨੂੰ ਸਮਝ ਕੇ ਸਹਜ ਘਾਟ, ਸੁਖਮਨਾ ਦੇ ਘਾਟ ਨੂੰ ਉਕਤ ਜੁਲਾਹੇ, ਅੰਤਰ-ਆਤਮੇ ਦਾ ਘਰ, (ਮੈਂ ਜੁਲਾਹੇ ਨੇ ਭੀ) ਆਪਣਾ ਘਰ ਪਛਾਣ ਲਿਆ ਹੈ ਅਰ ਇਥੇ ਸਰੀਰ ਅੰਦਰ ਹੀ ਵੱਸ ਰਹੇ ਰਾਮ (ਰਮ ਰਹੇ ਪਰਮਾਤਮਾ) ਨੂੰ ਸਰਬ ਦਾ ਆਪਾ ਰੂਪ ਹੋਇਆ ਪਛਾਣਿਆ ਹੈ। ਭਗਤ ਕਬੀਰ ਜੀ ਆਖ ਰਹੇ ਹਨ ਕਿ ਅਸਲ ਵਿਚ ਇਹ ਕਾਰ (ਕੂੱਚ) ਇਸ ਖੱਡੀ ਰਾਹੀਂ ਗਹ (ਫੜ) ਤੋਰੀ ਹੈ। ਉਂਜ ਮੈਂ ਜੁਲਾਹਾ, ਸੂਤੇ ਸੂਤ ਆਪਣੀ ਅੰਤਰੀਵੀ ਤਾਰ, (ਅੰਤਰ-ਆਤਮੇ) ਪਰਮਾਤਮਿਕ ਤਾਰ ਵਿਚ ਮਿਲਾਉਂਦਾ ਰਹਿੰਦਾ ਹਾਂ, ਅਰਥਾਤ ਸਿਮਰਨ ਰਾਹੀਂ ਲਿਵ ਲਾਈ ਰੱਖਦਾ ਹਾਂ। ਇਸ ਪ੍ਰਥਾਇ ਭਗਤ ਕਬੀਰ ਜੀ ਹੋਰ ਫ਼ੁਰਮਾ ਰਹੇ ਹਨ:

**ਸੋਮਵਾਰਿ ਸਸਿ ਅੰਮ੍ਰਿਤੁ ਝਰੈ॥**
**ਚਾਖਤ ਬੇਗਿ ਸਗਲ ਬਿਖ ਹਰੈ॥**
**ਬਾਣੀ ਰੋਕਿਆ ਰਹੈ ਦੁਆਰ॥**
**ਤਉ ਮਨੁ ਮਤਵਾਰੋ ਪੀਵਨਹਾਰ॥** *(ਗਉੜੀ ਕਬੀਰ ਜੀ, ਅੰਗ ੩੪੪)*

ਭਾਵ, ਸਰੀਰ ਦੇ ਤਿਹੱਡੇ (ਦੋਹਾਂ ਲੱਤਾਂ, ਚੂਲਿਆਂ ਤੇ ਰੀੜ੍ਹ ਦੀ ਹੱਡੀ ਦੇ ਜੋੜ ਦੀ ਥਾਂ) ਤੋਂ ਲੈ ਕੇ ਸੁਖਮਨਾ ਨਾੜੀ ਦੇ ਇੜਾ ਪਿੰਗਲਾ ਦੀ ਸੰਧੀ ਪਾਉਣ ਦੇ

ਟਿਕਾਣੇ ਤਕ ਗਈ ਰੀੜ੍ਹ ਦੀ ਹੱਡੀ ਨੂੰ ਮੇਰ ਦੰਡ ਕਹੀਦਾ ਹੈ, ਜਿਸ ਦੇ ਥੱਲੇ ਦੇ ਸਿਰੇ ਮੂਲ ਦੁਆਰ (ਮੂਲਧਾਰ) ਚੱਕਰ ਵਿਖੇ ਸੂਰਜ ਦਾ ਵਾਸਾ ਮੰਨਿਆ ਗਿਆ ਹੈ ਅਤੇ ਉਪਰ ਸਿਰ ਵਾਲੀ ਥਾਂ (ਤਾਲੂ ਦੇ ਅੰਤਰੀਵੀ ਖੱਡੇ ਦੇ ਟਿਕਾਣੇ) ਜਿਥੇ ਕਿ ਸਹਸ ਦਲ ਕਮਲ ਦਾ ਨਿਵਾਸ ਹੈ, ਉਸ ਵਿਖੇ ਚੰਦਰਮਾ ਦਾ ਵਾਸਾ ਮੰਨਿਆ ਗਿਆ ਹੈ। ਚੰਦਰਮਾ ਵਿੱਚੋਂ ਅੰਮ੍ਰਿਤ ਦੀ ਧਾਰਾ ਲਗਾਤਾਰ ਖੱਬੀ ਸੁਰ ਰਾਹੀਂ ਹੇਠਾਂ ਨੂੰ ਟਪਕਦੀ ਹੈ, ਜੋ ਜੀਵਨ ਦੇ ਅਮਰ ਬਨਾਉਣ ਦਾ ਕਾਰਨ ਮੰਨੀ ਗਈ ਹੈ। ਪਰ ਇਹ ਅੰਮ੍ਰਿਤ ਰਸ ਪ੍ਰਾਣੀ ਨੂੰ ਪੀਣਾ ਨਹੀਂ ਮਿਲਦਾ, ਕਿਉਂਕਿ ਇਸ ਨੂੰ ਸੁਖਮਨਾ ਦੇ ਮੂਲ ਵਿਖੇ ਵੱਸਣਹਾਰੀ ਕੁੰਡਲੀ (ਸਰਪਨੀ ਨਾੜੀ) ਹੀ ਪੀ ਜਾਇਆ ਕਰਦੀ ਹੈ। ਸੂਰਜ ਵਿੱਚੋਂ ਵੀ ਧਾਰਾ ਪ੍ਰਗਟ ਹੋ ਕੇ ਸੱਜੀ ਸੁਰ ਰਾਹੀਂ ਉਪਰ ਨੂੰ ਚੜ੍ਹਦੀ ਹੈ, ਜੋ ਅਮਰ ਜੀਵਨ ਦੀ ਭਾਰੀ ਵਿਰੋਧੀ ਮੰਨੀ ਗਈ ਹੈ। ਇਸ ਤਰ੍ਹਾਂ ਦਾ ਪਰਸਪਰ ਵਿਰੋਧ ਪਰਵਾਹ ਜਾਰੀ ਰਹਿਣ ਕਾਰਨ ਜੀਵ ਲਈ ਜਨਮ-ਮਰਨ ਦਾ ਕਾਰਨ ਬਣਿਆ ਰਹਿੰਦਾ ਹੈ। ਸੋ ਜੇਕਰ ਰਸਨਾ ਉਲਟ ਕੇ ਇਸ ਲਗਾਤਾਰ ਪਰਵਾਹ ਦਾ ਦੁਆਰਾ (ਰਸਤਾ) ਰੋਕੀ ਰੱਖਿਆ ਜਾਵੇ, ਭਾਵ ਬਾਹਰਲੇ ਸਵਾਦਾਂ ਦੇ ਬੇ-ਅਰਥ, ਵਾਦ-ਵਿਵਾਦਾਂ ਵੱਲੋਂ ਅੰਦਰ ਨੂੰ ਹੋਈ ਉਲਟੀ ਰਸਨਾ ਉਸ ਚੰਦਰਮਾ ਅੰਮ੍ਰਿਤ-ਰਸ ਨੂੰ ਆਪ ਪੀਣ ਲੱਗ ਜਾਇਆ ਕਰਦੀ ਹੈ, ਜਿਸ ਕਰਕੇ ਉਸ ਸੂਰਜ ਦੀ ਧਾਰਾ ਦਾ ਮਾਰੂ ਅਸਰ ਉਕਤ ਸਰਪਨੀ ਨਾੜੀ ਦੀ ਵਿਹੁ ਮੌਤ ਦਾ ਕਾਰਨ ਨਹੀਂ ਹੋ ਸਕਦੀ। ਇਉਂ ਅੰਮ੍ਰਿਤ ਦੇ ਸਵਾਦ ਨਾਲ ਮਨ ਮਗਨ ਹੋਇਆ ਰਹਿੰਦਾ ਹੈ ਤੇ ਜੀਵ ਨੂੰ ਅਮਰ ਪਦਵੀ ਪ੍ਰਾਪਤ ਹੋ ਜਾਂਦੀ ਹੈ। ਇਸ ਸਾਧਨ ਨਾਲ ਜੋਗੀ ਜਨ ਅਮਰ ਪਦ ਨੂੰ ਮਾਣਿਆ ਕਰਦੇ ਹਨ, ਭਾਵ ਮੂੰਹ ਬੰਦ ਕਰ ਕੇ ਦੰਦਾਂ ਨਾਲ ਦੰਦ ਮਿਲਾ ਕੇ ਜੀਭ ਨੂੰ ਤਾਲੂ ਨਾਲ ਲਾਈ ਰੱਖਿਆਂ ਦੋਵਾਂ ਨੱਕ ਦੀਆਂ ਸਾਂਝੀਆਂ ਸੁਰਾਂ ਰਾਹੀਂ ਸਵਾਸਾਂ ਨਾਲ ਨਾਮ ਜਪਦਿਆਂ ਇਹ ਯੋਗ ਸਾਧਨਾ ਕਰਦੇ ਹਨ। ਪਰ ਗੁਰਮਤਿ ਅਨੁਸਾਰ ਗੁਰਮੁਖ ਪਿਆਰੇ ਨਾਮ ਰਸੀਏ ਸਿਮਰਨ ਭਜਨ ਦੀ ਘਾਲ ਕਮਾਈ ਉਪਰੰਤ ਗੁਰੂ ਕਿਰਪਾ ਦੁਆਰਾ, ਜਦੋਂ ਸ਼ਬਦ-ਸੁਰਤਿ ਨਾਲ ਉਨ੍ਹਾਂ ਦਾ ਮੇਲ ਹੋ ਜਾਂਦਾ ਹੈ ਤਾਂ ਇਸ ਨਾਮ ਰੂਪੀ ਅੰਮ੍ਰਿਤ ਦਾ ਰਸ ਸਦੀਵੀ ਤੌਰ 'ਤੇ ਚੱਖਦੇ ਰਹਿੰਦੇ ਹਨ। ਏਸੇ ਸੰਬੰਧ ਵਿਚ ਭਗਤ ਕਬੀਰ ਜੀ ਫ਼ੁਰਮਾ ਰਹੇ ਹਨ:

**ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥**
**ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥**

*(ਆਸਾ ਕਬੀਰ ਜੀ, ਅੰਗ ੪੮੦)*

ਸਤਿਗੁਰਾਂ ਵੀ ਬਾਣੀ ਵਿਚ ਫ਼ੁਰਮਾਨ ਕੀਤਾ ਹੈ:

**ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ॥**

*(ਰਾਮਕਲੀ ਮ: ੧, ਅੰਗ ੯੭੭)*

ਅਰਥਾਤ, ਪ੍ਰਾਣਾਂ ਨੂੰ ਜੋ ਸਵਾਸ ਪੁੜ ਸਵਾਸ ਦੇ ਰੂਪ ਵਿਚ ਜੀਵ ਦੇ ਸਰੀਰ ਵਿਚ ਮਰਯਾਦਾ ਬੱਧ ਕਰ ਰੱਖਿਆ ਹੈ, ਨਾਭ ਕਮਲ ਵਿਖੇ ਪ੍ਰਾਣਾਂ ਦਾ ਸੋਮਾ, ਮੂਲ-ਦੁਆਰੋਂ ਆਰੰਭ ਹੋਇਆ ਕੁਦਰਤ ਨੇ ਥਾਪਿਆ ਹੈ ਅਤੇ ਐਨ ਉਸੇ ਟਿਕਾਣੇ, ਜਿਥੇ ਕਿ ਸਰੀਰ ਅੰਦਰੋਂ ਪ੍ਰਾਣ ਉਤਾਂਹ ਨੂੰ ਉੱਠਦਾ ਹੈ, ਸਰਪਨੀ ਦੇ ਆਕਾਰ ਵਿਚ ਹਰਕਤ ਕਰਨ ਵਾਲੀ ਇਕ ਸ਼ਕਤੀ ਨਾੜੀ ਸੱਚਮੁੱਚ ਹੀ ਕੁੰਡਲੀ ਮਾਰ ਕੇ ਬੈਠੀ ਰਹਿੰਦੀ ਹੈ, ਜੋ ਆਪਣੀ ਗਰਮਾਇਸ਼ ਨਾਲ ਮਨੁੱਖ ਦੇ ਅਮਰੀ ਜੀਵਨ ਨੂੰ ਭੱਖਛਨ ਕਰਦੀ ਰਹਿੰਦੀ ਹੈ। ਪਰ ਸਵਾਸ ਸਵਾਸ ਨਾਮ-ਸਿਮਰਨ ਦੇ ਦੰਡ ਰਾਹੀਂ ਜਦ ਇਸ ਉਪਰ ਲਗਾਤਾਰ ਚੋਟਾਂ ਪੈਂਦੀਆਂ ਹਨ ਤਾਂ ਇਸ ਦੇ ਵੱਲ ਆਪਣੇ ਆਪ ਖੁੱਲ੍ਹ ਜਾਂਦੇ ਹਨ ਤੇ ਆਪ-ਮੁਹਾਰੇ ਉਪਰ ਨੂੰ ਚਾਲੇ ਪਾ ਜਾਂਦੀ ਹੈ। ਗੁਰੂ ਮਹਾਰਾਜ ਤੇ ਇਸ ਸ਼੍ਰੇਣੀ ਦੇ ਸੰਤਾਂ ਭਗਤਾਂ ਨੇ ਸਵਾਸ-ਸਵਾਸ ਸਿਮਰਨ ਨਾਮੁ ਜਾਪੁ ਦੁਆਰਾ ਹੀ ਇਸ ਤੋਂ ਖ਼ਲਾਸੀ ਕਰਵਾਈ ਹੈ, ਅਰਥਾਤ ਇਸ ਸਰਪਨੀ ਨੂੰ ਮਾਰਿਆ ਹੈ, ਜੋ ਨਿਰਮਲ ਜਲ, ਸਵੱਛ ਹਿਰਦਿਆਂ 'ਤੇ ਬੈਠੀ ਹੈ ਤੇ ਇਸ ਤਰ੍ਹਾਂ ਸਿਮਰਨ ਕਰਦਿਆਂ ਅਜਿਹੇ ਗੁਰੂ ਪਿਆਰਿਆਂ ਮਹਾਂਪੁਰਖਾਂ ਨੇ ਆਪਣੀ ਵਿਛੜੀ ਆਤਮਾ ਨੂੰ ਆਪਣੀ ਪਰਮ ਜੋਤਿ ਪਰਮਾਤਮਾ ਵਿਚ ਮੁੜ ਲੀਨ ਕਰ ਕੇ ਸਦੀਵੀ ਸੁਖ ਦੇ ਅਧਿਕਾਰੀ ਬਣਾ ਲਿਆ ਹੈ। ਪ੍ਰਭੂ-ਮੇਲ ਦੀ ਅੰਤਲੀ ਅਵਸਥਾ ਜੀਵ ਦੀ ਜੋਤਿ ਦਾ ਪ੍ਰਭੂ ਜੋਤਿ ਨਾਲ ਮਿਲ ਜਾਣਾ ਹੈ :

**ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ॥**

*(ਤੁਖਾਰੀ ਮ: ੧, ਅੰਗ ੧੧੧੧)*

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

*(ਬਿਲਾਵਲੁ ਮ: ੫, ਅੰਗ ੮੪੬)*

# ਅਕਾਲ ਪੁਰਖ ਦਾ ਮਿਲਾਪ ਕਿਵੇਂ ਹੋਵੇ ?

ਸਭ ਸੰਸਾਰ ਅਕਾਲ ਪੁਰਖ ਦਾ ਰਚਿਆ ਹੋਇਆ ਹੈ ਤੇ ਅਕਾਲ ਪੁਰਖ, ਪਰਮਾਤਮਾ, ਆਤਮਾ ਰੂਪ ਹੋ ਕੇ ਹਰ ਜੀਵ-ਜੰਤੂ ਕੁਦਰਤ ਕਾਇਨਾਤ ਵਿਚ ਤੇ ਹਰ ਹਿਰਦੇ ਅੰਦਰ ਆਪ ਬੈਠਾ ਵਿਚਰ ਰਿਹਾ ਹੈ। ਅਕਾਲ ਪੁਰਖ, ਨਿਰੰਕਾਰ, ਸਰਵ-ਵਿਆਪਕ, ਨਿਰਗੁਣ ਸਰਗੁਣ ਸਰੂਪ ਹੈ ਤੇ ਕੇਵਲ ਨਾਮ-ਸਿਮਰਨ ਦੀ ਅਭਿਆਸ ਕਮਾਈ ਦੀ ਘਾਲਣਾ ਕਰ ਕੇ ਹੀ ਉਸ ਨੂੰ ਮਿਲਿਆ ਜਾ ਸਕਦਾ ਹੈ। ਜਿਵੇਂ ਪੰਚਮ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਪੂਰੇ ਗੁਰ ਕਾ ਸੁਨਿ ਉਪਦੇਸੁ ॥**
**ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥**
**ਸਾਸਿ ਸਾਸਿ ਸਿਮਰਹੁ ਗੋਬਿੰਦ ॥**
**ਮਨ ਅੰਤਰ ਕੀ ਉਤਰੈ ਚਿੰਦ ॥**
**ਆਸ ਅਨਿਤ ਤਿਆਗਹੁ ਤਰੰਗ ॥**
**ਸੰਤ ਜਨਾ ਕੀ ਧੂਰਿ ਮਨ ਮੰਗ ॥**
**ਆਪੁ ਛੋਡਿ ਬੇਨਤੀ ਕਰਹੁ ॥**
**ਸਾਧਸੰਗਿ ਅਗਨਿ ਸਾਗਰੁ ਤਰਹੁ ॥**
**ਹਰਿ ਧਨ ਕੇ ਭਰਿ ਲੇਹੁ ਭੰਡਾਰ ॥**
**ਨਾਨਕ ਗੁਰ ਪੂਰੇ ਨਮਸਕਾਰ ॥** *(ਗਉੜੀ ਸੁਖਮਨੀ ਮ: ੫, ਅੰਗ ੨੯੫)*

ਭਾਵ, ਅਕਾਲ ਪੁਰਖ ਨੂੰ ਆਪਣੇ ਪਾਸ ਜਾਨਣਾ, ਸਵਾਸ ਸਵਾਸ ਸਿਮਰਨ ਕਰਨਾ, ਸਾਧ ਸੰਗਤ ਤੇ ਸੰਤਾਂ ਮਹਾਂਪੁਰਸ਼ਾਂ ਦੇ ਚਰਨਾਂ ਦੀ ਧੂੜ ਬਣਨਾ, ਆਪਣਾ ਹਉਮੈ ਹੰਕਾਰ ਗਵਾ ਕੇ, ਅਕਾਲ ਪੁਰਖ ਪਾਸ ਬੇਨਤੀਆਂ, ਜੋਦੜੀਆਂ ਕਰਨੀਆਂ ਤੇ ਇਸ ਤਰ੍ਹਾਂ ਇਸ ਅਗਨਿ ਸਾਗਰ ਰੂਪੀ ਸੰਸਾਰ ਤੋਂ ਤਰ ਕੇ ਪਾਰ ਹੋਣਾ। ਪੰਚਮ ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਇਸ ਤਰ੍ਹਾਂ ਨਾਮ ਸਿਮਰਨ ਦੀ ਕਮਾਈ ਕਰ ਕੇ ਪੂਰੇ ਗੁਰੂ ਦੀ ਬਖ਼ਸ਼ਸ਼ ਨਾਲ ਉਸ ਨੂੰ ਬਹੁਤ ਬਹੁਤ ਨਮਸਕਾਰ ਹੈ। ਹਰੀ ਧਨ ਨਾਮ-ਸਿਮਰਨ ਦੇ ਭੰਡਾਰ ਭਰੇ ਜਾਂਦੇ ਹਨ ਤੇ ਅਜਿਹਾ ਕਰਨ ਲਈ ਪੂਰਾ ਗੁਰੂ ਹੀ ਸਹਾਈ ਹੁੰਦਾ ਹੈ, ਜਿਸ ਤੋਂ ਬਿਨਾਂ ਅਕਾਲ ਪੁਰਖ ਨੂੰ ਮਿਲਣਾ ਸੰਭਵ ਨਹੀਂ।

ਅਸੀਂ ਸੰਸਾਰੀ ਜੀਵ ਭੁੱਲੇ ਹੋਏ ਭਟਕਦੇ ਫਿਰ ਰਹੇ ਹਾਂ। ਜੇ ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ ਉਸ ਨੂੰ ਚੇਤੇ ਵੀ ਕਰਦੇ ਹਾਂ ਤਾਂ ਅਨੇਕਾਂ ਆਸ਼ਾਵਾਂ ਮਨਸ਼ਾਵਾਂ, ਅਕਾਲ ਪੁਰਖ ਨੂੰ ਚਿੰਤਨ ਸਮੇਂ ਸਾਡੇ ਮਨ ਅੰਦਰ ਆ ਖਲੋਂਦੀਆਂ ਹਨ। ਇਥੋਂ ਤਕ ਕਿ ਸਵਰਗ, ਬੈਕੁੰਠ ਵਿਚ ਵੀ ਜਾ ਬਿਰਾਜਣ ਦੀ ਆਸ ਬਣਾ ਬੈਠਦੇ ਹਾਂ, ਪਰ ਗੁਰਮੁਖ ਪਿਆਰੇ ਤਾਂ ਇਹ ਚਾਹੁੰਦੇ ਹਨ:

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥**

*(ਦੇਵਗੰਧਾਰੀ ਮ: ੫, ਅੰਗ ੫੩੪)*

ਅਰਥਾਤ, ਵਾਹਿਗੁਰੂ ਨਾਲ ਪ੍ਰੀਤੀ ਉਪਜਣੀ ਹੀ ਸਭ ਤੋਂ ਵੱਡੀ ਬਖ਼ਸ਼ਸ਼ ਹੈ। ਸਵਰਗ ਬੈਕੁੰਠ ਦਾ ਤਾਂ ਸਾਨੂੰ ਇਕ ਭੁਲੇਵਾਂ ਹੈ, ਜਿਥੋਂ ਦੇ ਸੁੱਖਾਂ ਲਈ ਅਸੀਂ ਆਸਾਂ ਬੰਨ੍ਹੀ ਬੈਠੇ ਹਾਂ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਸਭੁ ਕੋਈ ਚਲਨ ਕਹਤ ਹੈ ਊਹਾਂ॥**
**ਨਾ ਜਾਨਉ ਬੈਕੁੰਠੁ ਹੈ ਕਹਾਂ॥੧॥ਰਹਾਉ॥**
**ਆਪ ਆਪ ਕਾ ਮਰਮੁ ਨ ਜਾਨਾਂ॥**
**ਬਾਤਨ ਹੀ ਬੈਕੁੰਠੁ ਬਖਾਨਾਂ॥੧॥**
**ਜਬ ਲਗੁ ਮਨ ਬੈਕੁੰਠ ਕੀ ਆਸ॥**
**ਤਬ ਲਗੁ ਨਾਹੀ ਚਰਨ ਨਿਵਾਸ॥੨॥**
**ਖਾਈ ਕੋਟੁ ਨ ਪਰਲ ਪਗਾਰਾ॥**
**ਨਾ ਜਾਨਉ ਬੈਕੁੰਠ ਦੁਆਰਾ॥੩॥**
**ਕਹਿ ਕਮੀਰ ਅਬ ਕਹੀਐ ਕਾਹਿ॥**
**ਸਾਧਸੰਗਤਿ ਬੈਕੁੰਠੈ ਆਹਿ॥੪॥੮॥੧੬॥**

*(ਭੈਰਉ ਕਬੀਰ ਜੀਉ, ਅੰਗ ੧੧੬੧)*

ਅਰਥਾਤ, ਬੈਕੁੰਠ ਤਾਂ ਸਾਧ ਸੰਗਤ ਹੀ ਹੈ। ਜੇ ਅਸੀਂ ਇਹ ਸਮਝਦੇ ਹਾਂ ਕਿ ਮਰਨ ਉਪਰੰਤ ਚੰਗੇ ਕਰਮ ਕਰਨ ਵਾਲੇ ਜੀਵ ਨੂੰ ਬੈਕੁੰਠ ਕੋਈ ਚੰਗੀ ਥਾਂ ਮਿਲ ਜਾਵੇਗੀ ਤਾਂ ਇਹ ਸਾਡੀ ਭੁੱਲ ਹੈ। ਅਸਲ ਵਿਚ ਮੁਕਤੀ ਜਾਂ ਪਰਮਾਤਮਾ ਮਿਲਾਪ ਜਾਂ ਜੀਵ-ਆਤਮਾ ਦਾ ਪਰਮਾਤਮਾ ਵਿਚ ਲੀਨ ਹੋ ਜਾਣਾ, ਮਨੁੱਖੀ ਜੀਵਨ ਦੀ ਆਖ਼ਰੀ ਕੜੀ ਹੈ, ਜੋ ਪਰਮੇਸ਼ਰ ਦੀ ਨਦਰਿ ਪੈਣ 'ਤੇ ਹੀ ਨਿਰਭਰ ਕਰਦੀ ਹੈ। ਜਿਵੇਂ:

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥** *(ਜਪੁ ਜੀ, ਅੰਗ ੨)*

ਸਾਡੇ ਕੀਤੇ ਕਰਮਾਂ ਅਨੁਸਾਰ ਸਾਡਾ ਸਰੀਰ ਰੂਪੀ ਕੱਪੜਾ ਬਦਲ ਸਕਦਾ ਹੈ। ਸਾਨੂੰ ਸਾਡੇ ਚੰਗੇ ਮਾੜੇ ਕਰਮਾਂ ਅਨੁਸਾਰ ਸਰੀਰ ਬਦਲ ਕੇ ਨਵਾਂ ਸਰੀਰ ਮਿਲ ਜਾਂਦਾ ਹੈ। ਪਰ ਪਰਮੇਸ਼ਰ ਦੀ ਨਦਰਿ ਉਨ੍ਹਾਂ 'ਤੇ ਪੈਂਦੀ ਹੈ, ਜੋ ਪਰਮੇਸ਼ਰ ਦੀ ਨਦਰਿ ਖਿੱਚਣ ਦੇ ਯੋਗ ਬਣ ਜਾਂਦੇ ਹਨ। ਪਰਮੇਸ਼ਰ ਦੀ ਨਦਰਿ ਉਹੀ

ਆਪਣੇ ਵੱਲ ਖਿੱਚ ਸਕਦਾ ਹੈ, ਜੋ ਪਰਮੇਸ਼ਰ ਨੂੰ ਪਿਆਰ ਕਰਦਾ ਹੈ। ਜਿਸ ਨੂੰ ਪ੍ਰਭੂ ਪਿਆਰ ਦੀ ਖਿੱਚ ਹੈ, ਉਹੀ ਖਿੱਚ ਪ੍ਰੀਤਮ ਨੂੰ ਵੀ ਜਾ ਖਿੱਚਦੀ ਹੈ। ਪਰ ਇਸ ਵਿਚ ਕਰਤਾਰ ਦੀ ਯਾਦ ਵਿਚ ਰਹਿਣਾ, ਪਿਆਰ ਵਿਚ ਰਹਿਣਾ, ਜਗਤ ਵਿਚ ਰਹਿੰਦੇ ਹੋਏ ਜਿੰਨਾ ਹੋ ਸਕੇ, ਸ਼ੁਭ ਕਰਮ ਕਰਨੇ, ਨੇਕੀ ਭਲਿਆਈ ਕਰਨੀ ਤੇ ਬਦੀ ਤੋਂ ਸੰਕੋਚ ਕਰਨਾ ਜ਼ਰੂਰੀ ਹੈ ਤਾਂ ਹੀ ਕੋਈ ਜੀਵ ਪਰਮੇਸ਼ਰ ਦੀ ਨਦਰਿ ਨੂੰ ਆਪਣੇ ਵੱਲ ਖਿੱਚ ਸਕੇਗਾ, ਨਹੀਂ ਤਾਂ ਕਰਮਾਂ ਅਨੁਸਾਰ ਉਹੋ ਜਿਹਾ ਕੱਪੜਾ, ਅਰਥਾਤ ਦੂਜਾ ਜਨਮ ਸਾਨੂੰ ਮਿਲ ਜਾਵੇਗਾ, ਜਿਹੋ ਜਿਹੇ ਸਾਡੇ ਕਰਮ ਹੋਣਗੇ। ਦਾਨ ਪੁੰਨ ਕਰਨ ਨਾਲ ਕਿਸੇ ਚੰਗੇ ਘਰ ਜਨਮ ਮਿਲ ਜਾਵੇਗਾ, ਮਾੜੇ ਕਰਮਾਂ ਦਾ ਫਲ ਮਾੜਾ ਜਨਮ ਮਿਲੇਗਾ ਤੇ ਭੋਗਣਾ ਪਵੇਗਾ, ਪਰ ਸਾਡੀ ਆਤਮਾ ਜੋ ਪਰਮਾਤਮਾ ਦੀ ਅੰਸ਼ ਹੈ ਤੇ ਪਰਮਾਤਮਾ ਨਾਲੋਂ ਵਿਛੜੀ ਹੋਈ ਹੈ, ਉਹ ਪਰਮਾਤਮਾ ਨਾਲ ਤਦ ਹੀ ਮਿਲੇਗੀ, ਜਦੋਂ ਅਕਾਲ ਪੁਰਖ ਆਪਣੀ ਨਦਰਿ ਕਰਕੇ ਇਸ ਨੂੰ ਜਨਮ ਮਰਨ ਦੇ ਚੱਕਰਾਂ ਵਿੱਚੋਂ ਕੱਢ ਕੇ ਆਪਣੇ ਨਾਲ ਮੇਲ ਲੈਣਗੇ। ਸਾਡਾ ਸਰੀਰ ਧਰਤੀ ਹੈ ਤੇ ਸਾਡੇ ਕੀਤੇ ਕਰਮ ਇਸ ਸਰੀਰ ਰੂਪੀ ਧਰਤੀ ਵਿਚ ਬੀਜ ਬਣ ਕੇ ਪ੍ਰਗਟ ਹੁੰਦੇ ਹਨ। ਤੇਜ ਬਾਇ, ਜਲ, ਪ੍ਰਿਥਵੀ ਆਕਾਸ਼, ਮਨ, ਬੁੱਧ, ਹੰਕਾਰ ਇਹ ਅਕਾਲ ਪੁਰਖ ਦੀ ਮਾਇਆ ਨਾਲ ਉਪਜੀਆਂ ਹਨ। ਇਹ ਅੱਠੇ ਸਰੀਰ ਦੇ ਭੀਤਰ ਤੇ ਬਾਹਰ ਵੀ ਹਨ। ਧਰਤੀ ਦੀ ਅੰਸ਼ ਮਾਸ ਹੈ, ਜਲ ਦਾ ਅੰਸ਼ ਲਹੂ ਹੈ, ਵਾਯੂ ਦਾ ਅੰਸ਼ ਸਵਾਸ, ਤੇਜ ਦਾ ਅੰਸ਼ ਅਗਨੀ, ਜੋ ਅੰਨ ਨੂੰ ਪਚਾਉਂਦੀ ਹੈ। ਆਕਾਸ਼ ਦਾ ਅੰਸ਼ ਪੁਲਾੜ ਅਤੇ ਮਨ ਬੁੱਧ ਤੇ ਹੰਕਾਰ ਇਹ ਅਕਾਲ ਪੁਰਖ ਦੀ ਮਾਇਆ ਹੈ। ਕਿੱਕਰ ਦਾ ਬੀਜ ਬੀਜਣ ਸਮੇਂ ਇਸ ਬੀਜ ਨੂੰ ਕੰਡੇ ਨਹੀਂ ਹੁੰਦੇ ਪਰ ਬ੍ਰਿਛ ਦੇ ਫੁੱਟਦੇ ਸਾਰ, ਇਸ ਵਿੱਚੋਂ ਕੰਡੇ ਹੀ ਨਿਕਲਣਗੇ। ਕਿੱਕਰ ਬੀਜ ਕੇ ਅੰਬ ਦੇ ਫਲ ਦੀ ਆਸ ਨਹੀਂ ਕੀਤੀ ਜਾ ਸਕਦੀ। ਜਿਵੇਂ ਭਗਤ ਫ਼ਰੀਦ ਜੀ ਆਪਣੀ ਬਾਣੀ ਵਿਚ ਫ਼ੁਰਮਾਨ ਕਰਦੇ ਹਨ:

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥**

*(ਸਲੋਕ ਫਰੀਦ ਜੀ, ਅੰਗ ੧੩੭੯)*

ਨਾਲ ਹੀ ਕੇਵਲ ਚੰਗੇ ਕਰਮਾਂ ਦੇ ਕਰਨ ਨਾਲ ਵੀ ਛੁਟਕਾਰਾ ਹੋ ਸਕਣ ਦੀ ਆਸ ਨਹੀਂ ਰੱਖੀ ਜਾ ਸਕਦੀ, ਨਾ ਹੀ ਚਤੁਰਾਈਆਂ ਨਾਲ ਪਰਮਾਤਮਾ ਨੂੰ ਮਿਲਣਾ ਸੰਭਵ ਹੈ:

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥**
**ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥**

*(ਆਸਾ ਮਹਲਾ ੫, ਅੰਗ ੩੯੬)*

ਅਤੇ :

**ਰੇ ਜਨ ਮਨੁ ਮਾਧਉ ਸਿਉ ਲਾਈਐ ॥**
**ਚਤੁਰਾਈ ਨ ਚਤੁਰਭੁਜੁ ਪਾਈਐ ॥** *(ਗਉੜੀ ਕਬੀਰ ਜੀਉ, ਅੰਗ ੩੨੪)*

ਸੋ ਚੰਗੇ ਕਰਮ, ਪੁੰਨ ਦਾਨ, ਸੇਵਾ ਦੇ ਨਾਲ ਨਾਲ ਅਕਾਲ ਪੁਰਖ ਦਾ ਸਿਮਰਨ ਕਰਨਾ ਤੇ ਉਸ ਨਾਲ ਪਿਆਰ ਕਰਨਾ, ਵੈਰਾਗ ਨਾਲ ਬੇਨਤੀਆਂ ਜੋਦੜੀਆਂ ਕਰਨੀਆਂ ਬਣਦੀਆਂ ਹਨ ਤਾਂ ਜੋ ਅਕਾਲ ਪੁਰਖ ਆਪ ਹੀ ਬਖ਼ਸ਼ਸ਼ ਕਰਕੇ ਆਪਣੇ ਨਾਲ ਮੇਲਣ ਵਾਲੇ ਰਸਤੇ ਪਾ ਦੇਵੇ :

**ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥**
**ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥** *(ਸੂਹੀ ਮ: ੧, ਅੰਗ ੭੫੨)*

ਅਕਾਲ ਪੁਰਖ ਨੂੰ ਮਿਲਣ ਲਈ ਜੋ ਪਿਆਰ ਵੈਰਾਗ ਜੀਵ ਨੂੰ ਚਾਹੀਦਾ ਹੈ, ਉਹ ਆਮ ਦੁਨਿਆਵੀ ਪਿਆਰ ਨਹੀਂ। ਅਕਾਲ ਪੁਰਖ ਨੂੰ ਮਿਲਣ ਲਈ ਸਾਡੇ ਹਿਰਦੇ ਅੰਦਰ ਤੜਪ ਤੇ ਖੋਹ ਹੋਵੇ, ਤਾਂ ਹੀ ਅਸੀਂ ਇਸ ਮਾਰਗ 'ਤੇ ਚੱਲ ਸਕਾਂਗੇ, ਜਿਵੇਂ ਮੱਛੀ ਪਾਣੀ ਤੋਂ ਵਿਛੜ ਕੇ ਜੀਉਂਦੀ ਨਹੀਂ ਰਹਿ ਸਕਦੀ। ਅਕਾਲ ਪੁਰਖ ਨਾਲ ਪ੍ਰੀਤੀ ਬਾਰੇ ਭਾਈ ਸਾਹਿਬ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :



**ਮਛੀ ਦੇ ਪਰਵਾਰ ਵਾਂਗਿ ਜੀਵਣਿ ਮਰਣਿ ਨ ਵਿਸਰੈ ਪਾਣੀ ॥**
**ਜਿਉ ਪਰਵਾਰੁ ਪਤੰਗ ਦਾ ਦੀਪਕ ਬਾਝੁ ਨ ਹੋਰ ਸੁਜਾਣੀ ॥**
**ਜਿਉ ਜਲ ਕਵਲੁ ਪਿਆਰੁ ਹੈ ਭਵਰ ਕਵਲ ਕੁਲ ਪ੍ਰੀਤ ਵਖਾਣੀ ॥**
**ਬੂੰਦ ਬਬੀਹੇ ਮਿਰਗ ਨਾਦ ਕੋਇਲ ਜਿਉ ਫਲ ਅੰਬਿ ਲੁਭਾਣੀ ॥**
**ਮਾਨ ਸਰੋਵਰੁ ਹੰਸੁਲਾ ਓਹੁ ਅਮੋਲਕ ਰਤਨਾ ਖਾਣੀ ॥**
**ਚਕਵੀ ਸੂਰਜ ਹੇਤੁ ਹੈ ਚੰਦ ਚਕੋਰੈ ਚੋਜ ਵਿਡਾਣੀ ॥**
**ਗੁਰ ਸਿਖ ਵੰਸੀ ਪਰਮ ਹੰਸ ਸਤਿਗੁਰ ਸਹਜਿ ਸਰੋਵਰੁ ਜਾਣੀ ॥**
**ਮੁਰਗਾਈ ਨੀਸਾਣੁ ਨੈਸਾਣੀ ॥੨੭॥**

*(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੨੭)*

ਅਰਥਾਤ, ਜਿਵੇਂ ਮੱਛੀ ਦੀ ਪਾਣੀ ਨਾਲ ਪ੍ਰੀਤ ਹੈ, ਪਤੰਗੇ ਦੀਵੇ ਦੀ ਪ੍ਰੀਤ ਨਾਲ ਜਲ (ਸੜ) ਮਰਦੇ ਹਨ, ਕੰਵਲ ਪਾਣੀ ਬਿਨਾਂ ਸੁੱਕ ਜਾਂਦਾ ਹੈ। ਪਪੀਹੇ ਦੀ ਸਵਾਂਤੀ ਬੂੰਦ ਬਿਨਾਂ ਪਿਆਸ ਨਹੀਂ ਮਿੱਟਦੀ, ਕੋਇਲ ਕੇਵਲ ਅੰਬਾਂ ਦੇ ਫਲ ਨਾਲ ਪਿਆਰ ਕਰਦੀ ਹੈ, ਹੰਸਾਂ ਦੀ ਮਾਨਸਰੋਵਰ ਝੀਲ 'ਤੇ ਰਹਿ ਕੇ ਮੋਤੀ ਚੁਗਣ ਨਾਲ ਪ੍ਰੀਤ ਹੈ, ਚੱਕਵੀ ਦਾ ਸੂਰਜ ਨਾਲ ਪਿਆਰ ਹੈ, ਚਕੋਰ ਦੀ ਚੰਦ ਨਾਲ ਪ੍ਰੀਤ ਹੈ ਜੋ ਅਚਰਜ ਚੋਗਾ ਚੁੱਗਦਾ ਹੈ, ਇਸ ਤਰ੍ਹਾਂ ਗੁਰਸਿੱਖਾਂ ਦੀ ਗੁਰੂ ਨਾਲ ਪ੍ਰੀਤ ਹੈ ਤੇ ਉਹ ਦੁੱਖਾਂ-ਸੁੱਖਾਂ ਦੀ ਪ੍ਰਵਾਹ ਨਾ ਕਰਦੇ ਹੋਏ ਸਿੱਧੇ ਗੁਰੂ ਚਰਨਾਂ ਵਿਚ ਜਾਂਦੇ ਹਨ, ਜਿਵੇਂ ਮੁਰਗਾਈ ਪਾਣੀ ਦੀਆਂ ਛੱਲਾਂ ਦੀ ਪ੍ਰਵਾਹ

ਨਾ ਕਰਦੀ ਹੋਈ ਨਦੀ ਵਿਚ ਪਾਣੀ ਨੂੰ ਚੀਰਦੀ ਸਿੱਧੀ ਚਲੀ ਜਾਂਦੀ ਹੈ। ਸੋ ਅਜਿਹਾ ਪਿਆਰ ਹੀ ਹੈ, ਜੋ ਅਕਾਲ ਪੁਰਖ ਨੂੰ ਮਿਲਣ ਵਿਚ ਸਹਾਇਤਾ ਕਰ ਸਕਦਾ ਹੈ। ਅਜਿਹੇ ਪ੍ਰੇਮ ਪਿਆਰ ਦੀ ਖੋਹ ਤੇ ਤੜਪ ਹੋਣ ਨਾਲ ਹੀ ਅਸੀਂ ਅਕਾਲ ਪੁਰਖ ਦੇ ਚਰਨਾਂ ਦੀ ਛੋਹ ਪ੍ਰਾਪਤ ਕਰ ਸਕਾਂਗੇ। ਇਹ ਖੋਹ ਇਸ ਤਰ੍ਹਾਂ ਦੀ ਹੋਵੇ ਜਿਵੇਂ ਕਿਸੇ ਮਨੁੱਖ ਦਾ ਪੁੱਤਰ ਸੁਰਗਵਾਸ ਹੋ ਜਾਵੇ ਤਾਂ ਲੋਕ ਉਸ ਨੂੰ ਸਮਝਾਉਂਦੇ ਹਨ, ਮੌਤ ਸੰਬੰਧੀ ਅਨੇਕ ਉਦਾਹਰਣਾਂ ਦਿੰਦੇ ਹਨ ਕਿ ਮੌਤ ਯਕੀਨੀ ਹੈ ਅਤੇ ਹਰ ਜੀਵ ਨਾਲ ਵਾਪਰਨੀ ਹੈ। ਸੁਰਗਵਾਸੀ ਪੁੱਤਰ ਦਾ ਪਿਤਾ ਵੀ ਜਾਣਦਾ ਹੈ ਕਿ ਪੁੱਤਰ ਹੁਣ ਨਹੀਂ ਮਿਲਣਾ, ਇਸ ਦੇ ਬਾਵਜੂਦ ਵੀ ਉਸ ਦੇ ਮਨ ਦੀ ਖੋਹ ਜੋ ਪੁੱਤਰ ਦੇ ਵਿਛੋੜੇ ਕਾਰਨ ਪੈ ਗਈ ਹੈ, ਇਹ ਖੋਹ ਨਹੀਂ ਮਿੱਟਦੀ ਤੇ ਮਨ ਦੇ ਪੱਕੇ ਤੌਰ 'ਤੇ ਇਸ ਦੁਖ ਬਾਰੇ ਆਪਣਾ ਅਸਰ ਕਰ ਬੈਠਦੀ ਹੈ। ਭਾਵ ਇਹ ਹੈ ਕਿ ਸਿਆਣੇ ਤੇ ਸੂਝਵਾਨ ਮਨੁੱਖਾਂ ਦੀ ਅਕਲ ਜਾਂ ਸਮਝ ਤੇ ਉਨ੍ਹਾਂ ਦਾ ਪ੍ਰਭੂ-ਮਿਲਾਪ ਲਈ ਸਿਧਾਂਤ ਤੇ ਇਸ ਦੇ ਉਲਟ, ਪ੍ਰਭੂ-ਮਿਲਾਪ ਲਈ ਕਿਸੇ ਤੜਪਦੇ ਹਿਰਦੇ ਦੀ ਖੋਹ ਤੇ ਤੜਪ ਦੋ ਵੱਖਰੀਆਂ ਵੱਖਰੀਆਂ ਭਾਵਨਾਵਾਂ ਹਨ। ਅਕਲ ਨਾ ਹੋਵੇ ਤਾਂ ਕੰਮ ਚੱਲ ਸਕਦਾ ਹੈ, ਪਰ ਖੋਹ ਜਾਂ ਤੜਪ ਤੋਂ ਬਗ਼ੈਰ ਪ੍ਰਭੂ-ਮਿਲਾਪ ਲਈ ਸੋਚਣਾ ਕੇਵਲ ਸੋਚ ਹੀ ਹੋਵੇਗੀ। ਮਿਲਾਪ ਹੋਣਾ ਨਹੀਂ, ਭਾਵ ਪ੍ਰਭੂ-ਮਿਲਾਪ ਮਨੁੱਖੀ ਜੀਵਨ ਵਿਚ ਕੇਵਲ ਸਿਧਾਂਤਕ ਆਧਾਰ 'ਤੇ ਨਹੀਂ, ਸਗੋਂ ਅਮਲੀ ਤੌਰ 'ਤੇ ਮਨ ਵਿਚ ਪਰਮਾਤਮਾ ਮਿਲਾਪ ਲਈ ਤੜਪ ਤੇ ਖੋਹ ਪੈਦਾ ਹੋਣ ਨਾਲ ਹੀ ਸੰਭਵ ਹੋ ਸਕੇਗਾ।

ਇਹ ਤੜਪ ਜਾਂ ਖੋਹ ਉਸ ਵੇਲੇ ਜਾਗਦੀ ਹੈ, ਜਦੋਂ ਜੀਵ ਦੇ ਖੋਹ ਵਾਲੇ ਹਿੱਸੇ ਵਿਚ ਵਾਹਿਗੁਰੂ ਪ੍ਰੇਮ ਦਾ ਰਸ ਭਰਦਾ ਹੈ ਤੇ ਉਹ ਸਮਝਦਾ ਹੈ ਕਿ ਅਕਲਾਂ ਵਾਲੇ ਤੇ ਸੋਝੀਆਂ ਵਾਲੇ ਫੋਕੀਆਂ ਲੜਾਈਆਂ ਤੇ ਵਾਦ-ਵਿਵਾਦ ਤਕ ਹੀ ਸੀਮਤ ਹਨ। ਪੰਡਿਤ ਤੇ ਮੁੱਲਾਂ ਜਾਂ ਦੂਜੇ ਹੋਰ ਧਾਰਮਿਕ ਲੋਕ ਜੋ ਕੇਵਲ ਸਿਧਾਂਤ ਦੇ ਆਧਾਰ 'ਤੇ ਹੀ ਚੱਲਦੇ ਹਨ ਤੇ ਆਪਣੇ ਆਪ ਨੂੰ ਆਗੂ ਅਖਵਾਉਂਦੇ ਹਨ, ਪ੍ਰਭੂ-ਮਿਲਾਪ ਲਈ ਕੇਵਲ ਗੁੰਝਲਦਾਰ ਬੁਝਾਰਤਾਂ ਹੀ ਪਾਉਂਦੇ ਹਨ ਤੇ ਪਰਮਾਤਮਾ ਮਿਲਣ ਦੇ ਸਿੱਧੇ-ਸਾਧੇ ਭੇਦ ਨਹੀਂ ਦੱਸਦੇ, ਜੋ ਧਰਮ ਦੀ ਕਿਰਤ ਕਰਨ ਵਾਲੇ, ਨਾਮ ਜਪਣ ਵਾਲੇ ਤੇ ਵੰਡ ਛਕਣ ਵਾਲੇ ਗੁਰਮੁਖਾਂ ਵਿਚ ਸੁਤੇ-ਸਿਧ ਹੀ ਆ ਜਾਂਦੇ ਹਨ, ਜਿਵੇਂ ਹੁਕਮ ਹੈ:

**ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ॥**

*(ਵਾਰ ਸੋਰਠਿ ਮ: ੪, ਅੰਗ ੬੪੬)*

ਕੇਵਲ ਸਿਧਾਂਤ 'ਤੇ ਚੱਲਣ ਵਾਲੇ ਲੋਕ ਪ੍ਰਭੂ-ਮਿਲਾਪ ਬਾਰੇ ਬਹੁਤ ਕੁਝ ਲਿਖ ਸਕਦੇ ਹਨ ਪਰ ਇਸ ਨਾਲ ਕਿਸੇ ਦੇ ਕਲੇਜੇ ਵਿਚ ਪ੍ਰਭੂ-ਮਿਲਾਪ ਲਈ ਦਗ਼ ਦਗ਼ ਕਰਦਾ ਚੰਗਿਆੜਾ ਨਹੀਂ ਮਘਾ ਸਕਦੇ। ਪਰ ਸ਼ੁੱਧ ਹਿਰਦੇ ਵਾਲਾ

ਪ੍ਰੇਮੀ ਜਿਸ ਅੰਦਰ ਸਾਈਂ ਦਾ ਪ੍ਰੇਮ ਮਘ ਰਿਹਾ ਹੈ, ਉਹ ਚਰਚਾ ਵਾਲਿਆਂ ਨਾਲ ਕੀ ਗੱਲ ਕਰੇ, ਕਿਉਂਕਿ ਉਸ ਪਾਸ ਹਿਰਦੇ ਦੇ ਅੰਦਰ ਟਿਕਾਓ ਹੈ।

*[ਭਾਈ ਵੀਰ ਸਿੰਘ, 'ਬਾਬਾ ਨੌਧ ਸਿੰਘ' 'ਚੋਂ]*

ਸਿਆਣੇ ਤੇ ਗਿਆਨੀ ਲੋਕ, ਹਰ ਗੱਲ ਦੀ ਵਿਆਖਿਆ ਕਰਦੇ ਹਨ, ਪਰ ਆਪ ਆਪਣੇ ਮਨੋਂ ਦੁਖੀ ਹਨ, ਕਿਉਂਕਿ ਉਹ ਆਪਣੇ ਅੰਦਰੋਂ ਸੋਚ-ਮੰਡਲ ਤੋਂ ਉੱਚੇ ਨਹੀਂ। ਇਸ ਦੇ ਉਲਟ ਜੋ ਲੋਕ ਆਪਣੀ ਅੰਦਰਲੀ ਸੋਚ-ਮੰਡਲ ਤੋਂ ਉੱਚੇ ਹੋ ਜਾਂਦੇ ਹਨ, ਸੋਚਦੇ ਤਾਂ ਉਹ ਵੀ ਹਨ ਪਰ ਉਨ੍ਹਾਂ ਦੀਆਂ ਸੋਚਾਂ ਉਨ੍ਹਾਂ ਦੇ ਵੱਸ ਵਿਚ ਹੁੰਦੀਆਂ ਹਨ। ਉਹ ਸੰਸਾਰਕ ਸੋਚਾਂ ਤੋਂ ਉੱਚੇ ਉੱਠ ਕੇ ਟਿਕਾਓ ਵਿਚ ਰਹਿੰਦੇ ਹਨ। ਖਿੜਦੇ ਹਨ ਤੇ ਉੱਚੀ ਸੋਚ-ਮੰਡਲ ਦਾ ਰਸ ਮਾਣਦੇ ਹਨ। ਕੇਵਲ ਸੋਚ-ਮੰਡਲ ਵਿਚ ਹੀ ਰਹਿਣ ਵਾਲਾ ਜੀਵ, ਰਸ-ਮੰਡਲ ਬਾਰੇ ਆਪਣੀ ਰਾਇ ਨਹੀਂ ਬਣਾ ਸਕਦਾ। ਇਸ ਕਿਰਿਆ ਵਿਚ ਅਕਾਲ ਪੁਰਖ ਦੀ ਕਿਰਪਾ ਦੀ ਵੀ ਆਪਣੀ ਖੇਡ ਹੈ। ਕਿਉਂਕਿ ਜਿਸ ਜੀਵ 'ਤੇ ਉਨ੍ਹਾਂ ਦੀ ਦਇਆ ਦ੍ਰਿਸ਼ਟੀ ਦੀ ਨਜ਼ਰ ਪੈ ਜਾਵੇ, ਉਸ ਨੂੰ ਉਹ ਆਪ ਹੀ ਆਪਣੀ ਕਿਰਪਾ ਦੁਆਰਾ ਪੂਰੇ ਗੁਰੂ ਰਾਹੀਂ ਆਤਮਿਕ ਸੋਝੀ ਬਖ਼ਸ਼ ਕੇ ਉਸ ਦੇ ਆਪਣੇ ਅੰਦਰੋਂ ਹੀ ਰੌਸ਼ਨੀ ਦੇ ਕੇ ਆਪਣੇ ਨਾਲ ਮੇਲ ਲੈਂਦੇ ਹਨ, ਜਿਹੜੇ ਵੀ ਜੀਵ ਅਕਾਲ ਪੁਰਖ ਦੇ ਹੁਕਮਾਂ ਵਿਚ ਚੱਲਦੇ ਹਨ।



ਮਨੁੱਖ ਤਾਂ ਕੇਵਲ ਆਪਣੇ ਸੁੱਖਾਂ ਬਾਰੇ ਹੀ ਸੋਚਦਾ ਹੈ ਤੇ ਇਨ੍ਹਾਂ ਸੁੱਖਾਂ ਲਈ ਸੰਸਾਰ ਵਿਚ ਬਹੁਤ ਮਿੱਤਰ ਵੀ ਬਣਾਉਂਦਾ ਹੈ। ਪਰ ਸਦੀਵੀ ਸੁਖ ਕੇਵਲ ਉਨ੍ਹਾਂ ਨੂੰ ਹੀ ਮਿਲਦਾ ਹੈ, ਜੋ ਪੂਰੇ ਗੁਰੂ ਨਾਲ ਪ੍ਰੇਮ ਪਾਉਂਦੇ ਹਨ ਤੇ ਉਸ ਰਾਹੀਂ ਅਕਾਲ ਪੁਰਖ ਦੀ ਨਦਰਿ ਖਿੱਚਣ ਦੇ ਪਾਤਰ ਬਣਦੇ ਹਨ। ਜੋ ਸਿੱਧਾਂਤ ਗੁਰਬਾਣੀ ਰਾਹੀਂ ਸਤਿਗੁਰਾਂ ਸਾਨੂੰ ਬਖ਼ਸ਼ਿਆ ਹੈ :

**ਕਬੀਰ ਸੁਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥**
**ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥**

*(ਸਲੋਕ ਕਬੀਰ ਜੀ, ਅੰਗ ੧੩੬੫)*

ਸੋ ਸੰਸਾਰਕ ਸੋਚਾਂ, ਵਿਚਾਰਾਂ, ਫ਼ਿਕਰਾਂ, ਚਿੰਤਾਵਾਂ ਵਿਚ ਰਹਿਣ ਵਾਲੇ ਮਨੁੱਖ ਜਿਨ੍ਹਾਂ ਦਾ ਇਨ੍ਹਾਂ ਵਹਿਮਾਂ-ਭਰਮਾਂ ਨੇ ਮਚ ਮਾਰ ਦਿੱਤਾ ਹੈ, ਉਹ ਸਾਬਤ ਦਿਲ ਜੀਉਂਦੀ ਸੂਰਤ ਤੇ ਰਸ ਮੰਡਲ ਵਿਚ ਰਹਿਣ ਵਾਲੇ ਮਨੁੱਖ ਦੀ ਅਵਸਥਾ ਦਾ ਸੁਖ ਕਿਸ ਤਰ੍ਹਾਂ ਮਾਣ ਸਕਦੇ ਹਨ ? ਮਰੇ ਦਿਲ ਵਾਲਾ ਪਹਿਲਾਂ ਆਪਣਾ ਦਿਲ ਸਾਬਤ ਕਰੇ, ਫੇਰ ਉਸ ਨੂੰ ਪਰਮਾਤਮਾ ਦੀ ਕੋਈ ਗੱਲ ਕਰਨ ਦਾ ਲਾਭ ਹੋਵੇਗਾ। ਜਿਵੇਂ ਬੀਮਾਰ ਆਦਮੀ ਘਿਉ ਆਦਿਕ ਦੇ ਪਕਵਾਨ ਨਹੀਂ ਖਾ ਸਕਦਾ, ਉਸ ਨੂੰ ਰਾਜ਼ੀ ਕਰਨ ਲਈ ਨਰਮ ਖਾਣਾ, ਪਿਛ, ਖਿਚੜੀ ਆਦਿ ਹੀ ਦਿੱਤੀਆਂ ਜਾਂਦੀਆਂ ਹਨ, ਏਸੇ ਤਰ੍ਹਾਂ ਕਿਸੇ ਆਮ ਮਨੁੱਖ ਨੂੰ ਪ੍ਰਭੂ-ਮਿਲਾਪ

ਦੇ ਰਸਤੇ 'ਤੇ ਚੱਲਣ ਲਈ ਪਹਿਲਾਂ ਉੱਚੇ ਤੋਂ ਉੱਚਾ, ਸੁੱਚੇ ਤੋਂ ਸੁੱਚਾ ਜੀਵਨ ਬਣਾਉਣਾ ਪਵੇਗਾ ਤੇ ਇਸ ਤਰ੍ਹਾਂ ਜਦੋਂ ਉਹ ਪੂਰਨ ਪੁਰਖ ਬਣ ਜਾਵੇਗਾ ਤਾਂ ਹੀ ਉਸ ਨੂੰ ਪਰਮਾਤਮਾ ਦਾ ਮਿਲਾਪ ਸੰਭਵ ਹੋ ਸਕੇਗਾ।

## (ਓ) ਨਿਮਰਤਾ ਤੇ ਸੇਵਾ ਭਾਵ

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥**

*(ਸਿਰੀਰਾਗੁ ਮ: ੧, ਅੰਗ ੧੫)*

ਮਨ ਦੀ ਅਵਸਥਾ ਨੂੰ ਸੇਵਾ-ਭਾਵ ਵਿਚ ਲਿਆਉਣਾ ਤੇ ਇਸ ਤਰ੍ਹਾਂ ਮਨ 'ਚ ਨਿਮਰਤਾ ਲਿਆਉਣੀ ਭਾਵ ਆਪ ਨੂੰ ਸਭ ਤੋਂ ਮਾੜਾ ਸਮਝਣਾ :

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥**

*(ਸਲੋਕ ਕਬੀਰ ਜੀ, ਅੰਗ ੧੩੬੪)*

ਮਨ ਨੀਵਾਂ ਕਰ ਕੇ ਗੁਰੂ ਦੀ ਸੇਵਾ ਕਰਨੀ :



**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

*(ਰਾਮਕਲੀ ਮ: ੩ ਅਨੰਦੁ, ਅੰਗ ੯੧੮)*

ਜਿਸ ਕੋਲ ਧਨ ਹੋਵੇ, ਉਹ ਨੇਕ ਕਮਾਈ ਨਾਲ ਕਮਾਇਆ ਧਨ ਗੁਰੂ ਵਾਸਤੇ ਖ਼ਰਚ ਕੇ ਧਨ ਨਾਲ ਸੇਵਾ ਕਰੇ ਤੇ ਨਾਲ ਨਾਲ ਤਨ ਕਰਕੇ ਅਤੇ ਮਨ ਕਰਕੇ ਵੀ ਸੇਵਾ ਕਰੇ। ਜੇ ਕਿਸੇ ਕੋਲ ਧਨ ਘੱਟ ਹੋਵੇ ਤਾਂ ਉਹ ਤਨ ਕਰਕੇ ਅਤੇ ਮਨ ਕਰਕੇ ਪੂਰਨ ਸ਼ਰਧਾ ਸਹਿਤ ਗੁਰੂ ਮਹਾਰਾਜ ਦੀ ਸੇਵਾ ਕਰੇ। ਜਿਸ ਕਿਸੇ ਪਾਸ ਧਨ ਨਹੀਂ, ਸਰੀਰ ਵੀ ਕਮਜ਼ੋਰ ਹੈ, ਤਨ ਨਾਲ ਸੇਵਾ ਨਹੀਂ ਕਰ ਸਕਦਾ ਤਾਂ ਉਹ ਮਨ ਕਰਕੇ ਗੁਰੂ ਮਹਾਰਾਜ ਅਤੇ ਅਕਾਲ ਪੁਰਖ 'ਤੇ ਪੂਰਨ ਸ਼ਰਧਾ ਰੱਖ ਕੇ ਬਾਣੀ ਪੜ੍ਹੇ ਅਤੇ ਸਿਮਰਨ ਕਰ ਕੇ ਉਸ ਦੇ ਉਪਾਏ ਜੀਵ-ਜੰਤੂਆਂ ਦੀਆਂ ਸਿਫ਼ਤਾਂ ਕਰ ਕੇ ਮਨ ਨਾਲ ਸੇਵਾ ਕਰੇ। ਜੋ ਕੋਈ ਵੀ ਸੇਵਾ ਮਿਲੇ, ਕਦੇ ਉਸ ਤੋਂ ਕੰਨੀਂ ਨਾ ਕਤਰਾਵੇ। ਫੇਰ ਅਕਾਲ ਪੁਰਖ ਆਪ ਤਰੁੱਠ ਕੇ ਅਜਿਹੇ ਸੇਵਕਾਂ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ। ਸੋ ਸਾਨੂੰ ਚਾਹੀਦਾ ਹੈ ਕਿ :

੧. ਪਰਉਪਕਾਰੀ ਬਣੀਏ;
੨. ਸਰਬੱਤ ਦਾ ਭਲਾ ਮੰਗੀਏ;
੩. ਧਰਮ ਦੀ ਕਿਰਤ ਕਰ ਕੇ ਵੰਡ ਛਕੀਏ;

੪. ਨਾਮੁ ਜਪੀਏ; ਅਤੇ
੫. ਮਹਾਂਪੁਰਸ਼ਾਂ ਦੀ ਸੰਗਤ ਕਰੀਏ।

ਤੇ ਇਸ ਤਰ੍ਹਾਂ ਅਕਾਲ ਪੁਰਖ ਦੀ ਉਸਤਤੀ ਕਰਨ ਲਈ ਜਿਵੇਂ ਰਾਗੀ, ਕੀਰਤਨੀਏ ਆਪਣੇ ਸਾਜ਼ ਸੁਰ ਵਿਚ ਕਰ ਕੇ ਵਜਾਉਂਦੇ ਹਨ, ਤਿਵੇਂ ਹੀ ਮਨੁੱਖ ਨੂੰ ਆਪਣੇ ਮਨ ਤੇ ਸੁਰਤਿ ਨੂੰ ਸੁਰ ਕਰਨ ਦੀ ਲੋੜ ਹੈ। ਜੀਵ, ਇਕ ਵਾਜੇ ਦੀ ਤਰ੍ਹਾਂ ਹੈ:

**ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ॥**

*(ਸੋਰਠਿ ਮ: ੪, ਅੰਗ ੬੦੬)*

ਜਿਸ ਨੂੰ ਅਕਾਲ ਪੁਰਖ ਆਪ ਹੀ ਬੁਲਵਾ ਰਿਹਾ ਹੈ, ਉਸ ਜੀਵ ਵਿਚ ਪੰਜ ਸੁਰਾਂ ਬੇ-ਸੁਰੀਆਂ ਹਨ, ਜਿਨ੍ਹਾਂ ਨੂੰ ਸੁਰ ਕਰਨਾ ਹੈ। ਜਿਵੇਂ ਸਿਤਾਰ ਵਜਾਉਣ ਲੱਗਿਆਂ ਸਿਤਾਰ ਵਿੱਚੋਂ ਤਾਰ ਨੂੰ ਸੁਰ ਕਰੀਦਾ ਹੈ, ਕੱਢੀਦਾ ਨਹੀਂ, ਏਸੇ ਤਰ੍ਹਾਂ ਮਨੁੱਖ ਦੀਆਂ ਪੰਜਾਂ ਸੁਰਾਂ ਨੂੰ ਵੀ ਸੁਰ ਕਰਨਾ ਹੈ:

੧. **ਕਾਮੁ**: ਕਾਮ ਜਦ ਸੁਰ ਵਿਚ ਹੁੰਦਾ ਹੈ ਤਾਂ ਸ਼ਰਮ ਹਯਾ ਦਾ ਚੋਲਾ ਪਹਿਨ ਆਪਣੀ ਸੀਮਾ ਦੇ ਅੰਦਰ ਰਹਿੰਦਾ ਹੋਇਆ ਸੰਸਾਰਕ ਉੱਤਪਤੀ ਦਾ ਯੋਗ ਸਾਧਨ ਬਣਦਾ ਹੈ।



੨. **ਕ੍ਰੋਧ**: ਕ੍ਰੋਧ ਸੁਰ ਵਿਚ ਰਹੇ ਤਾਂ ਬੀਰ-ਰਸ ਬਣ ਕੇ ਦੇਸ਼-ਸੇਵਾ ਕਰਦਾ ਹੈ। ਬੀਰ-ਰਸ ਵਿਚ ਸਥਾਈ ਉਤਸ਼ਾਹ ਹੁੰਦਾ ਹੈ, ਜਿਸ ਵਿਚ ਗ਼ੁੱਸਾ ਜਾਂ ਕ੍ਰੋਧ ਨਹੀਂ ਹੁੰਦਾ।

੩. **ਮੋਹ**: ਜੇ ਮੋਹ ਦੀ ਅਸਲੀਅਤ ਦੀ ਸਮਝ ਆ ਜਾਵੇ ਅਤੇ ਨਾਸ਼ਵਾਨ ਵਸਤੂਆਂ ਦੀ ਥਾਂ ਜੇ ਮੋਹ ਅਕਾਲ ਪੁਰਖ ਨਾਲ ਪੈ ਜਾਵੇ ਤਾਂ ਅਜਿਹਾ ਮੋਹ ਮਨੁੱਖ ਦਾ ਜੀਵਨ ਸੁਧਾਰ ਦਿੰਦਾ ਹੈ।

੪. **ਹੰਕਾਰ**: ਹੰਕਾਰ ਆਪਣੀ ਸੀਮਾ ਅੰਦਰ ਰਹਿੰਦਾ ਹੋਇਆ ਸਵੈਮਾਣ ਤੇ ਅਣਖ ਦਾ ਰੂਪ ਧਾਰ ਕੇ ਲੋਕ-ਸੇਵਾ ਤੇ ਦੇਸ਼-ਸੇਵਾ ਕਰਦਾ ਹੈ।

੫. **ਲੋਭ**: ਸੀਮਾ ਅੰਦਰ ਰਹਿੰਦਾ ਮਨੁੱਖੀ ਲੋਭ ਤੇ ਸੰਸਾਰਕ ਵਸਤੂਆਂ ਦੀ ਲਾਲਸਾ ਨਹੀਂ ਕਰਦਾ, ਸਗੋਂ ਅਕਾਲ ਪੁਰਖ ਵੱਲੋਂ ਜੋ ਦਿੱਤਾ ਹੈ, ਉਸ 'ਤੇ ਸੰਤੁਸ਼ਟਤਾ ਰੱਖਦੇ ਹੋਏ ਦੇਣਹਾਰ ਦਾਤਾਰ ਨਾਲ ਉਸ ਦਾਤਾਰ ਦੀ ਪ੍ਰਾਪਤੀ ਵਾਸਤੇ ਹੀ ਲਾਲਸਾ ਕਰਦਾ ਹੈ।

ਇਸ ਤਰ੍ਹਾਂ ਮਨੁੱਖੀ ਜੀਵਨ ਦੇ ਇਹ ਬੇ-ਸੁਰੇ ਸਾਜ਼ ਜਦੋਂ ਜੀਵਾਂ ਵਿਚ ਬੇ-ਸੁਰੇ ਵਿਚਰਦੇ ਹਨ ਤਾਂ ਮਨੁੱਖੀ ਜੀਵਨ ਨੂੰ ਦੁੱਖਾਂ ਕਲੇਸ਼ਾਂ ਦਾ ਘਰ ਬਣਾ ਦਿੰਦੇ ਹਨ। ਪਰ ਜਦੋਂ ਸੁਰ ਹੋ ਕੇ ਰੱਬੀ ਰਸ ਗਾਉਂਦੇ ਹਨ ਤਾਂ ਇਕ ਅਜੀਬ ਰਸ ਦੀ ਵਰਖਾ ਹੁੰਦੀ ਹੈ, ਜਿਸ ਨਾਲ ਸਰੀਰ ਦਾ ਰੋਮ ਰੋਮ ਖੇੜੇ ਵਿਚ ਆਉਂਦਾ

ਹੈ ਤੇ ਇਸ ਤਰ੍ਹਾਂ ਜੋ ਗੁਰਮੁਖ ਪਿਆਰੇ ਇਨ੍ਹਾਂ ਬੇ-ਸੁਰੇ ਸਾਜ਼ਾਂ ਨੂੰ ਸੁਰ ਵਿਚ ਲਿਆ ਕੇ ਵਰਤਦੇ ਹਨ ਤੇ ਪੰਜੇ ਗਿਆਨ-ਇੰਦਰਿਆਂ ਨੇਤਰ, ਕੰਨ, ਨੱਕ, ਮੂੰਹ, ਤੁਚਾ (ਚਮੜੀ), ਇਕ ਬੁੱਧੀ ਤੇ ਮਨ ਇਨ੍ਹਾਂ ਸੱਤਾਂ ਸੁਰਾਂ 'ਤੇ ਵਾਹਿਗੁਰੂ ਦੀ ਧੁਨੀ ਦਾ ਅਲਾਪ ਕਰਦੇ ਹਨ ਤਾਂ ਇਹ ਗਿਆਨ-ਇੰਦਰੇ, ਮਨ ਤੇ ਬੁੱਧੀ ਸਦੀਵੀ ਤੌਰ 'ਤੇ ਇੱਕੋ ਅਕਾਲ ਪੁਰਖ ਵਾਹਿਗੁਰੂ ਦੀ ਧੁਨੀ ਵਿਚ ਲੀਨ ਹੋਏ ਰਹਿੰਦੇ ਹਨ ਤੇ ਅਜਿਹੀ ਅਵਸਥਾ ਨਾਲ ਅਕਾਲ ਪੁਰਖ ਦੀ ਉਸਤਤੀ ਕਰਨ ਨਾਲ ਅਜਿਹੇ ਜੀਵਾਂ ਦੇ ਜਨਮਾਂ ਜਨਮਾਂ ਦੇ ਬੰਧਨ ਟੁੱਟ ਜਾਂਦੇ ਹਨ:

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥**

*(ਸੂਹੀ ਮ: ੫, ਅੰਗ ੭੪੭)*

ਅਕਾਲ ਪੁਰਖ ਪਰਮੇਸ਼ਰ ਦੇ ਨਿਰਗੁਣ, ਸਰਗੁਣ ਤੇ ਗੁਰ-ਸ਼ਬਦ ਤਿੰਨੇ ਸਰੂਪ ਹਨ। ਪਰਮੇਸ਼ਰ ਦਾ ਗੁਪਤ ਹਿੱਸਾ ਜੋ ਸਾਨੂੰ ਦਿਸ ਨਹੀਂ ਰਿਹਾ, ਪਰ ਅਨੁਭਵ ਹੋ ਰਿਹਾ ਹੈ, ਉਹ ਉਸ ਦਾ ਨਿਰਗੁਣ ਸਰੂਪ ਹੈ, ਪਰਮੇਸ਼ਰ ਦਾ ਪਰਗਟ ਹਿੱਸਾ ਸਾਰਾ ਦ੍ਰਿਸ਼ਟਮਾਨ ਜਗਤ ਸੰਸਾਰ ਹੈ, ਜਿਸ ਵਿਚ ਪਰਮੇਸ਼ਰ ਦੀ ਰਚਨਾ ਦੇਖ ਕੇ ਉਸ ਦਾ ਸਰਗੁਣ ਸਰੂਪ ਨਜ਼ਰ ਆਉਂਦਾ ਹੈ। ਗੁਰ-ਸ਼ਬਦ ਰੂਪ ਰਾਹੀਂ ਅਕਾਲ ਪੁਰਖ ਦਾ ਨਾਮ ਰੱਖ ਕੇ, ਉਸ ਨਾਮ ਦਾ ਸਿਮਰਨ ਭਜਨ ਕਰ ਕੇ ਅਤੇ ਉਸ ਨਾਮ ਨੂੰ ਹਿਰਦੇ ਵਿਚ ਵਸਾ ਕੇ ਪਰਮੇਸ਼ਰ ਨੂੰ ਜਾਣਿਆ ਜਾਂਦਾ ਹੈ।



ਜੀਵ ਨੇ ਜਨਮ ਧਾਰ ਕੇ ਆਪਣੇ ਜੀਵਨ ਦੀ ਪੂਰਤੀ ਲਈ ਕੁਝ ਕਰਨਾ ਸੀ ਪਰ ਜੋ ਕੁਝ ਕਰਨਾ ਸੀ, ਉਹ ਵਿਸਰ ਗਿਆ। ਇਹ ਮੰਤਵ ਆਪਣੀ ਆਤਮਾ ਨੂੰ, ਜੋ ਚਿਰਾਂ ਦੀ ਪਰਮਾਤਮਾ ਨਾਲੋਂ ਵਿਛੜ ਚੁੱਕੀ ਹੈ, ਮੁੜ ਪਰਮਾਤਮਾ ਵਿਚ ਅਭੇਦ ਕਰਨਾ ਸੀ। ਇਸ ਬਾਰੇ ਗੁਰਬਾਣੀ ਵਿਚ ਸਾਨੂੰ ਬਾਰ ਬਾਰ ਚੇਤਾਵਨੀ ਕਰਵਾਈ ਗਈ ਹੈ:

**ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥**
**ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ ॥੧॥ਰਹਾਉ॥**
**ਮੋਹਿ ਅਨਾਥੁ ਦਾਸੁ ਜਨੁ ਤੇਰਾ ਅਵਰ ਓਟ ਸਗਲੀ ਮੋਹਿ ਤਿਆਗੀ ॥**
**ਭੋਰ ਭਰਮ ਕਾਟੇ ਪ੍ਰਭ ਸਿਮਰਤ ਗਿਆਨ ਅੰਜਨ ਮਿਲਿ ਸੋਵਤ ਜਾਗੀ ॥੧॥**
**ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ ॥**
**ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ,**
**ਮਸਤਕੁ ਆਨਿ ਧਰਿਓ ਪ੍ਰਭ ਪਾਗੀ ॥੨॥੭॥੧੮॥**

*(ਕਾਨੜਾ ਮ: ੫, ਅੰਗ ੧੩੦੧)*

ਪੰਚਮ ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਪ੍ਰਭੂ ਨਾਲ ਪ੍ਰੀਤੀ ਧੰਨਤਾ ਯੋਗ ਹੈ, ਜੇ ਸੱਚੀ ਪ੍ਰਭੂ-ਪ੍ਰੀਤ ਹੋਵੇ। ਕਿਸੇ ਸਮੇਂ ਪ੍ਰਭੂ-ਮਿਲਾਪ ਲਈ ਕੇਵਲ ਜਪ, ਤਪ ਹੀ ਕੀਤੇ ਜਾਂਦੇ ਸਨ, ਪਰ ਕੇਵਲ ਜਪ ਤਪ ਕਰਨ ਨਾਲ ਪ੍ਰਭੂ-ਮਿਲਾਪ

ਸੰਭਵ ਨਹੀਂ, ਜੇਕਰ ਉਸ ਨਾਲ ਸੱਚੀ ਪ੍ਰੀਤ ਨਾ ਹੋਵੇ। ਜਪ ਤਪ ਤਾਂ ਹੱਠ ਨਾਲ ਵੀ ਕੀਤੇ ਜਾਂਦੇ ਹਨ ਪਰ ਸੱਚੀ ਪ੍ਰਭੂ-ਪ੍ਰੀਤ ਸਹਿਜ ਸੁਭਾ ਉਪਜਦੀ ਹੈ। ਜਪ ਤਪ ਕਰਨ ਵਾਲੇ ਨੂੰ ਹੰਕਾਰ ਵੀ ਹੋ ਸਕਦਾ ਹੈ ਪਰ ਸੱਚੀ ਪ੍ਰੀਤ ਕਰਨ ਵਾਲਾ ਜਗਿਆਸੂ ਇਸ ਪ੍ਰੀਤ ਨੂੰ ਅਕਾਲ ਪੁਰਖ ਦੀ ਦਾਤ ਸਮਝਦਾ ਹੈ ਤੇ ਦਾਤੇ ਦਾ ਸ਼ੁਕਰਾਨਾ ਹੀ ਕਰਦਾ ਹੈ। ਜਿਵੇਂ ਸਤਿਗੁਰਾਂ ਦਾ ਫ਼ੁਰਮਾਨ ਹੈ:

**ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ॥**
**ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ॥**

*(ਚਉਬੋਲੇ ਮ: ੫, ਅੰਗ ੧੩੬੪)*

ਸੰਮਨ ਅਤੇ ਮੂਸਨ ਦੋ ਪਿਤਾ-ਪੁੱਤਰ ਸਤਿਗੁਰਾਂ ਨਾਲ ਬਹੁਤ ਪਿਆਰ ਕਰਦੇ ਸਨ। ਇਨ੍ਹਾਂ ਪਿਤਾ-ਪੁੱਤਰ ਦੇ ਪ੍ਰੇਮ ਦੀ ਰੌਂਗਟੇ ਖੜ੍ਹੇ ਕਰ ਦੇਣ ਵਾਲੀ ਘਟਨਾ, ਜੋ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਉਨ੍ਹਾਂ ਦੇ ਘਰ, ਉਨ੍ਹਾਂ ਦੇ ਪ੍ਰਸ਼ਾਦਾ ਛਕਾਉਣ ਦੇ ਉਮਾਹ ਭਰੇ ਪਿਆਰ ਨਮਿੱਤ ਪਹੁੰਚਦਿਆਂ ਵੇਖੀ ਗਈ, ਅਤੀ ਪਿਆਰ ਦਾ ਨਮੂਨਾ ਆਖੀ ਜਾ ਸਕਦੀ ਹੈ। ਅਤਿ ਗ਼ਰੀਬੀ ਦੀ ਹਾਲਤ ਵਿਚ ਵੀ ਸਤਿਗੁਰਾਂ ਨੂੰ ਪ੍ਰਸ਼ਾਦ ਛਕਾਉਣ ਦੀ ਚਾਹ ਹੋਈ ਤਾਂ ਉਨ੍ਹਾਂ ਸਤਿਗੁਰਾਂ ਨੂੰ ਪ੍ਰਸ਼ਾਦ ਛਕਣ ਲਈ ਬੇਨਤੀ ਕੀਤੀ। ਪਰ ਸਮੇਂ ਸਿਰ ਆਪਣੀ ਅਸਮਰੱਥਾ ਹੋਣ ਕਾਰਨ, ਗੁਰੂ ਮਹਾਰਾਜ ਨੂੰ ਪ੍ਰਸ਼ਾਦ ਛਕਾਉਣ ਲਈ, ਗੁਰੂ ਪ੍ਰੇਮ ਨੇ ਉਨ੍ਹਾਂ ਨੂੰ ਰਸਦਾਂ ਚੋਰੀ ਕਰ ਕੇ ਲਿਆਉਣ ਲਈ ਲਾਚਾਰ ਕਰ ਦਿੱਤਾ। ਉਨ੍ਹਾਂ ਇਕ ਧਨੀ ਆਦਮੀ ਦੇ ਘਰ ਛੱਤ ਪਾੜ ਕੇ ਸੰਨ੍ਹ ਲਾਈ। ਰਸਦਾਂ ਚੋਰੀ ਕਰਨ ਪਿੱਛੋਂ, ਪੁੱਤਰ ਦੇ ਅੰਦਰ ਫੜੇ ਜਾਣ ਕਾਰਨ, ਪਿਤਾ ਹੱਥੋਂ ਪੁੱਤਰ ਨੇ ਆਪਣੀ ਸਿੱਖੀ ਨੂੰ ਲਾਜ ਲੱਗਣ ਤੋਂ ਬਚਾਉਣ ਲਈ ਆਪਣਾ ਸਿਰ ਵਢਵਾ ਲਿਆ ਤਾਂ ਜੋ ਉਸ ਦੀ ਪਛਾਣ ਨਾ ਹੋ ਸਕੇ ਤੇ ਗੁਰਸਿੱਖੀ 'ਤੇ ਕਿਸੇ ਕਿਸਮ ਦਾ ਹਰਫ਼ ਨਾ ਆਵੇ।

ਧਨੀ ਆਦਮੀ ਨੂੰ ਆਪਣੇ ਘਰ ਸਿਰੋਂ ਬਿਨਾਂ ਧੜ ਪਿਆ ਵੇਖ ਕੇ ਆਪਣਾ ਡਰ ਪਿਆ ਤੇ ਸੰਮਨ ਨੂੰ ਸੱਚਾ ਸੁੱਚਾ ਸਿੱਖ ਸਮਝ ਕੇ ਉਸ ਪਾਸੋਂ ਸਹਾਇਤਾ ਦੀ ਆਸ ਰੱਖਦੇ ਧੜ ਨੂੰ ਆਪਣੇ ਘਰੋਂ ਚੁੱਕ ਲੈ ਜਾਣ ਲਈ ਕਿਹਾ ਤੇ ਇਸ ਤਰ੍ਹਾਂ ਪਿਤਾ ਨੇ ਆਪਣੇ ਪੁੱਤਰ ਦਾ ਧੜ ਲਿਆ ਕੇ ਸੀਸ ਨਾਲ ਜੋੜ ਆਪਣੇ ਘਰ ਅੰਦਰ ਸੰਭਾਲ ਕੇ ਰੱਖ ਦਿੱਤਾ। ਜਦ ਅੰਤਰਜਾਮੀ ਪੰਚਮ ਪਾਤਿਸ਼ਾਹ ਪ੍ਰਸ਼ਾਦ ਛਕਣ ਆਏ ਤਾਂ ਇਸ ਤਰ੍ਹਾਂ ਦਾ ਪਿਆਰ ਤੇ ਰੀਝ ਵੇਖ ਕੇ ਸਤਿਗੁਰਾਂ ਮੂਸਨ ਦਾ ਸਿਰ ਧੜ ਨਾਲ ਜੋੜ ਕੇ ਆਪਣੀ ਦਿਬਯ ਸ਼ਕਤੀ ਨਾਲ ਉਸ ਨੂੰ ਸੁਰਜੀਤ ਕਰ ਦਿੱਤਾ ਅਤੇ ਪ੍ਰੇਮ ਦੀ ਅਥਾਹ ਅਵਸਥਾ ਉਨ੍ਹਾਂ ਅੰਦਰ ਵਰਤਦੀ ਤੱਕ ਕੇ ਆਪ ਇਨ੍ਹਾਂ ਪ੍ਰੇਮੀਆਂ ਦੇ ਪ੍ਰੇਮ ਵਿਚ ਅਤਿਅੰਤ ਦ੍ਰਵ ਗਏ ਤੇ ਇਹ ਖ਼ਿਆਲ ਕਰਦਿਆਂ ਕਿ ਕਿਤੇ ਇਨ੍ਹਾਂ ਪ੍ਰੇਮੀਆਂ ਦੇ ਹਿਰਦਿਆਂ ਅੰਦਰ ਅਭਿਮਾਨ ਨਾ

ਉਪਜ ਆਵੇ, ਇਸ ਪ੍ਰਥਾਇ ਪ੍ਰੇਮ ਭਰੇ ਚਾਉ ਨਾਲ ਉਚਾਰੀ ਬਾਣੀ ਨੂੰ ਚਉਬੋਲੇ ਨਾਉਂ ਨਾਲ ਸ਼ੁਭ ਲਿਖਤ ਕੀਤਾ :

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥**
**ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥**
**ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥**

*(ਚਉਬੋਲੇ ਮ: ੫, ਅੰਗ ੧੩੬੩)*

ਆਪਣੇ ਪ੍ਰੇਮੀ ਗੁਰਸਿੱਖਾਂ ਨੂੰ ਉਪਦੇਸ਼ ਕਰਦਿਆਂ ਸਤਿਗੁਰਾਂ ਫ਼ੁਰਮਾਇਆ ਕਿ ਹੇ ਸੰਮਨ ! ਜੇ ਇਸ ਪ੍ਰੇਮ ਦਾ ਵਟਾਂਦਰਾ ਦੰਮਾਂ ਅਰਥਾਤ ਪੈਸਿਆਂ ਨਾਲ ਹੋ ਸਕਦਾ ਹੁੰਦਾ ਤਾਂ ਰਾਵਣ ਕੋਈ ਕੰਗਾਲ ਰਾਜਾ ਤਾਂ ਨਹੀਂ ਸੀ। ਉਹ ਮਾਇਆ ਨਾਲ ਪ੍ਰੇਮ ਖ਼ਰੀਦ ਲੈਂਦਾ ਪਰ ਉਸ ਨੇ ਵੀ ਪ੍ਰੇਮ ਖ਼ਾਤਰ ਆਪਣੇ ਸਿਰ ਕੱਟ ਕੇ ਆਪਣੇ ਇਸ਼ਟ ਨੂੰ ਭੇਟ ਕਰ ਦਿੱਤੇ। ਸੋ ਅਜਿਹੇ ਪ੍ਰੇਮੀਆਂ, ਜਿਨ੍ਹਾਂ ਨੂੰ ਪ੍ਰਭੂ-ਸੇਵਾ ਵਿਚ ਗ਼ਲਤਾਨ ਰਹਿਣ ਕਾਰਨ ਆਪਣੇ ਸਰੀਰ ਦੀ ਸੁੱਧ-ਬੁੱਧ ਵੀ ਨਹੀਂ ਰਹਿੰਦੀ, ਉਨ੍ਹਾਂ 'ਤੇ ਉਨ੍ਹਾਂ ਦੇ ਇਸ਼ਟ ਗੁਰੂ ਦੇਵ ਵਿਖੇ ਰਤੀ ਮਾਤਰ ਵੀ ਵਿਥ ਨਹੀਂ ਰਹਿੰਦੀ, ਅਰਥਾਤ ਉਹ ਅਕਾਲ ਪੁਰਖ ਨਾਲ ਇਕ ਰੂਪ ਹੋਏ ਰਹਿੰਦੇ ਹਨ। ਅਜਿਹੇ ਪ੍ਰੇਮੀਆਂ ਦਾ ਮਨ ਗੁਰੂ-ਚਰਨਾਂ ਵਿਖੇ ਵਿੰਨ੍ਹਿਆ ਰਹਿੰਦਾ ਹੈ, ਜਿਸ ਕਰਕੇ ਅੰਦਰੋਂ ਕੋਈ ਮਾੜੀ ਗੱਲ ਨਹੀਂ ਫੁਰਦੀ। ਪੰਜਵੇਂ ਸਤਿਗੁਰਾਂ ਇਸ ਸ਼ਬਦ ਰਾਹੀਂ ਫ਼ੁਰਮਾਇਆ ਹੈ ਕਿ ਇਸ ਅੰਦਰੋਂ-ਬਾਹਰੋਂ, ਪ੍ਰੇਮ ਪ੍ਰੀਤ ਵਿਚ ਇਕ ਸਾਰ ਵਰਤਣ ਵਾਲੀ ਹਾਲਤ ਦਾ ਸਮਝਣਾ ਕੇਵਲ ਸੁਰਤਿ ਨਾਲ ਹੀ ਹੋ ਸਕਦਾ ਹੈ, ਅਕਲ ਫਿਰ ਇਥੇ ਕੰਮ ਨਹੀਂ ਕਰਦੀ। ਸਤਿਗੁਰਾਂ ਆਪ ਅਜਿਹੀ ਪ੍ਰੀਤ ਪਰਮੇਸ਼ਰ ਨਾਲ ਕਰਨੀ ਆਪਣਾ ਮੁਖ ਮਨੋਰਥ ਬਣਾਇਆ ਤੇ ਸੰਸਾਰੀ ਜੀਵਾਂ ਨੂੰ ਅਜਿਹਾ ਹੀ ਉਪਦੇਸ਼ ਦਿੱਤਾ :

**ਮਾਈ ਮੇਰੇ ਮਨ ਕੀ ਪ੍ਰੀਤਿ ॥**
**ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥**

*(ਟੋਡੀ ਮ: ੫, ਅੰਗ ੭੧੬)*

ਪ੍ਰਭੂ ਨਾਲ ਪ੍ਰੀਤ ਕਰਨ ਨਾਲ ਕਰੋੜਾਂ ਜਪਾਂ, ਤਪਾਂ ਦਾ ਫਲ ਇਕੱਠਾ ਹੀ ਮਿਲ ਜਾਂਦਾ ਹੈ। ਜਿਹੜਾ ਪਿਆਰ ਵਾਲਾ ਸਾਧਨ ਅਕਾਲ ਪੁਰਖ ਵਰਗੀ ਸੁਖਦਾਈ ਹਸਤੀ ਦਾ ਮਿਲਾਪ ਕਰਾ ਦੇਵੇ, ਉਹ ਉਪਮਾ ਯੋਗ ਹੈ :

**ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥**

*(ਸਿਰੀਰਾਗੁ ਕੇ ਛੰਤ ਮ: ੫, ਅੰਗ ੮੧)*

ਨੀਅਤ ਰਾਸ ਕਰ ਕੇ ਅਕਾਲ ਪੁਰਖ ਨਾਲ ਪ੍ਰੀਤ ਕਰਦਿਆਂ, ਵਾਹਿਗੁਰੂ ਦੇ

ਗੁਣ ਹਰ ਵਕਤ ਸਾਡੀ ਯਾਦ ਵਿਚ ਰਹਿਣ ਲੱਗ ਜਾਂਦੇ ਹਨ ਤੇ ਅਸੀਂ ਵਾਹਿਗੁਰੂ ਦੇ ਹੀ ਰੂਪ ਬਣ ਜਾਂਦੇ ਹਾਂ। ਫੇਰ:

**ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਾਲੇ॥**
**ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥**

*(ਸਲੋਕੁ ਮ: ੧, ਅੰਗ ੫੯੪)*

**ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥**

*(ਸਲੋਕ ਕਬੀਰ ਜੀ, ਅੰਗ ੧੩੭੪)*

**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥**

*(ਮ: ੩, ਸਲੋਕ ਫਰੀਦ ਜੀ, ਅੰਗ ੧੩੮੩)*

ਸੋ ਇਨ੍ਹਾਂ ਗੁਣਾਂ ਦੇ ਪ੍ਰਾਪਤ ਕਰਨ ਲਈ ਸੱਚੀ ਸੁੱਚੀ ਪ੍ਰੀਤ ਨੀਅਤ ਰਾਸ, ਸੇਵਾ-ਭਾਵ ਤੇ ਨਿਮਰਤਾ ਹੀ ਹਨ ਜੋ ਜੀਵ ਨੂੰ ਇਸ ਸੰਸਾਰ ਰੂਪੀ ਭਵਸਾਗਰ ਤੋਂ ਪਾਰ ਹੋਣ ਵਿਚ ਸਹਾਇਤਾ ਕਰ ਸਕਦੀਆਂ ਹਨ ਤੇ ਅਕਾਲ ਪੁਰਖ ਦਾ ਮਿਲਾਪ ਕਰਵਾ ਸਕਦੀਆਂ ਹਨ। ਆਪੇ ਦਾ ਆਪਣੇ ਅਕਾਲ ਪੁਰਖ ਅੱਗੇ ਸਮਰਪਨ ਕਰ ਦੇਣਾ ਹੈ, ਜਿਸ ਨਾਲ ਜੀਵ ਉਸ ਪੂਰਨ ਪੁਰਖ ਵਾਹਿਗੁਰੂ ਦਾ ਇਕ ਅੰਗ ਬਣ ਜਾਂਦਾ ਹੈ ਤੇ ਇਸ ਤਰ੍ਹਾਂ ਜੋ ਜੀਵ ਆਪ ਨੂੰ ਉਸ ਪਰਮਾਤਮਾ ਅਕਾਲ ਪੁਰਖ ਦਾ ਅੰਗ ਸਮਝਦਾ ਹੈ, ਉਸ ਦੀ ਮਰਜ਼ੀ ਵਿਚ ਚੱਲਦਾ ਹੈ ਤਾਂ ਉਸ ਵਿਚ ਆਪੇ ਦਾ ਸਮਰਪਨ ਤੇ ਨਿਮਰਤਾ ਸੁਭਾਵਿਕ ਹੀ ਆ ਜਾਂਦੀ ਹੈ। ਨਿਮਰਤਾ ਨਾਲ ਅਸੀਂ ਹਲਕੇ ਹੋ ਕੇ ਅਕਾਲ ਪੁਰਖ ਦੇ ਨੇੜੇ ਪੁੱਜ ਜਾਂਦੇ ਹਾਂ ਤੇ ਇਹ ਹੀ ਰਸਤਾ ਅਕਾਲ ਪੁਰਖ ਦੇ ਪਾਸ ਪੁੱਜਣ ਲਈ ਸਹਾਈ ਹੁੰਦਾ ਹੈ।



## (ਅ) ਅਕਾਲ ਪੁਰਖ ਦੀ ਵਿਆਪਕਤਾ

ਸੰਸਾਰ ਕੀ ਹੈ ? ਇਸ ਬਾਰੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਦੁਤੀਆ ਦੁਹ ਕਰਿ ਜਾਨੈ ਅੰਗ॥**
**ਮਾਇਆ ਬ੍ਰਹਮ ਰਮੈ ਸਭ ਸੰਗ॥** *(ਗਉੜੀ ਥਿਤੀਂ ਕਬੀਰ ਜੀ, ਅੰਗ ੩੪੩)*

ਭਾਵ, ਸੰਸਾਰ ਦੀ ਸਾਰੀ ਰਚਨਾ ਵਿਖੇ, ਮਾਇਆ ਤੇ ਬ੍ਰਹਮ ਦੋਵੇਂ ਰਮੇ ਹੋਏ ਹਨ। ਇਹ ਇਕੱਠੇ ਵੀ ਹਨ ਤੇ ਵੱਖਰੇ-ਵੱਖਰੇ ਵੀ ਹਨ। ਨਿਖੜੇ ਹੋਏ ਵੀ ਹਨ, ਪਰ ਨਿਖੇੜੇ ਜਾ ਵੀ ਨਹੀਂ ਸਕਦੇ। ਸੋ ਇਸ ਤਰ੍ਹਾਂ ਦਾ ਦੋਵਾਂ ਦਾ ਸੰਬੰਧ ਹੈ, ਅਰਥਾਤ ਜੜ੍ਹ ਚੇਤਨ ਦਾ ਹੀ ਇਹ ਸਾਰਾ ਪਸਾਰਾ ਹੈ। ਨਾਸ਼ਵਾਨ ਦ੍ਰਿਸ਼ਟਮਾਨ ਸੰਸਾਰ ਜੜ੍ਹ ਰੂਪੀ ਮਾਇਆ ਦਾ ਅੰਸ਼ ਹੈ, ਜੋ ਚੇਤਨਾ ਰੂਪੀ ਬ੍ਰਹਮ, ਵਾਹਿਗੁਰੂ

ਦੇ ਪਸਾਰੇ ਅਨੁਸਾਰ ਹੀ ਪਸਰ ਰਿਹਾ ਹੈ। ਜੀਵ ਦਾ ਸਰੀਰ ਵੀ ਏਸੇ ਤਰ੍ਹਾਂ ਜੜ੍ਹ ਰੂਪੀ ਦ੍ਰਿਸ਼ਟਮਾਨ ਹੈ ਤੇ ਇਸ ਵਿਚ ਆਤਮਾ, ਚੇਤਨ ਰੂਪੀ ਹੋ ਕੇ ਸਰੀਰ ਨੂੰ ਚਲਾ ਰਹੀ ਹੈ, ਜੋ ਸਰੀਰ ਦੇ ਵਿਚ ਵੀ ਹੈ ਤੇ ਵੱਖਰੀ ਤਾਕਤ ਵੀ ਹੈ, ਇਸ ਸਰੀਰ ਵਿਚ ਜੇ:

**ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥**
**ਆਨਦ ਮੂਲ ਪਰਮ ਪਦੁ ਪਾਵੈ ॥** *(ਗਉੜੀ ਥਿਤੀਂ ਕਬੀਰ ਜੀ, ਅੰਗ ੩੪੩)*

ਅਰਥਾਤ, ਇੜਾ, ਪਿੰਗਲਾ ਅਤੇ ਸੁਖਮਨਾ ਤਿੰਨਾਂ ਸੁਰਾਂ ਨੂੰ ਇਕ ਸੁਰ ਕਰ ਲਿਆ ਜਾਵੇ ਤਾਂ ਇਸ ਅਨੰਦ ਰੂਪੀ ਪਦਵੀ ਤੋਂ ਅੱਗੇ ਹੋਰ ਕੋਈ ਵਸਤੂ ਨਹੀਂ, ਭਾਵ ਪਰਮ ਪਦ ਜੋ ਅਨੰਦ ਦਾ ਮੂਲ ਕਾਰਨ ਹੈ, ਪ੍ਰਾਪਤ ਹੋ ਸਕੇਗਾ। ਇਸ ਸਰੀਰ ਵਿਚ ਛੇ ਚੱਕਰ ਹਨ, ਜੋ ਮੂਲਧਾਰ, ਸਵਾਧਿਸਟਾਨ, ਮਣੀਪੁਰ, ਅਨਾਹਤ, ਖੋੜਸਾਰ ਤੇ ਆਗਯਾ, ਨਾਮਾਂ ਨਾਲ ਜਾਣੇ ਜਾਂਦੇ ਹਨ:

**ਛਠਿ ਖਟੁ ਚਕ੍ਰ ਛਹੂੰ ਦਿਸ ਧਾਇ ॥**
**ਬਿਨੁ ਪਰਚੈ ਨਹੀ ਥਿਰਾ ਰਹਾਇ ॥**
**ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥**
**ਕਰਮ ਧਰਮ ਕੀ ਸੂਲ ਨ ਸਹਹੁ ॥**
*(ਗਉੜੀ ਥਿਤੀਂ ਕਬੀਰ ਜੀ, ਅੰਗ ੩੪੩)*



ਇਨ੍ਹਾਂ ਛੇ ਚੱਕਰਾਂ ਵਿਚ ਹੀ ਮਨ ਭੌਂਦਾ ਰਹਿੰਦਾ ਹੈ। ਜਦ ਤਕ ਇਨ੍ਹਾਂ ਦਾ ਪਰਚਾ (ਪੂਰਾ ਪੂਰਾ ਪਤਾ) ਇਸ ਨੂੰ ਨਹੀਂ ਮਿਲਦਾ, ਤਦ ਤਕ ਇਨ੍ਹਾਂ ਦੇ ਅੰਤਰੀਵੀ ਪਰਚੇ ਤੋਂ ਬਿਨਾਂ ਮਨ ਟਿਕਿਆ ਨਹੀਂ ਰਹਿ ਸਕਦਾ। ਇਨ੍ਹਾਂ ਦਾ ਪਤਾ ਕਿਸ ਤਰ੍ਹਾਂ ਲੱਗੇਗਾ? ਇਸ ਬਾਰੇ ਭਗਤ ਕਬੀਰ ਜੀ ਅਗਲੀ ਪੰਕਤੀ ਵਿਚ ਫ਼ੁਰਮਾਉਂਦੇ ਹਨ ਕਿ ਦੁਚਿਤਾਈ (ਦੁਬਿਧਾ) ਨੂੰ ਦੂਰ ਕਰ ਕੇ ਖਿਮਾ ਦਾ ਸਹਾਰਾ ਰੱਖੀ ਰੱਖੋ, ਭਾਵ ਸਰੀਰ ਦੇ ਇਨ੍ਹਾਂ ਟਿਕਾਣਿਆਂ 'ਤੇ, ਉਨ੍ਹਾਂ ਦੇ ਕੇਂਦਰ ਮਨ ਨੂੰ ਟਿਕਾਣੇ ਕਰ ਕੇ ਰੱਖੋ, ਐਸਾ ਅਭਿਆਸ ਕਰਦਿਆਂ, ਪੁੰਨ ਪਾਪ ਰੂਪੀ ਕਰਮਾਂ ਦੀ ਸੂਲ (ਚੋਭ) ਦੁਖ ਸੁਖ, ਜਨਮ ਮਰਨ ਰੂਪ ਦੁੱਖਾਂ ਦੀ ਪੀੜਾ ਨਹੀਂ ਸਹਿਣੀ ਪਵੇਗੀ।

ਇਨ੍ਹਾਂ ਕਥਨ ਕੀਤੇ ਮੂਲ-ਦੁਆਰਾਂ ਤੋਂ ਲੈ ਕੇ ਤ੍ਰਿਕੁਟੀ ਸਥਾਨ ਤਕ ਛਿਆਂ ਚੱਕਰਾਂ ਅੰਦਰਲੇ ਪ੍ਰਕਾਸ਼, ਜੀਕੂੰ ਗੁਦਾ, ਇੰਦਰੀ, ਨਾਭੀ, ਹਿਰਦਾ, ਕੰਠ ਤੇ ਦ੍ਰਵ ਸਥਾਨ ਵਿਖੇ ਛੇ ਚੱਕਰ ਪਿੰਡ ਰੂਪੀ ਸਰੀਰ ਦੇ ਦੱਸੇ ਗਏ ਹਨ ਤੇ ਏਸੇ ਤਰ੍ਹਾਂ ਅਗਮ ਅਗੋਚਰ ਸੰਧੀ (ਨਾਸ ਮੂਲ) ਤੋਂ ਲੈ ਕੇ ਬ੍ਰਹਮਰੰਧਰ (ਕਪਾਲ ਦੁਆਰ) ਤਕ ਛੇ ਚੱਕਰਾਂ ਦੇ ਕੇਂਦਰ ਹੋਰ ਗਿਣੇ ਗਏ ਹਨ ਤੇ ਇਨ੍ਹਾਂ ਤੋਂ ਛੁੱਟ ਇਕ ਵਿਚਾਲੇ ਦਾ ਚੱਕਰ, ਜਿਸ ਨੂੰ ਹੇਠਲਿਆਂ, ਉਪਰਲਿਆਂ ਨਾਲ ਇਕ-ਸਮਾਨ ਸੰਬੰਧ ਹੋਣ ਕਰਕੇ ਤੇਰ੍ਹਵਾਂ ਚੱਕਰ ਆਖਿਆ ਗਿਆ ਹੈ। ਜਿਵੇਂ:

**ਤੇਰਸਿ ਤੇਰਹ ਅਗਮ ਬਖਾਣਿ ॥**
**ਅਰਧ ਉਰਧ ਬਿਚਿ ਸਮ ਪਹਿਚਾਣਿ ॥**
**ਨੀਚ ਊਚ ਨਹੀ ਮਾਨ ਅਮਾਨ ॥**
**ਬਿਆਪਿਕ ਰਾਮ ਸਗਲ ਸਾਮਾਨ ॥** *(ਗਉੜੀ ਥਿਤੀਂ ਕਬੀਰ ਜੀ, ਅੰਗ ੩੪੪)*

ਕਿਉਂਕਿ ਇਨ੍ਹਾਂ ਚੱਕਰਾਂ ਦਾ ਮਰਮ (ਭੇਦ) ਪਾਉਣਾ ਤੇ ਇਨ੍ਹਾਂ ਵਿਖੇ ਟਿਕਾਓ ਪਾ ਕੇ, ਇਨ੍ਹਾਂ ਵਿਚਾਲੇ ਚੱਕਰ ਨੂੰ ਅਨੁਭਵ ਕਰਨਾ ਤਾਂ ਸਾਧਾਰਨ ਪਹੁੰਚ ਤੋਂ ਦੂਰ ਹੈ, ਇਸ ਲਈ ਇਸ ਨੂੰ 'ਅਗਮ' ਆਖਿਆ ਗਿਆ ਹੈ।

ਇਸ ਪ੍ਰਥਾਇ ਭਗਤ ਕਬੀਰ ਜੀ ਹੋਰ ਫ਼ੁਰਮਾ ਰਹੇ ਹਨ:

**ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥**
**ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ ॥**
**ਈਤ ਊਤ ਕੀ ਸੋਝੀ ਪਰੈ ॥**
**ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥** *(ਭੈਰਉ ਕਬੀਰ ਜੀ, ਅੰਗ ੧੧੫੯)*

ਭਾਵ, ਚੇਤਨਾ ਦੇ ਸ਼ਹਿਰ ਦਸਮ ਦੁਆਰ ਵਿਚ ਜਿਥੇ ਹਰੀ ਅਨੁਭਵ ਹੁੰਦਾ ਹੈ, ਸ੍ਰੇਸ਼ਟ ਬੁੱਧੀ ਵੱਸਦੀ ਹੈ, ਉਸ ਨੂੰ ਪ੍ਰਾਪਤ ਕਰ ਕੇ ਹਰੀ ਦਾ ਵਿਚਾਰ ਕਰੋ। ਉਸ ਨਾਲ ਤੁਹਾਨੂੰ ਲੋਕ-ਪਰਲੋਕ ਦੀ ਸੋਝੀ ਹੋ ਜਾਵੇਗੀ। ਕੀ ਫ਼ਾਇਦਾ ਹੈ, 'ਮੇਰਾ-ਮੇਰਾ' ਕਰ ਕੇ ਮਰਨ ਦਾ, ਕਉਨ ਕਰਮ, ਭਾਵ ਇਹ ਕੀ ਕਰਮ ਹੋਇਆ ਕਿ 'ਮੇਰਾ-ਮੇਰਾ' ਕਰ ਕੇ ਮਰਦੇ ਰਹੋ:

**ਨਿਜ ਪਦ ਊਪਰਿ ਲਾਗੋ ਧਿਆਨੁ ॥**
**ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥**
*(ਭੈਰਉ ਕਬੀਰ ਜੀ, ਅੰਗ ੧੧੫੯)*

ਅਰਥਾਤ, ਆਪਣੇ ਸਰੂਪ ਦੀ ਲਖਤਾ ਉੱਤੇ ਧਿਆਨ ਜੋੜਿਆ ਤਾਂ ਨਾਮ ਹਰੀ ਹੀ ਮੇਰੇ ਲਈ ਬ੍ਰਹਮ ਗਿਆਨ ਹੈ:

**ਮੂਲ ਦੁਆਰੈ ਬੰਧਿਆ ਬੰਧੁ ॥**
**ਰਵਿ ਊਪਰਿ ਗਹਿ ਰਾਖਿਆ ਚੰਦੁ ॥**
**ਪਛਮ ਦੁਆਰੈ ਸੂਰਜੁ ਤਪੈ ॥**
**ਮੇਰ ਡੰਡ ਸਿਰ ਊਪਰਿ ਬਸੈ ॥** *(ਭੈਰਉ ਕਬੀਰ ਜੀ, ਅੰਗ ੧੧੫੯)*

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਸਭ ਦੇ ਮੂਲ ਹਰੀ ਦੇ ਦੁਆਰੇ ਅਸਾਂ ਆਪਣੇ ਮਨ ਦਾ ਸੰਬੰਧ ਬਣਾਇਆ ਹੈ, ਅਰਥਾਤ ਤਮੋ ਗੁਣ ਨੂੰ ਦੂਰ ਕੀਤਾ ਹੈ। ਜਿਥੇ ਅਗਿਆਨਤਾ ਸੀ, ਉਥੇ ਸੂਰਜ ਗਿਆਨ ਬਲ ਉਠਿਆ ਹੈ, ਮੇਰਦੰਡ ਕੰਗਰੋੜ ਦੀ ਹੱਡੀ ਨਾਲ ਨਾਲ ਲੱਗੀ ਸੁਖਮਨਾ ਨਾੜੀ ਜੋ ਦਿਮਾਗ਼ ਤਕ ਜਾਂਦੀ ਹੈ। ਗੁਰਮਤਿ ਅਨੁਸਾਰ ਇਸ ਤੋਂ ਭਾਵ ਮਨ ਨੂੰ ਹਰੀ ਵੱਲ ਲਿਜਾਣ ਵਾਲੀ ਲਗਨ ਹੈ:

**ਪਸਚਮ ਦੁਆਰੇ ਕੀ ਸਿਲ ਓੜ॥**
**ਤਿਹ ਸਿਲ ਊਪਰਿ ਖਿੜਕੀ ਅਉਰ॥**
**ਖਿੜਕੀ ਊਪਰਿ ਦਸਵਾ ਦੁਆਰੁ॥**
**ਕਹਿ ਕਬੀਰ ਤਾ ਕਾ ਅੰਤੁ ਨ ਪਾਰੁ॥**

*(ਭੈਰਉ ਕਬੀਰ ਜੀ, ਅੰਗ ੧੧੫੯)*

ਅਰਥਾਤ, ਪਿਛਲੇ ਦਰਵਾਜ਼ੇ ਦੇ ਉਹਲੇ ਇਕ ਸਿੱਲ ਪੱਥਰ ਹੈ ਭਾਵ ਅਗਿਆਨਤਾ ਪਿੱਛੇ, ਜੜ੍ਹ ਨਾਸ਼ਵਾਨ ਵਸਤੂਆਂ ਦੀ ਲਗਨ ਹੈ, ਇਸ ਜੜ੍ਹ ਵਸਤੂਆਂ ਦੀ ਲਗਨ ਦੇ ਉੱਤੇ ਇਕ ਹੋਰ ਮਾਨਸਿਕ ਲਗਨ ਹੈ, ਫੇਰ ਉਸ ਦੇ ਉੱਤੇ ਹਰੀ ਦੀ ਲਗਨ ਦਾ ਅਸਥਾਨ ਹੈ। ਇਹ ਲਗਨ ਅਕਥਨੀਯ ਹੈ।

ਮਨੁੱਖ ਦਾ ਧਿਆਨ ਪਹਿਲਾਂ ਮਾਦੀ ਸੰਸਾਰਕ ਵਸਤੂਆਂ ਵਿਚ ਲੱਗਾ ਹੁੰਦਾ ਹੈ। ਫਿਰ ਕੁਝ ਉੱਚਾ ਹੋ ਕੇ ਮਨ ਦੀਆਂ ਮਾਨਸਿਕ ਦਿਮਾਗ਼ੀ ਜਾਂ ਵਿਗਿਆਨਕ ਵਿਚਾਰਾਂ ਵਿਚ ਲੱਗਦਾ ਹੈ। ਅੰਤ ਇਸ ਤੋਂ ਵੀ ਉੱਚਾ ਹੋਵੇ ਤਾਂ ਹਰੀ ਦੇ ਮਿਲਾਪ ਲਈ ਲਗਨ ਲੱਗਦੀ ਹੈ, ਭਾਵ ਆਤਮਾ ਦੀ ਉੱਚੀ ਤੋਂ ਉੱਚੀ ਹਾਲਤ ਨੂੰ, ਜਿਸ ਹਾਲਤ ਵਿਚ ਹਰੀ ਦਾ ਮੇਲ ਹੁੰਦਾ ਹੈ, ਦਸਮ ਦੁਆਰ ਦਾ ਖੁੱਲ੍ਹ ਜਾਣਾ ਕਿਹਾ ਜਾਂਦਾ ਹੈ। ਭਗਤ ਕਬੀਰ ਜੀ ਯੋਗ ਅਭਿਆਸ ਦੇ ਸ਼ਬਦ ਵਰਤ ਕੇ, ਉਸ ਦੀ ਥਾਂ ਅਸਲ ਬ੍ਰਹਮ ਗਿਆਨ ਸਮਝਾ ਰਹੇ ਹਨ ਕਿ ਯੋਗੀ ਲੋਕ ਤਾਂ ਆਪਣੇ ਸਵਾਸ ਦਸਮ ਦੁਆਰ ਚੜ੍ਹਾਉਣ ਦਾ ਇਉਂ ਯਤਨ ਕਰਦੇ ਹਨ ਕਿ ਮੂਲ ਦੁਆਰੇ ਭਾਵ ਗੁਦਾ ਨੂੰ ਗਿੱਟੇ ਨਾਲ ਬੰਦ ਕਰ ਕੇ ਹਵਾ ਨੂੰ ਉਧਰੋਂ ਨਿਕਲਣੋਂ ਰੋਕਦੇ ਹਨ, ਇਹ ਮੂਲ-ਬੰਧ ਅਖਵਾਉਂਦਾ ਹੈ। ਫੇਰ ਦਸਮ ਦੁਆਰ ਤੋਂ ਹੇਠਾਂ ਵਾਲੀ ਸੰਘ ਦੀ ਮੋਰੀ ਨੂੰ ਜੀਭ ਨਾਲ ਬੰਦ ਕਰਦੇ ਹਨ। ਇਸ ਨਾਲ ਚੰਦਰਮਾ ਵਿੱਚੋਂ ਝਰਦਾ ਅੰਮ੍ਰਿਤ ਉਪਰ ਹੀ ਰੁਕ ਜਾਂਦਾ ਹੈ ਅਤੇ ਥੱਲੇ ਮਿਹਦੇ ਦੀ ਅੱਗ ਸੂਰਜ ਵਿਚ ਪੈ ਕੇ ਨਹੀਂ ਸੜਦਾ ਅਰ ਹੇਠਲੇ ਪ੍ਰਾਣ ਥੱਲੇ ਰਹਿ ਜਾਣ ਕਰਕੇ ਅੰਦਰ ਬੜੀ ਗਰਮੀ ਪੈਦਾ ਹੋ ਜਾਂਦੀ ਹੈ, ਜਿਸ ਨਾਲ ਕੁੰਡਲੀ ਨਾੜੀ ਸੁਲਝ ਜਾਂਦੀ ਹੈ ਤੇ ਪ੍ਰਾਣ ਸੁਖਮਨਾ ਨਾੜੀ ਵਿਚ ਚਲੇ ਜਾਂਦੇ ਹਨ। ਜਿਥੇ ਇੜਾ, ਪਿੰਗਲਾ ਤੇ ਸੁਖਮਨਾ ਦਾ ਮੇਲ ਹੈ, ਉਸ ਨੂੰ ਪੱਛਮ ਦੁਆਰਾ ਕਿਹਾ ਜਾਂਦਾ ਹੈ। ਇਸ ਨੂੰ ਕੁੰਡਲੀ ਨਾੜੀ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸ ਵਿਚ ਸੱਪ ਦੀ ਤਰ੍ਹਾਂ ਦੇ ਕੁੰਡਲ ਹਨ ਤੇ ਇਹ ਛੇ ਅਜਿਹੇ ਚੱਕਰਾਂ ਵਿੱਚੋਂ ਦੀ ਹੋ ਕੇ ਲੰਘਦੀ ਹੋਈ, ਇੜਾ ਪਿੰਗਲਾ ਵਿਚ, ਤ੍ਰਿਕੁਟੀ ਵਿਚ ਮਿਲ ਕੇ ਦਸਮ ਦੁਆਰ ਪੁੱਜਦੀ ਹੈ:

**ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ॥**

*(ਰਾਮਕਲੀ ਮ: ੩, ਅੰਗ ੯੦੯)*

ਭਗਤ ਕਬੀਰ ਜੀ ਇਸ ਸੰਬੰਧੀ ਫ਼ੁਰਮਾਉਂਦੇ ਹਨ:

**ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ॥**
**ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ॥**

*(ਗਉੜੀ ਬੈਰਾਗਣਿ ਕਬੀਰ ਜੀ, ਅੰਗ ੩੩੩)*

**ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥**
**ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ॥**

*(ਗਉੜੀ ਬੈਰਾਗਣਿ ਕਬੀਰ ਜੀ, ਅੰਗ ੩੩੩)*

ਉਨਮਨਿ ਮਨੂਆ, (ਮਨ ਦੀ ਸਹਜਿ ਅਵਸਥਾ) ਮਨ ਉਨਮਨਿ ਹੋ ਕੇ ਆਪਣੇ ਬਾਹਰਮੁਖੀ ਚਾਲੇ ਤੋਂ ਅੰਤਰਮੁਖੀ ਉਲਟ ਕੇ ਮਨ (ਅਫੁਰ ਭਾਵ) ਵਿਖੇ ਸਮਾ ਜਾਂਦਾ ਹੈ ਤੇ ਇਸ ਤਰ੍ਹਾਂ ਦੁਬਿਧਾ ਖੜੀ ਕਰਨ ਵਾਲੀ ਬੁੱਧੀ ਨਸ਼ਟ ਹੋ ਜਾਂਦੀ ਹੈ। ਭਗਤ ਕਬੀਰ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਅੰਤਰਮੁਖੀ ਹੋ ਕੇ ਮੈਂ ਉਹ ਅਨਭਉ ਅਕਾਲ ਪੁਰਖ ਦਾ ਅਦੁੱਤੀ ਰੂਪ ਸਾਮਪਰਤਖ ਵੇਖਿਆ ਹੈ ਤੇ ਇਸ ਤਰ੍ਹਾਂ ਮੇਰੀ ਰਾਮ ਨਾਮ ਨਾਲ ਲਿਵ ਲੱਗ ਗਈ ਹੈ। "ਉਲਟਤ ਪਵਨ ਚਕ੍ਰ ਖਟੁ ਭੇਦੇ" ਅਰਥਾਤ ਸੱਜਿਉਂ ਖੱਬੇ ਤੇ ਖੱਬਿਉਂ ਸੱਜੇ ਇੜਾ, ਪਿੰਗਲਾ ਪੌਣ ਨੂੰ ਉਲਟਦੇ-ਪਲਟਦੇ, (ਸੁਖਮਨਾ ਭਾਵੀ ਸਮਸਰ ਵਿਚ ਲਿਆਉਂਦਿਆਂ ਛੀਏ ਚੱਕਰ ਇਕ ਸਾਰ ਭੇਦਨ ਹੋ ਜਾਂਦੇ ਹਨ ਤੇ ਸੁਰਤਿ ਸਹਿਜ ਅਵਸਥਾ ਵਿਚ ਚਲੀ ਜਾਂਦੀ ਹੈ। ਤਾਂ ਤੇ ਐਸਾ ਕਰਦਿਆਂ, "ਆਵੈ ਨ ਜਾਇ" ਭਾਵ ਜੀਵ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਤਾਂ ਤੇ ਉਸ ਸਹਿਜ ਸਰੂਪੀ ਆਤਮੇ ਨੂੰ ਖੋਜ (ਸੁਖਮਨਾ ਦੇ ਘਾਟ ਪਰ ਇਸਥਿਤ ਸੁਰਤਿ ਦੁਆਰੇ ਭਾਲ) ਲੱਭਣ ਦਾ ਯਤਨ ਕਰੋ, ਹੇ ਵੈਰਾਗੀ, ਵੈਰਾਗਵਾਨ ਜਗਿਆਸੂ!



**ਮੇਰੇ ਮਨ ਮਨ ਹੀ ਉਲਟਿ ਸਮਾਨਾ॥**
**ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥**

*(ਗਉੜੀ ਬੈਰਾਗਣਿ ਕਬੀਰ ਜੀ, ਅੰਗ ੩੩੩)*

ਭਗਤ ਕਬੀਰ ਜੀ ਕਹਿੰਦੇ ਹਨ ਕਿ ਮੇਰਾ ਮਨ ਉਲਟ ਕੇ ਮਨ ਹੀ ਵਿਚ ਸਮਾ ਗਿਆ ਹੈ। ਗੁਰੂ ਦੀ ਕਿਰਪਾ ਨਾਲ "ਅਕਲਿ ਭਈ ਅਵਰੈ" ਮੇਰੀ ਬੁੱਧੀ ਹੋਰ ਹੀ ਹੋ ਗਈ ਹੈ। "ਨਾਤਰੁ ਥਾ ਬੇਗਾਨਾ" ਨਹੀਂ ਤਾਂ ਮੈਂ ਸਾਂ ਇਕ ਬੇਗਾਨਾ, ਪਰ ਹੁਣ ਮੈਂ ਰਾਮ ਦੇ ਗੁਣ ਗਾਵਣਹਾਰ ਹੋ ਗਿਆ ਹਾਂ:

**ਸਸਾ ਸੋ ਨੀਕਾ ਕਰਿ ਸੋਧਹੁ॥**
**ਘਟ ਪਰਚਾ ਕੀ ਬਾਤ ਨਿਰੋਧਹੁ॥**
**ਘਟ ਪਰਚੈ ਜਉ ਉਪਜੈ ਭਾਉ॥**
**ਪੂਰਿ ਰਹਿਆ ਤਹ ਤ੍ਰਿਭਵਣ ਰਾਉ॥**

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ, ਅੰਗ ੩੪੨)*

ਸੱਸੇ ਅੱਖਰ ਰਾਹੀਂ ਭਗਤ ਕਬੀਰ ਜੀ ਉਪਦੇਸ਼ ਕਰਦੇ ਹਨ ਕਿ ਅਕਾਲ ਪੁਰਖ ਨੂੰ ਚੰਗੀ ਤਰ੍ਹਾਂ ਖੋਜਹੁ। ਇਸ ਤਰ੍ਹਾਂ ਖੋਜ ਕਰਦਿਆਂ ਸੂਖਸ਼ਮ ਮੰਡਲ ਵਿਚ ਤੇ ਸੂਖਸ਼ਮ ਤੋਂ ਮਹਾਂ ਸੂਖਸ਼ਮ ਕਾਰਨ ਮੰਡਲ ਵਿਖੇ ਸਿਲਸਿਲੇਵਾਰ, ਵਿਚਾਰ ਨੂੰ ਸੂਖਸ਼ਮ ਬਣਾਉਂਦਿਆਂ ਅਕਾਲ ਪੁਰਖ ਨੂੰ ਅੰਦਰ ਖੋਜ ਕੇ ਅੰਦਰਲੇ ਸੰਕਲਪ ਵਿਕਲਪ ਫੁਰਨੇ ਨਿਰੋਧਹੁ (ਰੋਕੋ), ਇਸ ਤਰ੍ਹਾਂ ਕਰਦਿਆਂ ਜਦੋਂ "ਘਟ ਪਰਚੈ" ਅੰਦਰਲੇ ਅੰਤਰਮੁਖੀ ਵਿਖੇ ਬਾਹਰਮੁਖੀ ਤੋਂ ਅੰਤਰਮੁਖੀ ਚਿਤ ਆਪ-ਮੁਹਾਰੇ ਖਿੱਚਿਆ ਜਾਣ ਲੱਗ ਪਵੇਗਾ ਤਾਂ ਤਿੰਨਾਂ ਲੋਕਾਂ ਵਿਖੇ ਰਮਣਹਾਰ ਤ੍ਰਿਲੋਕੀ ਦਾ ਪ੍ਰਕਾਸ਼ਕ ਸਰੂਪ ਚੇਤੰਨ ਪੁੰਜ, ਤਿਥੇ ਘਟਿ ਵਿਖੇ ਹੀ ਅੰਦਰ ਪ੍ਰੀ-ਪੂਰਨ ਸਮਾਉਂਦਾ ਹੋਇਆ ਅਨੁਭਵ ਵਿਖੇ ਜਾਪਣ ਲੱਗ ਪਵੇਗਾ। ਸੋ, ਜੇ ਕੋਈ ਅਕਾਲ ਪੁਰਖ ਨੂੰ ਇਸ ਤਰ੍ਹਾਂ ਖੋਜੇਗਾ ਤਾਂ:

**ਤਉ ਭਵਜਲ ਤਰਤ ਨ ਲਾਵੈ ਬਾਰਾ॥**

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ, ਅੰਗ ੩੪੨)*

ਤਾਂ ਭਉਜਲ ਦੇ ਸਮੁੰਦਰ-ਸਾਗਰ ਤੋਂ ਪਾਰ ਉਤਰਦਿਆਂ ਦੇਰ ਨਹੀਂ ਲੱਗੇਗੀ। ਤਥਾ ਲੋਕ ਪਰਲੋਕ ਦੇ ਸੁੱਖਾਂ ਨੂੰ ਤੁੱਛ ਜਾਣ ਕੇ ਤਿਆਗ ਦਿਓ। ਅਜਿਹਾ ਸਾਧਕ ਇਕ ਪਰਮੇਸ਼ਰ ਉਪਰ ਹੀ ਆਪਣਾ ਸਮੂਲਚਾ ਨਿਰਬਾਹ ਰੱਖਣਹਾਰਾ ਹੋ ਜਾਂਦਾ ਹੈ ਤਾਂ ਤੇ ਹਰ ਸਮੇਂ ਆਤਮਾ ਵਿਚ ਸੁਤੇ ਹੀ ਰਮਣ ਕਰਨਹਾਰ ਕੰਤ ਵਾਹਿਗੁਰੂ ਨੂੰ ਉਹ ਜੀਵ ਰੂਪੀ ਇਸਤਰੀ ਠੀਕ ਅਰਥਾਂ ਵਿਚ ਆਪਣਾ ਸੁਆਮੀ ਕਹਾ ਸਕੇਗੀ। ਅਜਿਹੀ ਅਵਸਥਾ ਵਿਚ ਜੀਵ ਮਾਇਆ ਰੂਪੀ ਜਗਤ ਨੂੰ ਨਾਸ਼ ਹੋ ਜਾਣ ਵਾਲਾ ਜਾਣ ਕੇ ਵਿਚਰੇ, ਤਾਂ ਫਿਰ:

**ਜਹ ਕਾ ਬਿਛੁਰਾ ਤਹ ਥਿਰੁ ਲਹੈ॥**

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ, ਅੰਗ ੩੪੨-੪੩)*

ਭਾਵ, ਜਿਥੋਂ ਦਾ ਵਿਛੜਿਆ ਹੋਇਆ ਹੈ, ਤਿਥੇ ਭਾਵ ਅਕਾਲ ਪੁਰਖ ਮਾਲਕ ਵਿਖੇ ਟਿਕਾਓ ਇਸਥਿਤੀ ਨੂੰ ਪ੍ਰਾਪਤ ਕਰ ਲਵੇਗਾ। ਭਗਤ ਕਬੀਰ ਜੀ ਸਾਨੂੰ ਹੋਰ ਸਮਝਾ ਰਹੇ ਹਨ:

**ਅੰਮਾਵਸ ਮਹਿ ਆਸ ਨਿਵਾਰਹੁ॥**
**ਅੰਤਰਜਾਮੀ ਰਾਮੁ ਸਮਾਰਹੁ॥**
**ਜੀਵਤ ਪਾਵਹੁ ਮੋਖ ਦੁਆਰ॥**
**ਅਨਭਉ ਸਬਦੁ ਤਤੁ ਨਿਜੁ ਸਾਰ॥**

*(ਗਉੜੀ ਥਿਤੀ ਕਬੀਰ ਜੀ, ਅੰਗ ੩੪੩)*

ਭਾਵ, ਅੰਤਰਜਾਮੀ ਰਾਮ, ਅਕਾਲ ਪੁਰਖ ਜੀਵ ਦੇ ਅੰਦਰ ਬੈਠਾ ਆਪਣੀ ਸਤਿਆ ਦੇ ਅਧੀਨ ਮਨ-ਇੰਦਰੀਆਂ ਅਰ ਸਰੀਰ ਨੂੰ ਚੇਸ਼ਟਾ ਵਿਖੇ

ਵਰਤਾਵਨਹਾਰਾ ਹੈ। ਉਸ ਨੂੰ ਸਭ ਕਾਰ-ਵਿਹਾਰ ਕਰਦੇ ਸਿਮਰਦੇ ਰਹੋ, ਇਸ ਤਰ੍ਹਾਂ ਜੀਉਂਦੇ-ਜੀਅ ਹੀ ਮੁਕਤੀ ਦੇ ਦੁਆਰ ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਜਾਵੋਗੇ:

**ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥**
**ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥**

*(ਗੋਂਡ ਕਬੀਰ ਜੀ, ਅੰਗ ੮੭੦)*

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਆਕਾਸ਼ ਵਿਖੇ ਉਪਰ (ਗਗਨ) ਪੋਲ ਹੀ ਪੋਲ ਹੈ ਅਤੇ ਪਾਤਾਲ ਹੇਠਲੇ ਪਾਸੇ ਵੀ ਆਕਾਸ਼, ਅੱਗੇ ਪਿੱਛੇ ਇਧਰ-ਉਧਰ ਚੌਹੀਂ ਪਾਸੀਂ ਸੰਸਾਰ ਅੰਦਰ ਬਾਹਰ ਆਕਾਸ਼ ਹੀ ਆਕਾਸ਼ ਪੂਰ ਰਿਹਾ ਹੈ। ਇਸ ਤਰ੍ਹਾਂ ਅਨੰਦ ਦਾ ਮੂਲ ਕਾਰਨ ਪੁਰਖੋਤਮ (ਪੁਰਖ ਉਤਮ) ਪਰਮਾਤਮਾ, ਜੀਵ ਦੇ ਘਟਿ ਅੰਦਰ ਤੇ ਬਾਹਰ ਪਸਰ ਰਿਹਾ ਹੈ। ਜੋ ਸਰੀਰ ਦੇ ਵਿਚ ਵੀ ਹੈ ਤੇ ਅਲੱਗ ਵੀ ਹੈ। ਸਰੀਰ ਭਾਵੇਂ ਬਿਨਸ ਜਾਂਦਾ ਹੈ, ਪਰ ਪਰਮਾਤਮਾ ਦਾ ਪ੍ਰਕਾਸ਼ ਰੂਪ ਆਤਮਾ ਨਹੀਂ ਬਿਨਸਦਾ:

**ਮੋਹਿ ਬੈਰਾਗੁ ਭਇਓ ॥**
**ਇਹੁ ਜੀਉ ਆਇ ਕਹਾ ਗਇਓ ॥**
**ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ ॥**
**ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥**

*(ਗੋਂਡ ਕਬੀਰ ਜੀ, ਅੰਗ ੮੭੦)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਮੈਨੂੰ ਇਹ ਗੱਲ ਜਾਨਣ ਲਈ ਉਦਾਸੀ ਲੱਗ ਰਹੀ ਹੈ ਕਿ ਜੀਵ ਦੇ ਸਰੀਰ ਦੇ ਬਿਨਸ ਜਾਣ ਉਪਰੰਤ ਇਹ ਜੀਵ-ਆਤਮਾ ਕਿਥੇ ਚਲੀ ਗਈ ? ਇਸ ਬਾਰੇ ਉਹ ਆਪ ਹੀ ਉੱਤਰ ਦਿੰਦੇ ਹਨ ਕਿ ਕਿਉਂਕਿ ਇਹ ਸਰੀਰ ਪੰਜਾਂ ਤੱਤਾਂ ਦਾ ਰਚਿਆ ਹੋਇਆ ਹੈ ਤਾਂ ਤੁਸੀਂ ਦੱਸੋ ਕਿ ਉਹ ਪੰਜ ਤੱਤ ਕਿਥੋਂ ਆਏ, ਇਹ ਵੀ ਤਾਂ ਪਰਮਾਤਮਾ ਦੇ ਬਣਾਏ ਹੋਏ ਹਨ। ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ ਜੀਵ ਕਰਮਾਂ ਦਾ ਬੱਧਾ ਹੋਇਆ ਕਰਮਾਂ ਅਧੀਨ ਵਿਚਰਦਾ ਹੈ ਤਾਂ ਇਨ੍ਹਾਂ ਕਰਮਾਂ ਨੂੰ ਜੀਵਨ ਬੰਨ੍ਹਣ ਦੀ ਸਮਰੱਥਾ ਕਿਸ ਨੇ ਦਿੱਤੀ ? ਭਾਵ ਕਰਮ ਤਾਂ ਜੜ੍ਹ ਹਨ, ਇਹ ਅੰਦਰਲੀ ਚੇਤਨ ਸਤਿਆ ਦੇ ਅਧੀਨ ਹੀ ਕੰਮ ਕਰਦੇ ਹਨ। ਇਸ ਤਰ੍ਹਾਂ ਜਦ ਇਹ ਕਰਮ ਅੰਤਰ ਯਾਮਨੀ ਉਕਤ ਸਤਿਆ ਦੇ ਅਧੀਨ ਹਨ ਤਾਂ ਫਿਰ ਆਪਣੇ ਜੀਵਨ ਪਰਦਾਤੇ ਨੂੰ (ਉਸ ਜੀਵ ਸਰੂਪੀ ਚੇਤਨ ਨੂੰ) ਨਹੀਂ ਬੰਨ੍ਹ ਸਕਦੇ, ਤਾਂ ਤੇ ਉਹ ਆਤਮਾ ਨਿਤ ਮੁਕਤ ਹੈ, ਜਿਵੇਂ:

**ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥**
**ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ ॥**

*(ਰਾਗੁ ਗੋਂਡ ਕਬੀਰ ਜੀ, ਅੰਗ ੮੭੦)*

ਭਾਵ, ਪਰਮ ਚੇਤਨ ਸਰੂਪ ਹਰੀ ਪਰਮਾਤਮਾ ਸਰੀਰ ਵਿਖੇ ਅੰਦਰ-ਬਾਹਰ, ਹੇਠ, ਸੱਜੇ-ਖੱਬੇ, ਭਰਪੂਰ ਹੋ ਕੇ ਵਰਤ ਰਿਹਾ ਹੈ। ਇਕੂੰ ਹੀ ਉਹ ਸਭ ਜੜ੍ਹ ਚੇਤਨ ਸ੍ਰਿਸ਼ਟੀ ਅੰਦਰ ਨਿਰੰਤਰ ਵਰਤ ਰਿਹਾ ਹੈ। ਇਸ ਕਰਕੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਮੈਂ ਤਾਂ ਉਸ ਨੂੰ ਮਿਲਣ ਲਈ ਉਸ ਦੇ ਨਾਮ ਨੂੰ ਕਦੇ ਵੀ ਨਹੀਂ ਛੱਡਦਾ, ਭਾਵੇਂ ਕੁਝ ਵੀ ਹੋਵੇ। ਭਗਤ ਕਬੀਰ ਜੀ ਹੋਰ ਫ਼ੁਰਮਾਉਂਦੇ ਹਨ :

**ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥**
**ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

ਅਰਥਾਤ, ਵੇਦਾਂ ਤੇ ਸਿੰਮ੍ਰਿਤੀਆਂ ਦੇ ਸਿਧਾਂਤ, ਜੋ ਮੇਰੇ ਨਿਸਚੇ ਤੇ ਵਿਚਾਰ ਰੂਪ ਵਿਚ ਹਨ, ਕੰਨਾਂ ਨੂੰ ਕੁਝ ਵੀ ਹੋਰ ਸੁਣਨ ਤੋਂ ਮੁੰਦਣ ਲਈ ਮੁੰਦਰਾਂ ਹਨ, ਭਾਵ ਬੇਦਿਕ ਧਰਮ (ਸੁਰਤੀ) ਧਰਮ ਸ਼ਾਸਤਰ (ਸਿੰਮ੍ਰਿਤਿ) ਦੀਆਂ ਅਸਾਂ ਦੋਵਾਂ ਕੰਨਾਂ ਵਿਚ ਮੁੰਦਰਾਂ ਪਾਈਆਂ ਹੋਈਆਂ ਹਨ, ਅਰਥਾਤ ਅਕਾਲ ਪੁਰਖ ਨਾਲ ਪ੍ਰੀਤੀ ਤੇ ਉਸ ਨੂੰ ਯਾਦ ਰੱਖਣਾ ਇਹ ਦੋ ਮੁੰਦਰਾਂ ਹਨ। ਪਰਮਿਤਿ ਪਰਮ+ਇਤਿ (ਪਾਰਬ੍ਰਹਮ) ਹੀ ਸਭ ਦੀ ਉੜਕ ਆਵਦੀ ਹੈ ਤੇ ਇਸ ਪ੍ਰਕਾਰ ਪ੍ਰਮਾਰਥਿਕ ਨਿਸਚੇ ਦੀ ਆਸ ਤੇ ਮਰਯਾਦਾ ਸਾਡੀ ਬਾਹਰ ਦੀ ਗੋਦੜੀ ਹੈ। ਜਿਹੜੀ ਅਫੁਰ ਅਕਾਲ ਪੁਰਖ ਦੀ ਪ੍ਰੀਤੀ ਕਰਨੀ ਹੈ ਅਤੇ ਸੰਕਲਪ-ਵਿਕਲਪ ਉੱਠਣ ਦੇ ਅਸਥਾਨ ਰੂਪ ਸੋਮੇ ਨੂੰ ਬੰਦ ਕਰ ਕੇ ਸਹਿਜ ਸੁੰਨ ਪਦ ਵਿਖੇ ਆਸਣ ਧਾਰ ਕੇ ਬੈਠਣਾ (ਟਿਕਾਓ ਕਰਨਾ ਹੈ), ਕਲਪ ਬਿਬਰਜਤ ਪੰਥਾ ਸਾਡਾ ਮਾਰਗ ਹੈ :

**ਮੇਰੇ ਰਾਜਨ ਮੈ ਬੈਰਾਗੀ ਜੋਗੀ ॥**
**ਮਰਤ ਨ ਸੋਗ ਬਿਓਗੀ ॥** *(ਗਉੜੀ ਕਬੀਰ ਜੀ, ਅੰਗ ੩੩੪)*

ਮੇਰੇ ਵਾਹਿਗੁਰੂ! ਮੈਂ ਇਸ ਤਰ੍ਹਾਂ ਦਾ ਵੈਰਾਗਵਾਨ ਹਾਂ ਕਿ ਨਾ ਮਰਦਾ ਹਾਂ, ਨਾ ਸੋਗ ਕਰਦਾ ਹਾਂ ਤੇ ਨਾ ਹੀ ਵਾਹਿਗੁਰੂ ਤੋਂ ਵਿਛੜਦਾ ਹਾਂ :

**ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥**
**ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

ਖੰਡਾਂ ਬ੍ਰਹਿਮੰਡਾਂ ਅੰਦਰ ਜੋ ਉਸ ਵਾਹਿਗੁਰੂ ਦੇ ਨਾਦ ਅਨਹਦ ਸ਼ਬਦਾਂ ਰਾਹੀਂ ਗੂੰਜ ਰਹੇ ਹਨ, ਉਹ ਮੇਰੀ ਸਿੰਙੀ ਹੈ ਅਤੇ ਸਮੂਹ ਖੰਡ ਬ੍ਰਹਿਮੰਡ ਉਸ ਵਾਹਿਗੁਰੂ ਦੇ ਅੰਦਰ ਹਨ। ਇਸ ਨਿਸਚੇ ਵਿਚ ਪਰਪੱਕ ਉਸ ਨੂੰ ਅੰਦਰ ਦ੍ਰਿੜ੍ਹ ਰੱਖਣਾ ਅਤੇ ਸਾਰਾ ਸੰਸਾਰ ਨਾਸ਼ਵਾਨ (ਭਸਮ ਹੋ ਜਾਣ ਵਾਲਾ) ਜਾਣ ਲਿਆ ਹੈ, ਇਹ ਮੇਰਾ ਬਟੂਆ ਹੈ। ਜਿਹੜੀ ਤਿੰਨਾਂ ਗੁਣਾਂ ਤਮੋ, ਰਜੋ ਅਤੇ ਸਤੋ ਤੋਂ

ਸਾਡੀ ਬਿਰਤੀ ਪਲਟ ਗਈ ਹੈ, ਉਹ ਸਾਡੀ ਤਾੜੀ ਲੱਗੀ ਹੋਈ ਹੈ। ਇਸ ਤਰ੍ਹਾਂ ਸੰਸਾਰ ਦਾ ਪਸਾਰਾ ਕਰਨ ਵਾਲੇ ਵਾਹਿਗੁਰੂ ਬਾਰੇ ਜਾਣੀ-ਜਾਣ ਹੋਏ ਹਾਂ ਤੇ ਜਮਾਂ ਦੇ ਡਰ ਤੋਂ ਛੁੱਟ ਗਏ ਹਾਂ:

**ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥**
**ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੪-੩੫)*

ਅਰਥਾਤ, ਮਨ ਨੂੰ ਰੋਕ ਰੋਕ ਕੇ ਸਵਾਸ ਸਵਾਸ ਵਾਹਿਗੁਰੂ ਨੂੰ ਜਪਣਾ ਕਰਦੇ ਹਾਂ, ਇਸ ਤਰ੍ਹਾਂ ਮਨ ਤੇ ਪਵਣ ਨੂੰ ਤੂੰਬਾ ਬਣਾਇਆ ਹੈ। ਇਨ੍ਹਾਂ ਦੇ ਜੋੜ ਨੂੰ ਜੋੜਨ ਲਈ ਸੁਰਤਿ ਦੀ ਧਾਰਨਾ ਵਿਚਾਲੇ ਦੀ ਡੰਡੀ ਹੈ। ਇਸ ਤਰ੍ਹਾਂ ਕਿੰਗ ਪੱਕੀ ਬਣੀ ਹੋਈ ਟੁੱਟ ਨਹੀਂ ਸਕਦੀ ਤੇ ਆਪ-ਮੁਹਾਰੀ ਅਨਹਦ ਦੀ ਧੁਨੀ ਦੀ ਕਿੰਗਰੀ ਵੱਜ ਰਹੀ ਹੈ:

**ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ ॥**
**ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੫)*

ਜਿਨ੍ਹਾਂ ਦੇ ਪੂਰਬਲੇ ਭਾਗ ਹਨ, ਉਹ ਇਸ ਕਿੰਗਰੀ ਨੂੰ ਸੁਣ ਸੁਣ ਕੇ ਮਨ ਵਿਚ ਮਸਤ ਹੋ ਗਏ ਹਨ ਤੇ ਮਾਇਆ ਦੀ ਡੋਲਾਨੀ ਤ੍ਰਿਸ਼ਨਾ ਉਨ੍ਹਾਂ ਨੂੰ ਅਸਰ ਨਹੀਂ ਕਰਦੀ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਨੂੰ ਮੁੜ ਜਨਮ ਲੈ ਕੇ ਸੰਸਾਰ ਵਿਚ ਆਉਣਾ ਨਹੀਂ ਪਵੇਗਾ, ਜੋ ਇਸ ਤਰ੍ਹਾਂ ਦਾ ਵੈਰਾਗਵਾਨ ਹੋ ਕੇ ਸੰਸਾਰ ਵਿਚ ਆ ਕੇ ਅਜਿਹੇ ਜੋਗ ਦੇ ਰਸਤੇ ਵਿਚ ਖੇਲ ਗਿਆ ਹੈ। ਸੋ, ਹੇ ਜੀਵ! ਆਪਣਾ ਜੀਵਨ ਨਾਸ਼ਵਾਨ ਸਮਝ ਕੇ ਇਸ 'ਤੇ ਕੋਈ ਮਾਣ ਨਾ ਕਰ:

**ਇਆਨੜੀਏ ਮਾਨੜਾ ਕਾਇ ਕਰੇਹਿ ॥**
**ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥**
**ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥**
**ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥**
**ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥**
**ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥**
**ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥**
**ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥**
**ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥**
**ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥**
**ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥**
**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥**

**ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥**
**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥**
**ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥**

*(ਤਿਲੰਗ ਮ: ੧, ਅੰਗ ੭੨੨)*

ਨਿਰੰਕਾਰ ਠਾਕੁਰ ਸਦਾ ਜੀਉਂਦਾ ਜਾਗਦਾ ਅਬਿਨਾਸ਼ੀ ਹੈ, ਰੂਪ ਰੰਗ ਰੇਖ ਤੋਂ ਨਿਆਰਾ ਹੈ, ਘਟਿ ਘਟਿ ਵਿਚ ਉਸ ਦਾ ਟਿਕਾਣਾ ਹੈ। ਜਿਸ ਘਟਿ ਵਿਚ ਉਹ ਅਨੁਭਵ ਦੁਆਰਾ ਪ੍ਰਗਟਿਆ ਹੈ, ਉਹ ਘਟਿ ਉਸ ਦਾ ਮੰਦਰ ਹੈ। ਅਬਿਨਾਸ਼ੀ ਦ੍ਰਿਸ਼ਟਮਾਨ ਨਹੀਂ, ਅਬਿਨਾਸ਼ੀ ਕਦੇ ਇੰਦਰੀਆਂ ਦਾ ਵਿਸ਼ਾ ਨਹੀਂ ਹੁੰਦਾ, ਕਿਉਂਕਿ ਜਿਸ ਨੂੰ ਇੰਦਰੇ ਵਿਸ਼ਾ ਕਰਕੇ ਭੋਗਦੇ ਹਨ, ਉਹ ਨਾਸ਼ਵਾਨ ਹੈ। ਸ਼ਹੁ ਆਪਨੇ ਹਿਰਦੇ ਵਿਚ ਹੈ ਜੇ ਉਹ ਸਰਵ-ਵਿਆਪਕ ਸ਼ਕਤੀਮਾਨ ਘਟਿ ਘਟਿ ਵਿਚ ਵੱਸਣ ਵਾਲੇ ਦਾ ਆਪਨੇ ਘਟਿ ਅੰਦਰ ਦੱਸਣ ਬਾਰੇ ਨਿਸਚਾ ਨਾ ਬੱਝਾ, ਉਸ ਅੰਦਰ ਬੈਠੇ ਸ਼ਕਤੀਮਾਨ ਦਾ ਭੈ ਨਾ ਮੰਨਿਆ, ਉਸ ਅੰਦਰ ਬੈਠੇ ਪ੍ਰੇਮ ਸਰੂਪ ਨਾਲ ਪ੍ਰੇਮ ਨਾ ਪਾਇਆ, ਇਆਣੀ ਬਾਲੀ ਆਪ ਮਾਣ ਵਿਚ ਰਹੀ "ਇਆਨੜੀਏ ਮਾਨੜਾ ਕਾਇ ਕਰੇਹਿ" ਆਪ ਨੂੰ ਸਿਆਣੀ ਸਮਝਦੀ ਰਹੀ ਤਾਂ ਅਜਿਹੀ ਇਆਣੀ ਨੂੰ ਸਦਾ ਬਾਲਾ ਸ਼ਹੁ ਕਿਕੂੰ ਵਰੇਗਾ ? ਸ਼ਹੁ ਸਿਆਣਾ ਹੈ, ਉਸ ਦੀ ਸਿਆਣ ਨਾ ਕੀਤੀ, ਉਸ ਨਾਲ ਪਿਆਰ ਨਾ ਪਾਇਆ ਤਾਂ ਉਹ ਕਿਸ ਤਰ੍ਹਾਂ ਮਿਲੇਗਾ ? ਸ਼ਹੁ ਅੰਦਰ ਹੈ, ਇਕ ਦੇਸੀ ਨਹੀਂ, ਸਰਬ ਦੇਸੀ ਹੈ, ਘਟਿ ਘਟਿ ਦੇ ਅੰਦਰ ਹੈ, ਹਾਜ਼ਰਾ ਹਜ਼ੂਰ ਹੈ, ਜ਼ਾਹਰ ਜ਼ਹੂਰ ਹੈ, ਜੇ ਉਸ ਦੇ ਆਪਨੇ ਘਟਿ ਅੰਦਰ ਹੋਣ ਦਾ ਭਰੋਸਾ ਹੋ ਗਿਆ ਹੈ ਤਾਂ ਫੇਰ ਉਸ ਨੂੰ ਯਾਦ ਰੱਖਣਾ ਬਣਦਾ ਹੈ। ਜੇ ਇਹ ਗੱਲ ਭੁੱਲ ਗਈ, ਉਸ ਦੇ ਆਪਨੇ ਅੰਦਰ ਹੋਣ ਬਾਰੇ ਤਾਂ ਫਿਰ ਜੀਵ ਉਸ ਨਾਲੋਂ ਵਿਛੜ ਗਿਆ। ਚਾਹੀਦਾ ਇਹ ਹੈ ਕਿ ਉਸ ਦੇ ਆਪਨੇ ਘਟਿ ਅੰਦਰ ਹੋਣ ਦੀ ਹੋਂਦ, ਉਸ ਨਾਲ ਪਿਆਰ ਦੀ ਸ਼ਰਧਾ ਸਾਡੇ ਆਪੇ ਵਿਚ ਟਿਕੀ ਰਹੇ। ਇਸ ਅੱਗੇ ਭੁੱਲ ਦਾ ਪਰਦਾ ਨਾ ਆਵੇ, ਫੇਰ ਜੋ ਕੁਝ ਵਾਪਰੇ, ਉਸ ਨੂੰ ਉਸ ਦਾ ਕੀਤਾ ਸਮਝ ਕੇ, "ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ" ਭਲਾ ਸਮਝ ਕੇ ਉਸ ਦੇ ਹੁਕਮ ਵਿਚ ਚੱਲੀਐ। ਜਦ ਅਜਿਹਾ ਨਿਸਚਾ ਦ੍ਰਿੜ੍ਹ ਹੋ ਗਿਆ ਤਾਂ ਸਾਡੇ ਔਗੁਣ ਸਾਥੋਂ ਦੂਰ ਰਹਿਣਗੇ। ਮਾਲਕ ਨਿਰੰਕਾਰ ਆਪੇ ਰਹਿਬਰੀ ਕਰੇਗਾ। ਉਸ ਦੀ ਇਹੀ ਪੂਜਾ ਹੈ ਕਿ ਉਸ ਨੂੰ ਪ੍ਰੇਮ ਪਦਾਰਥ ਨਾਲ ਸਦਾ ਚੇਤੇ ਰੱਖੀਏ। ਜੋ ਕਹੇ ਸੋ ਕਰਨਾ, ਉਸ ਦੀ ਰਜ਼ਾ ਵਿਚ ਮਰਜ਼ੀ ਮੇਲਣੀ। ਇਸ ਤਰ੍ਹਾਂ ਆਪਾ-ਭਾਵ ਤੇ ਹਉਮੈ ਗਵਾਚ ਜਾਂਦੀ ਹੈ। ਸਾਡੇ ਤੇ ਨਿਰੰਕਾਰ ਵਿਚਕਾਰ ਕਿਸੇ ਕੰਧ ਦਾ ਪਰਦਾ ਨਹੀਂ, ਹਉਮੈ ਤੇ ਕੂੜ ਦੀ ਪਾਲ ਕੰਧ ਪਰਦਾ ਹੈ, "ਕਿਵ ਕੂੜੈ ਤੁਟੈ ਪਾਲਿ" ਇਸ ਨੂੰ ਹੁਕਮ ਵਿਚ ਰਹਿ ਕੇ ਤੋੜਨਾ ਹੈ :

**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥**
**ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥**

*(ਤਿਲੰਗ ਮ: ੧, ਅੰਗ ੭੨੨)*

ਜਦੋਂ ਜਗਿਆਸੂ ਰੂਪ ਇਸਤਰੀ ਵਿੱਚੋਂ ਹਉਮੈ ਗਈ, ਆਪਾ-ਭਾਵ ਗਿਆ, ਭਰੋਸੇ ਵਿਚ ਵਾਹਿਗੁਰੂ ਨੂੰ ਯਾਦ ਰੱਖਿਆ ਤੇ ਪ੍ਰੇਮ ਕੀਤਾ ਤਾਂ ਇਹ ਜੀਵ ਰੂਪੀ ਇਸਤਰੀ, ਪਤੀ ਰੂਪ ਪਰਮਾਤਮਾ ਦੇ ਵਰ ਲੈਣ ਵਾਲੇ ਰੰਗ ਵਿਚ ਆ ਗਈ ਤੇ ਹੁਣ ਜਦੋਂ ਨਿਰੰਕਾਰ ਇਸ ਜੀਵ ਰੂਪੀ ਇਸਤਰੀ ਵੱਲ ਵੇਖੇਗਾ, ਮਿਹਰ ਦੀ ਦ੍ਰਿਸ਼ਟੀ ਪਾਵੇਗਾ ਤਾਂ ਉਹ ਸੁਹਾਗਵੰਤੀ ਹੋ ਜਾਵੇਗੀ, ਉਹ ਸੁੰਦਰੀ ਹੋ ਜਾਵੇਗੀ, ਉਹੋ ਭਗਤ, ਉਹੋ ਸਿਆਣੀ ਅਤੇ ਉਹੋ ਗਿਆਨਵਾਨ ਕਹੀ ਜਾਵੇਗੀ। ਪਰ ਇਨ੍ਹਾਂ ਗੁਣਾਂ ਤੋਂ ਬਿਨਾਂ ਪ੍ਰੇਮਾ-ਭਗਤੀ ਤੇ ਇਸ ਗਿਆਨ ਦੇ ਬੁੱਝ ਲੈਣ ਤੋਂ ਬਿਨਾਂ, ਜੇ ਜੀਵ ਸੱਖਣਾ ਰਹੇਗਾ ਤਾਂ ਭਰਤੇ ਦਾ ਮਿਲਾਪ ਮੁਸ਼ਕਲ ਹੋਵੇਗਾ। ਆਪਣੇ ਪਿਆਰ ਦੀ ਕੀਮਤ ਪਛਾਣ ਕੇ ਉਸ ਅਬਿਨਾਸ਼ੀ ਨਿਰੰਕਾਰ ਨਾਲ ਜੁੜਨਾ ਹੈ, ਬਿਨਸਨਹਾਰ ਸਰੀਰਾਂ ਵਸਤੂਆਂ ਨਾਲ ਪਿਆਰ ਨਹੀਂ ਪਾਉਣਾ। ਸਾਡੀ ਰੂਹ ਅਬਿਨਾਸ਼ੀ ਹੈ, ਨਿਰੰਕਾਰ ਵੀ ਅਬਿਨਾਸ਼ੀ ਹੈ, ਅਬਿਨਾਸ਼ੀ ਆਤਮਾ ਨੇ ਅਬਿਨਾਸ਼ੀ ਪਰਮਾਤਮਾ ਨਾਲ ਪਿਆਰ ਪਾ ਕੇ ਉਸ ਵਿਚ ਅਭੇਦ ਹੋਣਾ ਹੈ। ਵਾਹਿਗੁਰੂ ਸਾਡੇ ਅੰਦਰ ਹੈ, ਉਸ ਨੂੰ ਯਾਦ ਰੱਖਣਾ ਮਨ ਦੇ ਹੋਰ ਕੰਮਾਂ ਵਾਂਗ ਹੀ ਇਕ ਜ਼ਰੂਰੀ ਕੰਮ ਹੈ। ਇਹੋ ਧਰਮ ਸਰੂਪੀ ਕਰਮ ਹੈ, ਇਹੋ ਮਾਨਸਿਕ ਕਰਮ ਹੈ। ਜਪ ਨਾਲ ਮਨ ਵਿਚ ਸਿਮਰਨ ਹੁੰਦਾ ਹੈ। ਨਾਮ ਨਾਲ ਤੇ ਮਨ ਦੇ ਸਿਮਰਨ ਨਾਲ ਜੀਵ ਸਾਈਂ ਨਾਲ ਜੁੜਿਆ ਰਹਿੰਦਾ ਹੈ :

**ਗਗਨਿ ਰਸਾਲ ਚੁਐ ਮੇਰੀ ਭਾਠੀ ॥**
**ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥**
**ਉਆ ਕਉ ਕਹੀਐ ਸਹਜ ਮਤਵਾਰਾ ॥**
**ਪੀਵਤ ਰਾਮ ਰਸੁ ਗਿਆਨ ਬੀਚਾਰਾ ॥** *(ਗਉੜੀ ਕਬੀਰ ਜੀ, ਅੰਗ ੩੨੮)*

ਭਾਵ, 'ਗਗਨਿ', ਸਰੀਰ ਦੇ ਉਪਰਲੇ ਭਾਗ, ਆਕਾਸ਼ ਵਿਖੇ 'ਰਸਾਲ' ਰਸ ਦੀ ਸਥਾਨ (ਸਵਾਦ ਅਨੰਦ ਦੇ ਕਾਰਨ) 'ਚੁਐ' ਚੋਂਦੀ ਹੈ, ਟਪਕਾਂਦੀ ਰਹਿੰਦੀ ਹੈ, ਮੇਰੀ ਭਾਠੀ, ਮੇਰਾ ਦਸਵਾਂ ਦੁਆਰ ਰੂਪ ਭੱਠੀ ਅਰਥਾਤ ਦਸਵੇਂ ਦੁਆਰੋਂ ਸਦੀਵ ਕਾਲ ਅੰਮ੍ਰਿਤ ਦੀ ਧਾਰ ਚੋਂਦੀ ਰਹਿੰਦੀ ਹੈ (ਸੰਚਿ ਮਹਾ ਰਸ), ਇਸ ਮਹਾ ਰਸ ਰੂਪ ਅੰਮ੍ਰਿਤ ਨੂੰ ਇਕੱਠਿਆਂ ਕਰ ਸਕੀਦਾ ਹੈ ਅਤੇ ਅਜਾਈਂ ਜਾਣੋ ਤਦ ਸੰਭਾਲ ਸਕੀਦਾ ਹੈ, ਜਦ ਸਰੀਰ ਲੱਕੜ ਸਮਾਨ ਕਰ ਦਿੱਤਾ ਜਾਵੇ, ਅਰਥਾਤ ਵਿਸ਼ੇ ਵਾਸ਼ਨਾਵਾਂ ਵੱਲ ਹਰ ਵੇਲੇ ਭਟਕਣ ਵੱਲੋਂ, ਇਹ ਮੂਲੋਂ ਹੀ ਰੋਕ ਲਿਆ ਜਾਵੇ :

**ਉਆ ਕਉ ਕਹੀਐ ਸਹਜ ਮਤਵਾਰਾ ॥**
**ਪੀਵਤ ਰਾਮ ਰਸੁ ਗਿਆਨ ਬੀਚਾਰਾ ॥** *(ਗਉੜੀ ਕਬੀਰ ਜੀ, ਅੰਗ ੩੨੮)*

ਐਸੇ ਰਸੀਏ ਸਾਦਕ ਨੂੰ 'ਸਹਜ ਮਤਵਾਰਾ' ਆਤਮ-ਰਸ ਦਾ ਮਤਵਾਰਾ ਖੀਵਾ ਆਖੀਦਾ ਹੈ। ਪਰ ਇਸ ਰਾਮ ਰਸ ਨੂੰ ਉਹ ਹੀ ਪੀਂਦਾ ਹੈ, ਭਾਵ ਇਸ ਆਤਮ ਅਨੰਦ ਨੂੰ ਕੇਵਲ ਉਹੋ ਹੀ ਪੀ ਸਕਦਾ ਹੈ, ਜਿਸ ਨੇ ਆਤਮ ਸੰਬੰਧੀ ਗਿਆਨ ਦੇ ਨਿਰਣੇ (ਮਰਮ) ਭੇਦ ਨੂੰ ਪਾ ਲਿਆ ਹੈ:

**ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥**
**ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥**
*(ਰਾਮਕਲੀ ਕਬੀਰ ਜੀ, ਅੰਗ ੯੬੯)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਅਤਿਅੰਤ ਇਕ ਸਾਰ ਧਾਰ (ਅਨੁਭਵ ਦੀ ਤਾਰ ਦੀ) ਸਾਡੇ ਅੰਦਰ ਟਪਕਦੀ ਰਹਿੰਦੀ ਹੈ ਅਤੇ ਇਸ ਦੇ ਸੁਆਦ ਵਿਚ ਹੀ ਮਨ ਅਨੰਦ ਰਹਿੰਦਾ ਹੈ। ਕੇਵਲ ਇਹੋ ਰਸ ਹੀ ਸੱਚਾ ਹੈ ਤੇ ਬਾਕੀ ਸਾਰੇ ਰਸ ਇਸ ਤੋਂ ਤੁੱਛ ਮਾਤਰ ਹਨ:

**ਉਲਟੀ ਗੰਗਾ ਜਮੁਨ ਮਿਲਾਵਉ॥**
**ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ॥**
**ਲੋਚਾ ਸਮਸਰਿ ਇਹੁ ਬਿਉਹਾਰਾ॥**
**ਤਤੁ ਬੀਚਾਰਿ ਕਿਆ ਅਵਰਿ ਬੀਚਾਰਾ॥** *(ਗਉੜੀ ਕਬੀਰ ਜੀ, ਅੰਗ ੩੨੭)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਸਵਾਸਾਂ ਦੇ ਸਿਮਰਨ ਕਰਨ ਲਈ ਉਲਟੀ ਗੰਗਾ, ਖੱਬੀ ਸੁਰ ਸਵਾਸਾਂ ਦੀ ਖੱਬੀ ਧਾਰਾ ਨੂੰ ਪਲਟ ਕੇ 'ਜਮੁਨ ਮਿਲਾਵਉ' ਸੱਜੀ ਸੁਰ (ਸਵਾਸ ਦੀ ਸੱਜੀ ਧਾਰ) ਵਿਚ, ਇਸ ਤਰ੍ਹਾਂ ਉਲਟਦਿਆਂ, ਪਲਟਦਿਆਂ, ਸੁਖਮਣਾ (ਸੁਰਸਤੀ) ਦੀ ਧਾਰਾ ਸਮ ਭਾਵੀ ਸੁਰ ਵਿਚ ਸਵਾਸ ਚੱਲ ਪਿਆ ਕਰਦਾ ਹੈ, ਜਿਸ ਕਰਕੇ ਸੁਖਮਨਾ ਦਾ ਘਾਟ ਹੀ ਖੁੱਲ੍ਹ ਜਾਂਦਾ ਹੈ। ਐਸਾ ਹੋ ਜਾਣ 'ਤੇ 'ਬਿਨੁ ਜਲ ਸੰਗਮ', ਬਿਨਾ ਜਲ ਦੇ ਹੀ ਤ੍ਰਿਬੇਣੀ, ਪ੍ਰਯਾਗ ਦਾ ਸੰਗਮ, ਇੜਾ, ਪਿੰਗਲਾ ਅਤੇ ਸੁਖਮਨਾ ਰੂਪ ਗੰਗਾ, ਜਮਨਾ, ਸੁਰਸਤੀ ਦੇ ਮਿਲਾਪ ਦੇ ਘਾਟ, ਸਹਜ ਘਾਟ ਵਿਖੇ 'ਮਨ ਮਹਿ ਨਾਵਉ' ਆਪਣੇ ਅੰਦਰ ਹੀ ਨਹਾ ਲਵੋਗੇ ਭਾਵ ਇਸ ਤਰ੍ਹਾਂ ਅਭਿਆਸ ਕੀਤਿਆਂ, ਸਮੂਹ ਪਾਪ ਨਾਸ ਹੋ ਜਾਣਗੇ। 'ਲੋਚਾ ਸਮਸਰਿ' ਸਾਥ ਹੀ ਨੇਤਰਾਂ ਦੀ ਦ੍ਰਿਸ਼ਟੀ ਭੀ ਸੱਜੀ-ਖੱਬੀ ਅੱਖ ਦਾ ਵਖੇਵਾਂ ਤਿਆਗ ਕੇ ਸਮ ਭਾਵ ਵਿਖੇ ਧਿਆਨ ਅੰਦਰ ਵਰਤਾਵੇ ਇਹੋ ਬਿਉਹਾਰਾ, ਇਹੀ ਸਾਰਾ ਵਿਹਾਰ ਵਰਤਨ ਅਭਿਆਸ ਦੇ ਮਾਰਗ ਦਾ ਹੈ। 'ਤਤੁ ਬੀਚਾਰਿ' ਇਹੋ ਨਿਰਨੇ ਦਾ ਵਿਚਾਰ ਹੈ। 'ਕਿਆ ਅਵਰਿ ਬੀਚਾਰਾ', ਇਸ ਤੋਂ ਛੁੱਟ ਹੋਰ ਕੀ ਬੀਚਾਰ ਹੋ ਸਕਦਾ ਹੈ।

ਭਗਤ ਬੇਣੀ ਜੀ ਫ਼ੁਰਮਾਉਂਦੇ ਹਨ:

**ਜਾਗਤੁ ਰਹੈ ਸੁ ਕਬਹੁ ਨ ਸੋਵੈ॥**
**ਤੀਨਿ ਤਿਲੋਕ ਸਮਾਧਿ ਪਲੋਵੈ॥**

**ਬੀਜ ਮੰਤ੍ਰੁ ਲੈ ਹਿਰਦੈ ਰਹੈ॥**
**ਮਨੂਆ ਉਲਟਿ ਸੁੰਨ ਮਹਿ ਗਹੈ॥** *(ਰਾਮਕਲੀ ਬੇਣੀ ਜੀਉ, ਅੰਗ ੬੭੪)*

ਅਰਥਾਤ, ਉਹ ਚਿੰਤਨ ਸਰੂਪ ਪਰਮ ਪੁਰਖ ਸਦਾ ਜਾਗਦਾ ਰਹਿੰਦਾ ਹੈ ਤੇ ਕਦੇ ਵੀ ਨਹੀਂ ਸੌਂਦਾ, ਤਿੰਨਾਂ ਗੁਣਾਂ ਦਾ ਅਸਥਾਨ ਤ੍ਰਿਕੁਟੀ ਹੈ। ਉਕਤ ਤਿੰਨਾਂ ਗੁਣਾਂ ਜਾਗ੍ਰਤ, ਸੁਪਨ ਅਤੇ ਸਖੋਪਤ ਨੂੰ ਹੀ ਸਮਾਧੀ ਰਾਹੀਂ ਅਭਿਆਸੀ ਅੰਤਲੇ ਪਦ ਵਿਖੇ ਗਰਕਾ ਦੇਵੇ ਭਾਵ ਲੀਨ ਹੋ ਜਾਵੇ, ਉਸ ਵਿਖੇ ਸਮਾਧੀ ਦੁਆਰਾ ਟਿਕ ਕੇ 'ਪਲੋਵੈ' ਅਰਥਾਤ ਬਾਹਰ ਦਾ ਖ਼ਿਆਲ ਭੁਲਾ ਕੇ ਬਸ ਮੰਤਰ ਗੁਰੂ-ਸ਼ਬਦ ਦਾ ਬੀਜ ਹਿਰਦੇ ਵਿਚ ਬੀਜੇ, ਕੇਵਲ ਨਾਮ ਦੀ ਧੁਨੀ ਆਪਣੇ ਅੰਦਰ ਉਸ ਥਾਂ ਲਾਈ ਰੱਖੇ। ਜਿਸ ਨੂੰ:

**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥**
**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥**
*(ਰਾਮਕਲੀ ਬੇਣੀ ਜੀਉ, ਅੰਗ ੬੭੪)*

ਦਸਮ ਦੁਆਰਾ ਕਿਹਾ ਗਿਆ ਹੈ। ਜੋ ਅਗਮ ਗਮਤਾ ਤੋਂ ਦੂਰ ਹੈ, ਜਿਸ ਦਾ ਪਾਰ ਸਾਰ ਨਹੀਂ ਪਾਇਆ ਜਾਂਦਾ। ਇਹੋ ਹੀ ਪਰਮਾਤਮਾ ਦੇ ਦਰਬਾਰ ਦੀ ਘਾਟੀ ਹੈ। ਇਸ ਦਸਮ ਦੁਆਰ ਦੇ ਉਪਰ ਇਕ ਹੱਟ ਹੈ, ਜਿਥੇ ਚੇਤਨਾ ਦਾ ਪ੍ਰਵਾਹ ਸਰਬਤਰ ਜਾਰੀ ਕੀਤਾ ਜਾਂਦਾ ਹੈ। ਇਸ ਹੱਟ (ਸ਼ਾਂਤ ਸਰੋਵਰ) ਉਪਰ ਇਕ ਆਲਾ ਹੈ, ਜਿਸ ਦਾ ਨਾਂ 'ਕਵਿਲਾਸਨ' (ਕੰਵਲ ਫੁੱਲ ਦੇ ਆਸਨ ਦੀ ਤਰ੍ਹਾਂ) ਹੈ। ਉਸ ਆਲੇ ਅੰਦਰ ਥੈਲੀ (ਪ੍ਰਕਾਸ਼ ਪੁੰਜ ਦੀ ਗੁੱਥੀ) ਹੈ, ਜਿਥੇ ਸ੍ਵੈਂ ਪ੍ਰਕਾਸ਼ ਭੰਡਾਰ, ਪਾਰਬ੍ਰਹਮ ਬਿਰਾਜਮਾਨ ਹੈ।

ਭਗਤ ਕਬੀਰ ਜੀ ਇਸ ਦੀ ਪ੍ਰਾਪਤੀ ਬਾਰੇ ਹੋਰ ਦੱਸਦੇ ਹਨ:

**ਤ੍ਰਿਤੀਆ ਤੀਨੇ ਸਮ ਕਰਿ ਲਿਆਵੈ॥**
**ਆਨਦ ਮੂਲ ਪਰਮ ਪਦੁ ਪਾਵੈ॥** *(ਗਉੜੀ ਥਿਤੀਂ ਕਬੀਰ ਜੀ, ਅੰਗ ੩੪੩)*

ਭਗਤ ਕਬੀਰ ਜੀ ਇਸ ਸ਼ਬਦ ਰਾਹੀਂ ਇਹ ਸਮਝਾਉਣ ਦਾ ਯਤਨ ਕਰ ਰਹੇ ਹਨ ਕਿ ਤਿੰਨਾਂ ਅਵਸਥਾਵਾਂ ਅੰਦਰ ਜੋ ਸਮ ਭਾਵ ਵਿਖੇ ਵਰਤਨਹਾਰਾ ਆਤਮ ਤੱਤ ਹੈ, ਉਸ ਦੀ ਸਮਤਾ ਨੂੰ ਸਾਰੀ ਭਾਂਤ ਦੀ ਕਰਨੀ ਵਿਖੇ ਹੀ 'ਲਿਆਵੈ' (ਧਿਆਨ ਵਿਚ ਲਿਆਵੇ) ਤਾਂ ਅਨੰਦ ਦਾ ਮੂਲ ਕਾਰਨ ਪਰਮ ਪਦ ਪ੍ਰਾਪਤ ਹੋ ਆਇਆ ਕਰਦਾ ਹੈ। ਇਉਂ ਹੋਵੇ ਕਿਸ ਤਰ੍ਹਾਂ? ਜਾਗ੍ਰਤ, ਸੁਪਨ ਅਤੇ ਸਖੋਪਤ ਇਹ ਤਿੰਨ ਅਵਸਥਾਵਾਂ ਹਨ ਤਾਂ ਅਲੱਗ ਅਲੱਗ, ਜਿਹਾ ਕਿ ਜਾਗ੍ਰਤ ਵਿਚ ਸਖੋਪਤ ਤੇ ਸੁਪਨ ਨਹੀਂ ਹੁੰਦੀਆਂ ਤੇ ਸਖੋਪਤ ਵਿਚ ਜਾਗ੍ਰਤ ਤੇ ਸੁਪਨ ਨਹੀਂ ਹੁੰਦੀਆਂ ਅਤੇ ਸੁਪਨ ਵਿਚ ਜਾਗ੍ਰਤ ਤੇ ਸਖੋਪਤ ਨਹੀਂ ਹੁੰਦੀਆਂ, ਪਰ ਇਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਹਾਲਤਾਂ ਹੋਣ ਦੇ ਬਾਵਜੂਦ ਇਨ੍ਹਾਂ ਅੰਦਰ

ਹੋਣਹਾਰੀ ਸਾਰੀ ਚੇਸ਼ਟਾ ਦਾ ਨਿਰਬਾਹਕ ਪ੍ਰੇਰਕ ਅੰਤਰਜਾਮੀ ਆਤਮਾ ਹਰ ਅਵਸਥਾ ਵਿਚ ਇਕ-ਰਸ ਭਾਵ ਵਿਖੇ ਹੀ ਆਪਣਾ ਚਮਤਕਾਰ ਵਰਤਦਾ ਰਹਿੰਦਾ ਹੈ, ਜਿਸ ਦੇ ਇੰਜ ਨਾ ਜਾਨਣੇ ਕਰਕੇ ਹੀ ਜੀਵ ਉਪਰ ਜੰਮਣ ਮਰਨ ਆਦਿ ਦੇ ਭਰਮ-ਭੁਲੇਵੇ ਦਾ ਪਰਦਾ ਪਿਆ ਰਹਿੰਦਾ ਹੈ। ਸੋ ਸਦ ਬਿਬੇਕ-ਦ੍ਰਿਸ਼ਟੀ ਦੁਆਰਾ ਇਨ੍ਹਾਂ ਵਿਚ ਆਤਮਾ ਦੀ ਇਕ-ਰਸ ਸਰੂਪੀ ਰਵਸ ਦਾ ਗਿਆਨ ਹੋ ਆਵੇ ਤਾਂ ਆਤਮਾ ਦੀ ਸਤਿਆ ਤੇ ਚੇਤਨਤਾ ਅਰ ਸੁਖ ਸਰੂਪਤਾ ਦਾ ਸਾਖਿਆਤ ਝਲਕਾ ਭੀ ਅੰਦਰ ਅਨਭਉ ਹੋ ਆਉਂਦਾ ਹੈ, ਜਿਸ ਨੂੰ ਤੁਰੀਆ ਪਦ, ਸਹਿਜ ਅਵਸਥਾ ਪਰਵਾਨਿਆ ਗਿਆ ਹੈ। ਜਿਸ ਤਰ੍ਹਾਂ ਇਨ੍ਹਾਂ ਤਿੰਨਾਂ ਅਵਸਥਾਵਾਂ ਅੰਦਰ, ਤਿਕੂੰ ਹੀ ਸਰੀਰ ਆਦਿ ਦੁਆਰੇ ਹੋ ਚੁੱਕੀਆਂ, ਹੋ ਰਹੀਆਂ ਤੇ ਹੋਣ ਹਾਰੀਆਂ ਸਭ ਭਾਂਤ ਦੀਆਂ ਕਾਰਵਾਈਆਂ ਵਿਚ ਆਤਮਾ ਸਾਖੀ ਸਰੂਪ ਤੇ ਇਕ ਸਮ ਭਾਵ ਵਿਖੇ ਹੀ ਵਰਤਦਾ ਰਹਿੰਦਾ ਹੈ। ਜਿਸ ਕਿਸੇ ਨੂੰ ਇਉਂ ਧਿਆਨ ਵਿਚ ਵਾਹਿਗੁਰੂ ਲਾ ਲਵੇ ਤਾਂ ਉਹ ਅਜਿਹੇ ਸੁਖ ਸਰੂਪ ਪਰਮ ਪਦ (ਮੋਖ) ਨੂੰ ਪ੍ਰਾਪਤ ਹੋ ਜਾਂਦਾ ਹੈ।

ਭਗਤ ਕਬੀਰ ਜੀ ਇਸ ਬਾਰੇ ਹੋਰ ਫ਼ੁਰਮਾਉਂਦੇ ਹਨ :

**ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ॥**
**ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ॥**
**ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥**
**ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ॥**
**ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ॥**
**ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ॥**

*(ਰਾਮਕਲੀ ਕਬੀਰ ਜੀ, ਅੰਗ ੯੭੦)*

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਪਹਿਲੇ ਜਨਮ ਦੇ ਆਪ ਦੇ ਟਹਿਲੀਏ ਸੇਵਕ ਹੋਣ ਕਰਕੇ ਹੁਣ ਅਸੀਂ ਵਾਹਿਗੁਰੂ ਜੀ, ਆਪ ਜੀ ਨੂੰ ਛੱਡ ਨਹੀਂ ਸਕਦੇ। ਤੇਰੇ ਦੁਆਰੇ, ਅਰਥਾਤ ਸਹਿਜ ਘਾਟ ਦਸਮ ਦੁਆਰੇ ਸਹਜ ਦੀ ਧੁਨੀ ਵੱਜ ਰਹੀ ਹੈ। ਜਿਨ੍ਹਾਂ ਅੰਦਰ ਇਹ ਸਹਜ ਧੁਨ ਵੱਜ ਪਵੇ, ਉਹ ਜੀਵਨ ਸੰਗਰਾਮ ਅੰਦਰ ਕਾਮ ਕ੍ਰੋਧ ਆਦਿ ਦੁਸ਼ਟਾਂ ਨਾਲ ਲੜ ਸਕਦੇ ਹਨ, ਦੂਜੇ ਨਹੀਂ। ਕੇਵਲ ਅਜਿਹਾ ਸਾਧੂ ਹੀ ਭਗਤੀ ਮਾਰਗ ਪਛਾਣ ਕੇ ਵਾਹਿਗੁਰੂ ਨਾਮ ਨੂੰ ਆਪਣੇ ਖ਼ਜ਼ਾਨੇ ਪਾ ਲੈਂਦਾ ਹੈ ਭਾਵ ਸਰੀਰ ਰੂਪੀ ਕੋਠਰੇ ਅੰਦਰ ਸਹਜ ਗੁਫ਼ਾ ਰੂਪ ਦਾ ਰਿਦਾ ਰੂਪ ਕੋਠਰੀ ਹੈ, ਜਿਸ ਦੇ ਅੰਦਰ ਦਸਮ ਦੁਆਰੀ ਠੌਰ (ਜਿਥੋਂ ਕਿ ਨੌਂ ਦੁਆਰਿਆਂ ਅੰਦਰ ਪ੍ਰਕਾਸ਼ ਆਉਂਦਾ ਰਹਿੰਦਾ ਹੈ) ਪਰਮ ਕੋਠੜੀ ਹੈ। ਉਸ ਵਿਚ ਵਿਚਾਰ ਵਿਚਰੇ, ਵਿਚਾਰ ਵੜੇ, ਭਾਵ ਪ੍ਰਵੇਸ਼ ਦੀ ਐਸੀ ਜੁਗਤੀ ਸਿੱਖਦਿਆਂ ਹੋਇਆਂ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਗੁਰੂ ਮਹਾਰਾਜ ਨੇ ਉਕਤ

ਰੱਬੀ ਨਾਦ ਸਰੂਪ ਵਸਤੂ ਮੈਂ ਭਾਵ ਕਬੀਰ ਤਾਈਂ ਬਖ਼ਸ਼ੀ ਹੈ। ਗੁਰਮੁਖ ਲੋਕੋ! ਆਪ ਵੀ ਹੁਣ ਮੈਥੋਂ ਇਸ 'ਬਸਤੁ' (ਵਲੇਵੇ ਨੂੰ ਸੰਭਾਲ ਲਵੋ):

**ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥**
**ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥**

*(ਰਾਮਕਲੀ ਕਬੀਰ ਜੀ, ਅੰਗ ੯੭੦)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਅਕਾਲ ਪੁਰਖ ਦੇ ਇਸ ਭੇਦ ਦੀ ਇਹ ਵਸਤੂ ਭਾਵੇਂ ਮੈਂ ਸੰਸਾਰ ਨੂੰ ਦੇਣ ਲਈ ਦੇ ਦਿੱਤੀ ਹੈ, ਦੱਸ ਦਿੱਤੀ ਹੈ, ਪਰ ਇਸ ਨੂੰ ਲਵੇਗਾ ਉਹੀ, ਜਿਸ ਦੇ ਮਸਤਕਿ ਮੱਥੇ ਦੇ ਭਾਗ ਵਿਚ ਇਹ ਲਿਖਿਆ ਹੋਵੇਗਾ ਅਤੇ ਜਿਸ ਨੇ ਅੰਮ੍ਰਿਤ ਰਸ, ਅਨੁਭਵੀ ਸੁਆਦ ਪਾ ਲਿਆ ਹੈ, ਉਸ ਦੇ ਸਿਰ ਦਾ ਭਾਗ ਅਟੱਲ ਹੋਇਆ ਹੈ, ਭਾਵ ਪਰਮੇਸ਼ਰ ਪ੍ਰਾਪਤੀ ਸਦੀਵੀ ਤੌਰ 'ਤੇ ਕੇਵਲ ਅਜਿਹੇ ਸਾਧਕ ਜੀਵਾਂ ਦੇ ਭਾਗ ਵਿਚ ਹੀ ਹੁੰਦੀ ਹੈ। ਜਦੋਂ ਮਹਾਂਪੁਰਖਾਂ ਦੀ ਸੰਗਤ ਵਿਚ ਮਿਲਿਆਂ, ਇਸ ਤਰ੍ਹਾਂ ਦੀ ਸਮਝ ਪੈ ਕੇ ਨਿਸਚਾ ਉਤਪੰਨ ਹੋਵੇ ਤਾਂ ਫੇਰ ਇਉਂ ਆਤਮਾ ਭਾਵੀ ਵਰਤਾਰਾ ਅੰਦਰ ਵਰਤੀਂਦਾ ਹੈ, ਬਾਹਰ ਵੀ ਦੂਸਰਿਆਂ ਸਮੂਹ ਸਰੀਰਾਂ ਵਿਚ ਇਵੇਂ ਹੀ ਆਤਮਾ ਦਾ ਪ੍ਰਕਾਸ਼ ਹੋ ਰਿਹਾ ਸਦੀਵ ਕਾਲ ਪ੍ਰਤੀਤ ਹੋਣ ਲੱਗ ਪੈਂਦਾ ਹੈ ਤੇ ਆਪਣੇ ਅੰਦਰ ਹਰ ਸਮੇਂ ਲਗਾਤਾਰ ਆਤਮਾ ਦੀ ਆਤਮਤਾ ਦਾ ਪ੍ਰਵਾਹ ਜਾਰੀ ਰਹਿੰਦਾ ਪ੍ਰਗਟ ਹੁੰਦਾ ਹੈ:



**ਸਾਧਸੰਗਤਿ ਉਪਜੈ ਬਿਸ੍ਵਾਸ ॥**
**ਬਾਹਰਿ ਭੀਤਰਿ ਸਦਾ ਪ੍ਰਗਾਸ ॥** *(ਗਉੜੀ ਥਿਤੀਂ ਕਬੀਰ ਜੀ, ਅੰਗ ੩੪੩)*

ਤੇ ਇਹ ਵਿਸ਼ਵਾਸ ਸਾਧ ਸੰਗਤ ਤੋਂ ਮਿਲਦਾ ਹੈ। ਏਸੇ ਪ੍ਰਥਾਇ ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ:

**ਬੇਗਮ ਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥੧॥ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥**

**ਕਹਿ ਰਵਿਦਾਸ ਖਲਾਸ ਚਮਾਰਾ ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥**

*(ਗਉੜੀ ਰਵਿਦਾਸ ਜੀ, ਅੰਗ ੩੪੫)*

ਅਰਥਾਤ, ਜਿਥੇ ਮੇਰੀ ਅਵਸਥਾ ਦੀ ਰਹਿਣ ਦੀ ਥਾਂ ਹੈ, ਉਸ ਸ਼ਹਿਰ ਦਾ ਨਾਂ ਬੇਗਮਪੁਰਾ ਹੈ। ਉਥੇ ਕੋਈ ਦੁਖ, ਰੰਜ ਜਾਂ ਪਰੇਸ਼ਾਨੀ ਨਹੀਂ ਹੁੰਦੀ, ਉਥੇ ਨਾ ਤਾਂ ਕਿਸੇ ਮਾਲ ਦਾ ਵਿਉਪਾਰ ਵਿਹਾਜਣਾ ਆਦਿ ਹੈ, ਨਾ ਹੀ ਕੋਈ ਟੈਕਸ (ਕਰ) ਲੱਗਦਾ ਹੈ। ਇਹੋ ਹੀ ਕਾਰਨ ਹੈ ਕਿ ਉਥੇ ਕਿਸੇ ਹਾਕਮ ਦਾ ਡਰ ਨਹੀਂ, ਘਾਟੇ-ਤੋਟੇ ਦਾ ਤੌਖ਼ਲਾ ਵੀ ਨਹੀਂ। ਮੈਨੂੰ ਹੁਣ ਇਹ ਚੰਗੀ ਵੱਸੋਂ ਦੀ ਥਾਂ ਮਿਲ ਗਈ ਹੈ। ਮੇਰੇ ਪਿਆਰਿਓ! ਉਥੇ ਸਦੀਵ ਕਾਲ ਭਲਾ ਹੀ ਹੈ। ਉਥੋਂ ਦੀ ਸੱਚੀ ਪਾਤਿਸ਼ਾਹੀ ਸਦਾ ਕਾਇਮ ਰਹਿਣ ਵਾਲੀ ਹੈ। ਉਥੇ ਭਾਗਾਂ ਵਾਲੇ ਨੇਕ ਲੋਕ ਹੀ ਹੁੰਦੇ ਹਨ ਅਤੇ ਆਪਣੀ ਮਰਜ਼ੀ ਅਨੁਸਾਰ ਖ਼ੁਸ਼ ਹਨ। ਇਸ ਮਹਿਲ ਦੇ ਮਰਮੀਆਂ (ਭੇਤੀਆਂ) ਨੂੰ ਕੋਈ ਅਟਕਾਉਂਦਾ ਨਹੀਂ, ਜਾਤੀ ਤੋਂ ਸੁਤੰਤਰ ਹੋਏ ਭਗਤ ਜੀ ਇਹ ਆਖ ਰਹੇ ਹਨ ਕਿ ਜਿਹੜਾ ਕੋਈ ਵੀ ਇਸ ਨਗਰ ਦਾ ਵਾਸੀ ਹੈ, ਉਹ ਸਾਡਾ ਮੀਤ ਤੇ ਦਿਲਾਂ ਦੀਆਂ ਆਪਸ ਵਿਚ ਗੁਹਜ ਰਮਜ਼ਾਂ ਲੈਣ-ਦੇਣ ਵਾਲਾ ਹੈ।

ਏਸੇ ਪ੍ਰਥਾਇ ਭਗਤ ਨਾਮਦੇਵ ਜੀ ਲਿਖਦੇ ਹਨ:



**ਜਹ ਝਿਲਿ ਮਿਲਿ ਕਾਰੁ ਦਿਸੰਤਾ ॥**
**ਤਹ ਅਨਹਦ ਸਬਦ ਬਜੰਤਾ ॥**
**ਜੋਤੀ ਜੋਤਿ ਸਮਾਨੀ ॥**
**ਮੈ ਗੁਰ ਪਰਸਾਦੀ ਜਾਨੀ ॥** *(ਸੋਰਠਿ ਨਾਮਦੇਵ ਜੀ, ਅੰਗ ੬੫੭)*

ਅਰਥਾਤ, ਜਿਥੇ ਝਿਲਮਿਲ ਝਿਲਮਿਲ ਕਰਦਾ ਹੋਇਆ ਪ੍ਰਕਾਸ਼ ਦਿੱਸਦਾ ਹੈ, ਉਥੇ ਹੀ ਅਨਹਦ ਧੁਨੀ ਵੱਜ ਰਹੀ ਹੈ, ਤਾਰ ਲਗ ਰਹੀ ਹੈ। ਐਸੀ ਜੋਤਨਾ ਦੇ ਮਾਲਕ ਸਮੂਹ ਚੇਤਨ, ਜੋਤੀ ਸਰੂਪ ਪਰਮਾਤਮਾ ਵਿਖੇ, ਇਹ ਸਰੀਰਾਂ ਅੰਦਰ ਪ੍ਰਕਾਸ਼ਨਹਾਰੀ ਜੋਤੀ ਅੰਦਰ ਆਤਮਾ ਸਮਾ ਜਾਂਦੀ ਹੈ, ਜੋ ਮੈਂ ਗੁਰੂ ਮਹਾਰਾਜ ਦੀ ਕਿਰਪਾ ਨਾਲ ਜਾਣਿਆ ਹੈ:

**ਰਤਨ ਕਮਲ ਕੋਠਰੀ ॥**
**ਚਮਕਾਰ ਬੀਜੁਲ ਤਹੀ ॥**
**ਨੇਰੈ ਨਾਹੀ ਦੂਰਿ ॥**
**ਨਿਜ ਆਤਮੈ ਰਹਿਆ ਭਰਪੂਰਿ ॥**
**ਜਹ ਅਨਹਤ ਸੂਰ ਉਜ੍ਯ੍ਯਾਰਾ ॥**
**ਤਹ ਦੀਪਕ ਜਲੈ ਛੰਛਾਰਾ ॥**
**ਗੁਰ ਪਰਸਾਦੀ ਜਾਨਿਆ ॥**
**ਜਨੁ ਨਾਮਾ ਸਹਜ ਸਮਾਨਿਆ ॥** *(ਸੋਰਠਿ ਨਾਮਦੇਵ ਜੀ, ਅੰਗ ੬੫੭)*

ਉਸ ਥਾਂ ਦਾ ਨਾਂ ਰਤਨ ਕੋਠੜੀ (ਸੁਰਤਿ) ਕਮਲ (ਸਹਜ ਗੁਫ਼ਾ ਦਾ ਆਸਨ) ਇਥੇ ਚਮਤਕਾਰ ਚਮਕਾਰਾ ਮਾਰਦਾ ਰਹਿੰਦਾ ਹੈ, ਜੋ ਆਕਾਸ਼ੀ ਬਿਜਲੀ ਦੀਆਂ ਛੱਟਾਂ ਸਮਾਨ ਨੇੜੇ ਹੀ ਹੈ, ਦੂਰ ਨਹੀਂ। ਆਪਣੇ ਆਤਮੇ ਵਿਖੇ ਹੀ ਪੂਰਿਆ ਹੋਇਆ ਹੈ, ਜਿਥੇ ਕਿ ਪੌਣ ਆਦਿ ਦੀ ਚੋਟੋਂ, ਟੱਕਰੋਂ ਬਿਨਾਂ ਹੀ ਧੁਨੀ ਗੁੰਜਾਰ ਲਾਈ ਰੱਖਦੀ ਹੈ ਅਤੇ ਸੂਰਜ ਚਿੱਤਨ ਉਜਾਲਾ ਕਰ ਰਿਹਾ ਹੈ, ਉਥੇ ਹੀ ਛੰਨ ਛਾਰ (ਆਤਮਾ ਦਾ ਯਥਾਰਥ ਗਿਆਨ) ਦੇਣ ਵਾਲਾ ਦੀਵਾ ਲਟ ਲਟ ਬਲ ਰਿਹਾ ਹੈ, ਅਰਥਾਤ ਪਾਰਬ੍ਰਹਮ ਪ੍ਰਕਾਸ਼ਦਾ ਹੈ। ਮੈਂ ਇਹ ਗੁਰੂ ਦੀ ਕਿਰਪਾ ਨਾਲ ਜਾਣਿਆ ਹੈ :

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥** *(ਆਸਾ ਮ: ੧, ਅੰਗ ੪੨੧)*

ਅਰਥਾਤ, ਜਿਸ ਨੇ ਆਤਮਾ ਨੂੰ ਪਛਾਣ ਲਿਆ ਹੈ, ਉਸ ਨੇ ਪਰਮਾਤਮਾ ਨੂੰ ਵੀ ਪਛਾਣ ਲਿਆ ਹੈ। ਇਹ ਪਛਾਣ ਹੋ ਜਾਣ 'ਤੇ ਬਾਹਰਲੇ ਦੁਨਿਆਵੀ ਦੁਖ, ਕਸ਼ਟ, ਰੋਗ, ਵਿਰੋਧ ਆਦਿ ਆਤਮਾ ਨੂੰ ਪਛਾਣਨ ਵਾਲੇ ਅੰਦਰਲੇ ਨੂੰ ਡੁਲਾਅ ਨਹੀਂ ਸਕਦੇ। ਉਸ ਨੂੰ ਅਨੰਦ ਦੇ ਅਟੁੱਟ ਚਸ਼ਮੇ ਅੰਦਰ ਹੀ ਲੱਭ ਜਾਂਦੇ ਹਨ। ਜਦੋਂ ਆਤਮਿਕ ਜਾਗ੍ਰਤੀ ਨਾਲ ਅੰਦਰਲੀਆਂ ਅੱਖਾਂ ਖੁੱਲ੍ਹ ਜਾਂਦੀਆਂ ਹਨ ਤੇ ਉਹ ਜੀਵ ਅੰਦਰ ਵਗਦੇ ਰੱਬੀ ਵਹਾਓ ਨਾਲ ਸੁਰਤਿ ਜੋੜਦਾ ਹੈ। ਭਗਤ ਕਬੀਰ ਜੀ ਅਕਾਲ ਪੁਰਖ ਦੀ ਸਰਬ-ਵਿਆਪਕਤਾ ਬਾਰੇ ਫ਼ੁਰਮਾਉਂਦੇ ਹਨ :

**ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥**
**ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥**
*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ, ਅੰਗ ੩੪੦)*

ਭਾਵ, ਪਰਮਾਤਮਾ ਨੂੰ ਲੱਭ ਲਿਆ ਜਾਵੇ, ਪਾ ਲਿਆ ਜਾਵੇ ਤਾਂ ਉਸ ਬਾਰੇ ਲੋਕਾਂ ਨੂੰ ਕੀ ਦੱਸਾਂ, ਅਰਥਾਤ ਅਜਿਹੀ ਗੱਲ ਦੱਸੀ ਨਹੀਂ ਜਾ ਸਕਦੀ। ਜੇ ਪੁੱਛਣ 'ਤੇ ਦੱਸਾਂ ਵੀ ਤਾਂ ਕਿਹੜੀ ਉਪਕਾਰ ਵਾਲੀ ਗੱਲ ਹੋਵੇਗੀ ? ਇਹ ਗੱਲ ਸਮਝ ਲੈਣੀ ਔਖੀ ਹੈ। ਫੇਰ ਵੀ ਭਗਤ ਕਬੀਰ ਜੀ ਦੱਸਦੇ ਹਨ ਕਿ ਜਿਵੇਂ ਬੋਹੜ ਦਾ ਬ੍ਰਿਛ ਭਾਵੇਂ ਆਪਣੇ ਆਕਾਰ ਵਿਚ ਇੰਨਾ ਵੱਡਾ ਹੈ, ਪਰ ਫੇਰ ਵੀ ਇਹ ਸਭ ਉਸ ਦੀ ਗੋਲ੍ਹ ਦੇ ਅਨੇਕਾਂ ਬੀਜਾਂ ਵਿਚ ਛਿਪਿਆ ਹੋਇਆ ਹੈ ਤੇ ਉਹੀ ਬੀਜ ਮੁੜ ਬ੍ਰਿਛ ਰੂਪ ਹੋ ਕੇ ਪਸਾਰੇ ਵਿਖੇ ਪਸਰਿਆ ਹੁੰਦਾ ਹੈ। ਏਸੇ ਤਰ੍ਹਾਂ ਹੀ ਪਰੀਪੂਰਨ ਪਰਮਾਤਮਾ ਸਭ ਥਾਂ ਸਮਾਇਆ ਹੋਇਆ ਹੈ, ਜਿਸ ਦਾ ਤਿੰਨਾਂ ਲੋਕਾਂ ਵਿਚ ਪਸਾਰਾ ਹੈ, ਭਾਵ ਸਾਰੀ ਰਚਨਾ ਦਾ ਮੂਲ ਕਾਰਨ ਸਭ ਦੇ ਅੰਦਰ ਸਦੀਵ ਕਾਲ, ਸਰਬ ਰੂਪ ਹੋ ਕੇ ਵਰਤ ਰਿਹਾ ਹੈ। ਅਲੱਗ ਵੀ ਹੈ ਤੇ ਜੀਵਾਂ ਦੇ ਵਿਚ ਵੀ ਹੈ :

**ਦਦਾ ਦੇਖਿ ਜੁ ਬਿਨਸਨਹਾਰਾ ॥**
**ਜਸ ਅਦੇਖਿ ਤਸ ਰਾਖਿ ਬਿਚਾਰਾ ॥**

**ਦਸਵੈ ਦੁਆਰਿ ਕੁੰਚੀ ਜਬ ਦੀਜੈ॥**
**ਤਉ ਦਇਆਲ ਕੋ ਦਰਸਨੁ ਕੀਜੈ॥**

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ, ਅੰਗ ੩੪੧)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਜੋ ਕੁਝ ਦ੍ਰਿਸ਼ਟਮਾਨ ਹੈ, ਸਭ ਨਾਸ਼ਵੰਤ ਹੈ, ਤਾਂ ਤੇ ਜਿਹੜਾ ਦੇਖਣ ਵਿਚ ਨਹੀਂ ਆਉਂਦਾ, ਉਹ (ਅਦ੍ਰਿਸ਼ਯ ਸਰੂਪ) ਵਾਹਿਗੁਰੂ ਹੈ, ਉਸ ਨਾਲ ਆਪਣੀ ਸੁਰਤਿ ਜੋੜੋ, ਭਾਵ ਉਸ ਨੂੰ ਹੀ ਮਨ-ਇੰਦਰੀਆਂ ਆਦਿ ਤੋਂ ਚਿਤਾਰਦੇ ਰਹੋ। ਸੰਕਲਪ-ਵਿਕਲਪ ਤਾਂ ਕੇਵਲ ਸਰੀਰ ਦੇ ਨੌਂ ਦਰਵਾਜ਼ਿਆਂ ਵਿੱਚੋਂ ਹੀ ਫੁਰਦੇ ਹਨ। ਜੇ ਇਨ੍ਹਾਂ ਦੁਆਰਾਂ ਦੇ ਸੰਕਲਪਾਂ-ਵਿਕਲਪਾਂ ਦੇ ਫੁਰਨੇ ਬੰਦ ਕਰ ਕੇ ਦਸਵੇਂ ਦੁਆਰਾਂ ਵਿਖੇ ਸੁਰਤਿ ਟਿਕ ਜਾਵੇ, ਅਰਥਾਤ ਵਾਹਿਗੁਰੂ ਇਸ ਤਰ੍ਹਾਂ ਕਿਰਪਾ ਕਰਕੇ ਦਸਵੇਂ ਦੁਆਰ ਨੂੰ ਇਸਥਿਰਤਾ ਦੇ ਸਾਧਨਾਂ ਦੇ ਅਭਿਆਸ ਦੀ ਕੁੰਜੀ ਲਵਾ ਦੇਣ, ਤਦ (ਮਨ-ਇੰਦਰੀਆਂ, ਆਦਿ ਸਮੂਹ ਸੰਘਾਤ ਸਰੂਪ ਸਰੀਰ) ਤਥਾ ਸਾਰੇ ਸੰਸਾਰ ਭਰ ਨੂੰ ਆਪਣੀ ਸਤਿਆ ਨਾਲ ਸੁਰਜੀਤ ਤੇ ਸਥਿਰ ਰੱਖਣਹਾਰੇ ਦਿਆਲੂ ਪਰਮਾਤਮਾ ਦਾ ਦਰਸ਼ਨ ਕਰ ਲਈਦਾ ਹੈ, ਅਰਥਾਤ ਉਸ ਦੇ ਸਾਖਿਆਤ ਸਰੂਪ ਦਾ ਜਲਵਾ ਪ੍ਰਾਪਤ ਹੋ ਜਾਂਦਾ ਹੈ।

ਅਜਿਹੇ ਗਿਆਨ ਦੀ ਪ੍ਰਾਪਤੀ ਬਿਨਾਂ, ਜਨਮ-ਮਰਨ ਦਾ ਚੱਕਰ ਬਣਿਆ ਰਹਿੰਦਾ ਹੈ ਤੇ ਖ਼ਤਮ ਨਹੀਂ ਹੁੰਦਾ, ਇਸ ਲਈ ਗਿਆਨ ਹੀ ਸ੍ਰੇਸ਼ਟ ਪਦਾਰਥ ਹੈ, ਪਰ ਜਦ ਤਕ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਤਦ ਤਕ ਸ੍ਰੇਸ਼ਟ ਨਿਸ਼ਕਾਮ ਕਰਮ ਅਰਥਾਤ ਸਾਧ ਸੇਵਾ, ਅਨਾਥ ਦ੍ਰਿਸ਼ਟੀ ਤੇ ਦੁਖੀ ਬੇ-ਸਹਾਰੇ ਲੋੜਵੰਦਾਂ ਦੀ ਸੇਵਾ ਸਹਾਇਤਾ ਵਰਗੇ ਪਰਉਪਕਾਰ ਵਾਲੇ ਕੰਮ ਕਰਨੇ ਹੀ ਉੱਤਮ ਹਨ। ਪਰ ਅਜਿਹੇ ਕਰਮ ਕਰਕੇ ਵੀ ਜੇ ਜੀਵ ਨੂੰ ਅਭਿਮਾਨ ਹੁੰਦਾ ਹੈ ਤਾਂ ਤਰੱਕੀ ਨਹੀਂ ਹੋ ਸਕਦੀ ਤੇ ਦੁਨਿਆਵੀ ਦੁੱਖਾਂ ਦੀ ਨਵਿਰਤੀ ਨਹੀਂ ਹੋਵੇਗੀ। ਤਾਂ ਤੇ ਆਪਣੇ ਨਿੱਜ ਘਰ ਸਰੂਪ ਵਿਚ ਜਾਗ ਕੇ, ਵਾਸ਼ਨਾ ਰਹਿਤ ਹੋ ਕੇ, ਸਿਮਰਨ ਭਜਨ ਕਰ ਕੇ, ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰਨ ਦਾ ਯਤਨ ਕਰਨਾ ਯੋਗ ਸਾਧਨ ਹੈ।

ਭਗਤਾਂ ਦਾ ਸੰਸਾਰੀ ਲੋਕਾਂ ਨਾਲ ਕੇਵਲ ਏਨਾ ਹੀ ਵਖਰੇਵਾਂ ਹੈ ਕਿ ਭਗਤ ਔਕੜਾਂ ਵਾਪਰਨ 'ਤੇ ਭਗਵੰਤ ਅੱਗੇ ਹੀ ਹਾੜੇ ਕੱਢਦੇ ਹਨ ਤੇ ਇਹ ਹੀ ਕਸੌਟੀ ਹੈ ਕਿ ਉਹ ਸਮੂਲਚੀ 'ਮੈਂ-ਮੇਰੀ' ਟੱਪ ਕੇ ਗਿਆਨ ਦੇ ਦਰਜੇ ਵਿਚ ਪੁੱਜ ਜਾਂਦੇ ਹਨ। ਜਿਸ ਤਰ੍ਹਾਂ ਕਿ ਭਗਤ ਸਧਨਾ ਜੀ ਇਸ ਨੁਕਤੇ 'ਤੇ ਅਪੜੇ ਤੇ ਸਹਾਇਤਾ ਪੁੱਜ ਗਈ, ਪਰ ਬਾਕੀ ਸੰਸਾਰੀ ਜੀਵ ਇਸ ਅਵਸਥਾ ਤਕ ਨਹੀਂ ਪੁੱਜ ਸਕਦੇ।

ਭਗਤ ਕਬੀਰ ਜੀ ਨੂੰ ਕਿਸੇ ਪੰਡਿਤ ਨੇ ਕਿਹਾ ਕਿ ਆਪ ਜੁਲਾਹੇ ਹੋ

ਕੇ ਧਰਮ ਪ੍ਰਚਾਰ ਕਰਦੇ ਹੋ, ਇਹ ਤਾਂ ਪੰਡਿਤਾਂ ਦਾ ਕੰਮ ਹੈ, ਤਾਂ ਭਗਤ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ ਤੇ ਪੰਡਿਤ ਨੂੰ ਕਿਹਾ ਕਿ ਪਰਮਾਤਮਾ ਵੀ ਜੁਲਾਹਾ ਰੂਪ ਹੀ ਹੈ, ਕਿਉਂਕਿ ਪਰਮਾਤਮਾ ਨੇ ਮਨੁੱਖੀ ਸਰੀਰ ਨੂੰ ਜੁਲਾਹੇ ਦੀ ਤਾਣੀ ਵਾਂਗ ਹੀ ਤਿਆਰ ਕੀਤਾ ਹੈ:

**ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ॥**
**ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ॥**
**ਗਈ ਬੁਨਾਵਨ ਮਾਹੋ॥**
**ਘਰ ਛੋਡਿਐ ਜਾਇ ਜੁਲਾਹੋ॥੧॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੫)*

ਅਰਥਾਤ, ਸਰੀਰ ਦੇ ਨੌਂ ਦਰਵਾਜ਼ੇ, ਦਸ ਇੰਦਰੇ, ਦਸ ਪ੍ਰਾਣ, ਪੰਜ ਸੂਖਸ਼ਮ, ਤੇ ਪੰਜ ਸਥੂਲ ਤੱਤ ਤੇ ਇਕ ਆਤਮਾ ਚਾਲ੍ਹੀ ਗਜ਼ਾਂ ਦੀ ਪੂਰੀ ਤਾਣੀ ਸਰੀਰ ਵਿਚ ਬਣਾਈ ਗਈ ਹੈ। ਦੂਜਾ ਭਾਵ ਨੌਂ ਦਰਵਾਜ਼ੇ, ਦਸ ਇੰਦਰੇ ਤੇ ਇਕੀਸ, ਸਤ ਤਬਕ ਧੜ ਤੋਂ ਥੱਲੇ, ਅੰਤਰੀਵੀ ਪਾਤਾਲ ਖੰਡ ਅਤੇ ਸਤ ਹੀ ਅੰਤਰਲੇ ਬ੍ਰਹਿਮੰਡ ਕੇਂਦਰ ਸਿਰ ਅੰਦਰਲੇ ਤੇ ਸਤ ਹੀ ਧੜ ਅਸਥਾਨ, ਅੰਤਰੀਵੀ ਕਾਇਆ ਦੇਸ ਦੇ, ਇਹ ਇੱਕੀ ਚੇਤਨਾ ਦੇ ਪ੍ਰਸ਼ਨ ਹਨ, ਜੋ ਪੂਰੀ ਚਾਲ੍ਹੀ ਗਜ਼ਾਂ ਦੀ ਤਾਣੀ ਬਣਦੀ ਹੈ। ਸਠ, ਅਰਥਾਤ ੩੬੦ ਸਰੀਰ ਦੀਆਂ ਹੱਡੀਆਂ, ਜੋ ਤਾਣੀ ਵਿਚ ਦਿੱਤੀਆਂ ਤੀਲੀਆਂ ਸਮਾਨ ਹਨ। 'ਨਵ ਖੰਡ' ਸਰੀਰ ਦੇ ਨੌਂ ਜੋੜ ਚਾਰ ਲੱਤਾਂ ਦੇ, ਚਾਰ ਬਾਹਵਾਂ ਦੇ ਤੇ ਇਕ ਧੌਣ ਦਾ, ਨੌਂ ਅੱਡੇ ਤਾਣੀ ਨੂੰ ਸਾਵਧਾਨ ਖੜੀ ਰੱਖਣ ਲਈ ਟਿਕਾਏ ਹੋਏ ਹਨ। ਬਹਤਰਿ ਤੋਂ ਭਾਵ ੭੨ ਹਜ਼ਾਰ ਨਾੜੀਆਂ ਦਾ ਤਾਣਾ ਪੇਟਾ ਸਰੀਰ ਦੀ ਲੰਬਾਈ ਚੌੜਾਈ ਵਿਚ ਲੱਗਾ ਹੋਇਆ ਹੈ। 'ਮਾਹੋ' ਅਰਥਾਤ ਮੈਂ ਹਾਂ, ਮੈਂ ਹਾਂ, ਭਾਵ ਮਨ ਦੀ ਬ੍ਰਿਤੀ ਬੁੱਧੀ ਆਪਣੇ ਦੇਹ ਰੂਪ ਟਿਕਾਣੇ ਨੂੰ ਤਿਆਗ ਕੇ ਕਿ ਮੈਨੂੰ ਮਨੁੱਖ ਜਾਂ ਦੇਵ ਰੂਪ ਸਰੀਰ ਮਿਲੇ, ਇਸ ਚਿੰਤਨ ਵਿਚ ਲੱਗੇ ਜੀਵ ਰੂਪੀ ਜੁਲਾਹੇ ਕੋਲ ਸਰੀਰ ਰੂਪੀ ਬਸਤਰ ਉਨਾਵਨ ਦੀ ਇੱਛਾ (ਸ਼ੁਭ ਅਸ਼ੁਭ ਕਰਮਾਂ ਦੀ ਪ੍ਰੇਰਨਾ) ਕਰਦੀ ਮਾਹੋ ਬੁੱਧੀ ਗਈ। ਜੀਵ ਰੂਪੀ ਜੁਲਾਹਾ ਵੀ ਬੁੱਧੀ ਦਾ ਪ੍ਰੇਰਿਤ ਹੋ ਕੇ, ਉਸ ਦਾ ਸੰਗੀ ਚਿੰਤਨ ਕਰਨ ਲੱਗ ਪਿਆ, ਜਿਸ ਕਾਰਨ ਮੁੜ ਮੁੜ ਕੇ ਸਰੀਰ ਧਾਰਨ ਕਰਦਾ ਹੈ, ਅਰਥਾਤ ਪਹਿਲਾ ਸਰੀਰ ਤਿਆਗਣ ਉਪਰੰਤ, ਜੀਵ-ਆਤਮਾ ਜਦ ਜੀਵ-ਭਾਵ ਨੂੰ ਤਿਆਗ ਕੇ ਪਰਮਾਤਮਾ ਭਾਵ ਵਿਖੇ ਲੀਨ ਹੋਣ ਲੱਗੀ ਤਾਂ ਸਰੀਰ ਉਪਰ ਸੁਰਤਿ ਤੇ ਗਾੜ੍ਹੇ ਅੰਤਰਮੁਖੀ ਸਿਮਟਾਓ ਕਾਰਨ ਵਰਤਦਿਆਂ, ਬਿਰਤੀ ਨਾਲ ਬਾਹਰ-ਮੁਖੀ ਉਛਾਲਾ ਮਾਰਿਆ:

**ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ॥**
**ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰਹਾਈ॥**

**ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ॥**
**ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ॥**
**ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ॥**
**ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ॥**

*(ਗਉੜੀ ਪੂਰਬੀ ਕਬੀਰ ਜੀ, ਅੰਗ ੩੩੫)*

ਅੱਗੋਂ ਆਤਮਾਕਾਰ ਬੁੱਧੀ ਨੇ ਟਾਕਰੇ ਦੇ ਤੌਰ 'ਤੇ ਮਨੋਂ ਉੱਤਰ ਦਿੱਤਾ ਕਿ ਇਹ ਤਾਣੀ ਗਜ਼ਾਂ ਨਾਲ ਮਿਣੀ ਤੇ ਤੱਕੜੀ ਨਾਲ ਤੋਲੀ ਨਹੀਂ ਜਾ ਸਕਦੀ। ਭਾਵ ਗਿਆਨ ਤੇ ਵਿਚਾਰ ਅਕਲ ਫ਼ਿਕਰ ਅੰਦਰ ਨਹੀਂ ਲਿਆਂਦੇ ਜਾ ਸਕਦੇ। ਇਹ ਢਾਈ ਸੇਰ ਦਿਹਾੜੀ ਦੀ ਖ਼ੁਰਾਕ ਦੀ ਮਹਿਮਾਨ ਹੈ। ਖ਼ੁਰਾਕ ਜੇਕਰ ਛੇਤੀ ਨਾ ਮਿਲੇ ਤਾਂ ਝਗੜਾ ਕਰਨ ਲੱਗ ਪੈਂਦੀ ਹੈ (ਮਰਨ ਲੱਗ ਪੈਂਦੀ ਹੈ) ਭਾਵ ਪਾਣ ਬਿਨਾਂ ਤੰਦਾਂ ਉਲਝ ਖੜੋਂਦੀਆਂ ਹਨ। ਉਮਰ ਦੇ ਕਿਤਨੇ ਦਿਹਾੜੇ ਹਨ, ਭਾਵ ਕਿ ਥੋੜ੍ਹੇ ਦਿਨਾਂ ਲਈ ਸੁੱਖਾਂ ਨੂੰ ਲੋੜਦਾ ਹੈ। ਜੇ ਹੁਣ ਵੀ ਵਾਹਿਗੁਰੂ ਨੂੰ ਭੁਲਾਈ ਰੱਖਿਆ ਤਾਂ ਫਿਰ ਇਹ ਵੇਲਾ ਮੁੜ ਕੇ ਕਦ ਮਿਲਣਾ ਹੈ, ਨੇਤਰ, ਨਾਸਾਂ, ਕੰਨ, ਮੁਖ, ਮੂਲਦੁਆਰ ਰੂਪ ਖੱਡੇ, ਕੂੰਡੇ ਦੌਰੇ, ਜਿਨ੍ਹਾਂ ਅੰਦਰ ਮੈਲ ਦੇ ਸੰਚੇ ਰਹਿਣ ਕਾਰਨ ਨਲੀਆਂ, ਨਾੜੀਆਂ ਭਿੱਜੀਆਂ ਰਹਿੰਦੀਆਂ ਹਨ। ਉਹ ਹੁਣ ਛੋਛੇ ਹੋ ਗਏ ਹਨ। ਉਨ੍ਹਾਂ ਵਿਚ ਹੁਣ ਰਸ ਨਹੀਂ ਸੰਜੀਰਦਾ, ਅਰਥਾਤ ਸਰੀਰ ਢਲ ਗਿਆ ਹੈ, ਤਾਰ ਹੁਣ ਨਿਕਲਦੀ ਨਹੀਂ, ਸਰੀਰ ਦੀ ਪਕੜ ਵੀ ਨਹੀਂ ਰਹੀ। ਸੋ ਭਗਤ ਕਬੀਰ ਜੀ ਸਮਝਾ ਕੇ ਕਹਿ ਰਹੇ ਹਨ ਕਿ ਹੇ ਵਿਚਾਰੀਏ, ਭੋਲੀਏ, ਦੇਹ ਅਧਯਾਸਨ ਬਿਰਤੀਏ, ਐਸੇ ਸਾਧਕ ਜੀਵਨ ਦਾ ਪਸਾਰਾ ਛੱਡ ਦੇ।

ਭਗਤ ਨਾਮਦੇਵ ਜੀ ਵੀ ਇਵੇਂ ਹੀ ਫ਼ੁਰਮਾਉਂਦੇ ਹਨ:

**ਭਗਤਿ ਕਰਉ ਹਰਿ ਕੇ ਗੁਨ ਗਾਵਉ॥**
**ਆਠ ਪਹਰ ਅਪਨਾ ਖਸਮੁ ਧਿਆਵਉ॥**
**ਸੁਇਨੇ ਕੀ ਸੂਈ ਰੁਪੇ ਕਾ ਧਾਗਾ॥**
**ਨਾਮੇ ਕਾ ਚਿਤੁ ਹਰਿ ਸਉ ਲਾਗਾ॥** *(ਆਸਾ ਨਾਮਦੇਉ ਜੀ, ਅੰਗ ੪੮੫)*

ਕਿ ਮੈਂ ਅੱਠੇ ਪਹਿਰ ਆਪਣੇ ਵਾਹਿਗੁਰੂ ਦੇ ਧਿਆਨ ਵਿਚ ਜੁਟਿਆ ਰਹਿੰਦਾ ਹਾਂ ਤੇ ਇਸ ਤਰ੍ਹਾਂ ਸੂਝ ਦੀ ਦਮਕ ਪ੍ਰਗਟਾਉਣਹਾਰੀ ਸੁਰਤਿ ਦੀ ਸੁਨਹਿਰੀ ਸੂਈ ਵਿਚ ਪ੍ਰਕਾਸ਼ ਰੂਪ ਸ਼ਬਦ, ਧੁਨੀ ਦਾ ਧਾਗਾ ਪਾਈ, ਇਸ ਨੂੰ ਇਕਸਾਰ ਜਾਰੀ ਰੱਖਦੇ ਹੋਏ, ਨਾਮੇ ਦਾ ਚਿਤ ਹਰੀ ਨਾਲ ਜੁੜਿਆ ਰਹਿੰਦਾ ਹੈ, ਭਾਵ ਪ੍ਰਾਣ ਅਪਾਣ ਦੀ ਰਾਹੀਂ ਨਾਮ ਜਪਦਿਆਂ ਜਪਦਿਆਂ ਇਨ੍ਹਾਂ ਦੇ ਸੰਧੀ ਸਥਾਨ ਸੁਖਮਨਾ ਦੁਆਰ ਉਪਰ ਸੁਰਤਿ ਨੂੰ ਪ੍ਰੋਏ ਰੱਖਦਾ ਹਾਂ:

**ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ॥**
**ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥**

*(ਰਾਮਕਲੀ ਕਬੀਰ ਜੀ, ਅੰਗ ੯੭੦)*

ਅਰਥਾਤ, ਚੁੱਪ ਸਾਧਨੀ ਇਹ ਮੁੰਦਰਾਂ ਧਾਰੋ, ਦੂਜਿਆਂ ਦੇ ਦੁਖ ਦੂਰ ਕਰਨ ਲਈ ਦ੍ਰਵ ਜਾਣ ਦੇ ਸੁਭਾਅ ਦਇਆ ਦੀ ਝੋਲੀ ਬਣਾਵੋ, ਪਤ੍ਰ ਕਾ (ਖੱਪਰੀ) ਬਣਾਓ ਵਿਚਾਰ ਨੂੰ, ਸਰੀਰ ਦੀ ਸੀਅਉ ਗੋਦੜੀ ਭਾਵ ਸਰੀਰ ਦੇ ਅੰਗ-ਅੰਗ ਦਾ ਕਮਾਉਣਾ ਤੇ ਨਾਮੁ ਦਾ ਆਧਾਰ ਤੋਸਾ ਬਣਾਓ :

**ਐਸਾ ਜੋਗੁ ਕਮਾਵਹੁ ਜੋਗੀ॥**
**ਜਪ ਤਪ ਸੰਜਮੁ ਗੁਰਮੁਖਿ ਭੋਗੀ॥** *(ਰਾਮਕਲੀ ਕਬੀਰ ਜੀ, ਅੰਗ ੯੭੦)*

ਐਸਾ ਜੋਗੁ ਸਾਧੋ ਕਿ ਜਪ ਤਪ ਸੰਜਮ ਨਾਲ ਪ੍ਰਹੇਜ਼ ਸਾਧ ਕੇ, ਭੋਜਨ ਨਾਮੁ ਦੀ ਭੁੰਚਨਾ ਦੇ ਭੰਡਾਰ ਛਕਣਹਾਰੇ ਬਣੋ :

**ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ॥**
**ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ॥**
*(ਰਾਮਕਲੀ ਕਬੀਰ ਜੀ, ਅੰਗ ੯੭੦)*

ਭਾਵ, ਮਨੋਂ ਮਨ ਅੰਤਰਮੁਖੀ ਭਾਵ ਵਿਚ ਨਾਮ ਜਪਦੇ ਰਹਿਣ ਦੀ ਤਾਰ ਵਜਾਉਂਦੇ ਰਹੋ :

**ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ॥**
**ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥**

*(ਰਾਮਕਲੀ ਕਬੀਰ ਜੀਉ, ਅੰਗ ੯੭੦)*

ਪੰਜਾਂ ਭੂਤਾਂ—ਕਾਮ ਆਦਿ ਦੀਆਂ ਪੰਜੀ ਪ੍ਰਕ੍ਰਿਤੀਆਂ ਪੰਚ ਤਤੁ ਦੇ ਸਰੀਰ ਅੰਦਰ ਵਰਤਦੀਆਂ ਹਨ, ਉਨ੍ਹਾਂ ਨੂੰ (ਲੈਅ ਕਰਨਾ) ਖ਼ਤਮ ਕਰਕੇ ਨਿਰਾਧਾਰ ਸੁਰਤਿ ਦੀ ਤਾੜੀ ਲਾਈ ਰੱਖੋ। ਭਗਤ ਕਬੀਰ ਜੀ ਆਖਦੇ ਹਨ ਕਿ ਹੇ ਸੰਤੋ! ਦਇਆ ਧਰਮ ਦਾ ਸਰੀਰ ਬਣਾਉ ਤੇ ਦੂਜਿਆਂ ਨੂੰ ਸੁਖ ਦੇਣ ਦਾ ਸੁਭਾਅ ਬਣਾ ਲਵੋ। ਪਿਆਰੇ ਵੀਰੋ! ਸਮੂਹ ਭਗਤਾਂ ਅਨੁਸਾਰ ਜਿਨ੍ਹਾਂ ਨੇ ਆਪਣੀ ਬਾਣੀ ਦੁਆਰਾ, ਪਰਮਾਤਮਾ ਮਿਲਾਪ ਲਈ ਆਪਣੇ ਵਿਚਾਰਾਂ ਰਾਹੀਂ ਸਾਨੂੰ ਉਪਦੇਸ਼ ਦਿੱਤਾ ਹੈ। ਅਸੀਂ ਵੀ ਉਨ੍ਹਾਂ ਦੀਆਂ ਅਨੁਭਵੀ ਭਾਵਨਾਵਾਂ ਬਾਰੇ, ਦਿੱਤੀ ਸਿੱਖਿਆ 'ਤੇ ਚੱਲ ਕੇ ਪਰਮਾਤਮਾ ਦੇ ਮਿਲਾਪ ਦਾ ਯਤਨ ਕਰੀਏ।

ਦਸਮੇਸ਼ ਪਿਤਾ ਫ਼ੁਰਮਾਉਂਦੇ ਹਨ, "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਸੋ, ਜੋ ਸਿੱਖਿਆ ਸਾਨੂੰ ਸਤਿਗੁਰਾਂ ਵੱਲੋਂ ਗੁਰਬਾਣੀ ਰਾਹੀਂ ਦਿੱਤੀ ਹੈ, ਜੇ ਅਸੀਂ ਉਸ ਅਨੁਸਾਰ ਹੁਕਮਾਂ 'ਤੇ ਚੱਲ ਕੇ ਆਪਣਾ ਜੀਵਨ ਨਹੀਂ ਢਾਲਦੇ ਤਾਂ ਉਸ ਦਾ ਲਾਭ ਨਹੀਂ ਉਠਾ ਸਕਦੇ। ਭਗਤ ਕਬੀਰ ਜੀ ਇਸ ਪ੍ਰਥਾਇ ਕਹਿ ਰਹੇ ਹਨ :

**ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ॥**
**ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ॥**
*(ਗਉੜੀ ਕਬੀਰ ਜੀ, ਅੰਗ ੩੩੬)*

ਅਰਥਾਤ, ਧਨ, ਜਵਾਨੀ, ਪੁੱਤਰ, ਇਸਤਰੀ ਆਦਿ ਵਾਹਿਗੁਰੂ ਨੇ ਜੀਵ ਨੂੰ ਉਸ ਦੀ ਪਰਖ ਕਰਨ ਲਈ ਦਿੱਤੀਆਂ ਹਨ ਕਿ ਕੀ ਇਹ ਜੀਵ ਗਰਭ ਸਮੇਂ ਕੀਤੇ ਆਪਣੇ ਵਾਇਦੇ ਪੂਰੇ ਕਰਦਾ ਹੈ ? ਜਦੋਂ ਗਰਭ ਵਿੱਚੋਂ ਬੇਨਤੀਆਂ ਕਰਦਾ ਸੀ ਕਿ ਮਹਾਰਾਜ, ਮੈਨੂੰ ਇਸ ਨਰਕ ਵਿੱਚੋਂ ਕੱਢੋ, ਮੈਂ ਤੁਹਾਡਾ ਨਾਮ ਜਪਿਆ ਕਰਾਂਗਾ ਤੇ ਆਪਣੀ ਕਮਾਈ ਵਿੱਚੋਂ ਦਸਵੰਧ ਤੁਹਾਡੇ ਨਾਮ ਦਾ ਦਿਆ ਕਰਾਂਗਾ। ਪਰ ਭਗਤ ਕਬੀਰ ਜੀ ਕਹਿੰਦੇ ਹਨ ਕਿ ਜੀਵ ਨੇ ਅਕਾਲ ਪੁਰਖ ਵੱਲੋਂ ਦਿੱਤੀਆਂ ਦਾਤਾਂ ਵਿਚ ਹੀ ਆਪ ਨੂੰ ਫਸਾ ਲਿਆ ਹੈ ਤੇ ਉਸ ਨੂੰ ਇੰਦਰੀਆਂ ਨੇ ਪ੍ਰੇਰ ਕੇ ਆਪਣੇ ਵਿਸ਼ਿਆਂ ਦੇ ਭੋਗਣ ਵਿਚ ਲਾ ਲਿਆ ਹੈ ਤੇ ਇਸ ਤਰ੍ਹਾਂ ਜੀਵ ਆਪਣੇ ਅਸਲੀ ਰਸਤੇ ਤੋਂ ਭਟਕ ਗਿਆ ਹੈ। ਇਉਂ ਵਾਹਿਗੁਰੂ-ਮਿਲਾਪ ਕਿਵੇਂ ਹੋ ਸਕੇਗਾ ?

ਵਾਹਿਗੁਰੂ ਪ੍ਰੇਮ ਲਈ ਤਾਂ ਤਨ, ਮਨ ਅਤੇ ਧਨ ਸਭ ਕੁਝ ਗੁਰੂ ਨੂੰ ਸੌਂਪਣਾ ਪਵੇਗਾ, ਉਸ ਦੇ ਹੁਕਮ ਵਿਚ ਚੱਲਣਾ ਪਵੇਗਾ, ਅਰਥਾਤ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥**

*(ਰਾਮਕਲੀ ਮ: ੩ ਅਨੰਦੁ, ਅੰਗ ੯੧੮)*

ਜਦੋਂ ਅਸਾਂ ਆਪਣਾ ਸਭ ਕੁਝ ਅਕਾਲ ਪੁਰਖ ਨੂੰ ਸੌਂਪ ਦਿੱਤਾ ਤਾਂ ਫਿਰ ਆਪਣੇ ਤੌਖ਼ਲੇ, ਫੁਰਨੇ ਖ਼ਤਮ ਹੋ ਕੇ ਅਕਾਲ ਪੁਰਖ ਦੇ ਬਣ ਗਏ। ਜਿਵੇਂ ਕੋਈ ਪੁੱਤਰ ਆਪਣੇ ਪਿਤਾ ਦਾ ਆਗਿਆਕਾਰ ਹੁੰਦਾ ਹੈ ਤਾਂ ਉਸ ਪੁੱਤਰ ਦੇ ਜੀਵਨ-ਸੁਧਾਰ ਦੇ ਸਭ ਕੰਮਾਂ ਦਾ ਫ਼ਿਕਰ ਪਿਤਾ ਨੂੰ ਹੁੰਦਾ ਹੈ ਤੇ ਉਹ ਆਪਣੇ ਪੁੱਤਰ ਦੇ ਸਭ ਕਾਰਜ ਆਪ ਹੀ ਕਰਦਾ ਹੈ। ਸੋ ਅਕਾਲ ਪੁਰਖ ਦੇ ਬਣ ਜਾਣ ਨਾਲ ਜੀਵ ਦੇ ਅਜਿਹੇ ਸ਼ੁੱਧ ਹੋਏ ਆਤਮਾ ਰੂਪੀ ਹਿਰਦੇ ਵਿਚ ਨਾਮ ਦੀ ਕਮਾਈ, ਜੋ ਅਤਿ ਸੂਖਸ਼ਮ ਹੈ ਤੇ ਸਮਝ ਤੋਂ ਪਰ੍ਹੇ ਦੀ ਗੱਲ ਹੈ, ਅਕਾਲ ਪੁਰਖ ਦੀ ਦਾਤ ਸਮਝ ਕੇ ਉਸ ਨੂੰ ਪ੍ਰਾਪਤ ਕਰਨ ਲਈ ਦਾਤੇ ਅਕਾਲ ਪੁਰਖ ਨਾਲ ਪ੍ਰੇਮ ਭਾਵਨੀ ਦੀ ਲੋੜ ਹੈ। ਜੋ ਪ੍ਰੇਮ, ਇਸ ਆਤਮ ਤੱਤ ਨੂੰ, ਜਿਸ ਵਿਚ ਜੀਵ, ਅਕਾਲ ਪੁਰਖ ਦੀ ਜੋਤਿ ਨੂੰ ਅਨੁਭਵ ਕਰਦਾ ਹੈ, ਪਰਮੇਸ਼ਰ ਨਾਲ ਮੇਲ ਕਰਵਾ ਦਿੰਦਾ ਹੈ। ਆਤਮਾ ਦਾ ਨਿਰਾ ਨਿਹਕੇਵਲ ਹੋ ਜਾਣਾ ਹੀ ਕਾਫ਼ੀ ਨਹੀਂ। ਪ੍ਰੰਤੂ ਪ੍ਰੇਮ ਦੀ ਅਵਸਥਾ ਵਿਚ ਪੁੱਜਣ ਨਾਲ ਹੀ ਅਕਾਲ ਪੁਰਖ ਦੀ ਨਦਰਿ ਦਾ ਕ੍ਰਿਸ਼ਮਾ ਅਨੰਦ ਵਿੱਚੋਂ ਵਰਤ ਕੇ ਜੀਵ-ਆਤਮਾ ਨੂੰ ਪਰਮਾਤਮਾ-ਤੱਤ ਨਾਲ ਮੇਲ ਲੈਂਦਾ ਹੈ। ਜੀਵ-ਤੱਤ ਦਾ ਇਹ ਕਰਤੱਵ ਨਹੀਂ, ਜੋ ਆਪਣੇ ਆਪ ਪਰਮਾਤਮਾ ਨੂੰ ਮਿਲ ਜਾਵੇ। ਕੇਵਲ ਗੁਰੂ ਵੱਲੋਂ ਬਖ਼ਸ਼ੇ ਸਾਧਨਾਂ ਅਨੁਸਾਰ ਹੀ ਬ੍ਰਹਮ ਤੱਤ ਦੀ ਮਿਹਰ ਹੁੰਦੀ ਹੈ, ਜਿਸ ਨੂੰ ਨਦਰਿ ਆਖੀਦਾ ਹੈ।

*[ਭਾਈ ਵੀਰ ਸਿੰਘ, 'ਗੁਰੂ ਨਾਨਕ ਚਮਤਕਾਰ' 'ਚੋਂ]*

ਇਸ ਤਰ੍ਹਾਂ ਜੋ ਜੀਵ ਵਾਹਿਗੁਰੂ ਅਕਾਲ ਪੁਰਖ ਦੇ ਹੁਕਮ ਵਿਚ ਚੱਲਦੇ ਹਨ, ਉਨ੍ਹਾਂ 'ਤੇ ਅਕਾਲ ਪੁਰਖ ਆਪਣੀ ਦਇਆ ਦ੍ਰਿਸ਼ਟੀ ਕਰਦੇ ਹਨ :

**ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ ॥**
**ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ ॥**

*(ਸਲੋਕ ਵਾਰਾਂ ਤੇ ਵਧੀਕ, ਮ: ੫, ਅੰਗ ੧੪੨੫)*

**ਮੀਤੁ ਕਰੈ ਸੋਈ ਹਮ ਮਾਨਾ ॥**
**ਮੀਤ ਕੇ ਕਰਤਬ ਕੁਸਲ ਸਮਾਨਾ ॥** *(ਗਉੜੀ ਮ: ੫, ਅੰਗ ੧੮੭)*

ਅਜਿਹੀ ਅਵਸਥਾ ਦੀ ਪ੍ਰਾਪਤੀ ਲਈ ਕੇਵਲ ਗੁਰਬਾਣੀ ਹੀ ਮਨੁੱਖ ਦੀ ਸਹਾਇਤਾ ਕਰ ਸਕਦੀ ਹੈ। ਗੁਰਬਾਣੀ ਅਕਾਲ ਪੁਰਖ ਦੀ ਹੈ। ਇਹ ਧੁਰੋਂ ਆਈ ਹੈ, ਧੁਰ ਨੂੰ ਲੈ ਜਾਵੇਗੀ :

**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥**

*(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੩੫)*

**ਗੁਰੂ ਦਰਸ ਜਿਹ ਦੇਖਨਾਂ, ਸ੍ਰੀ ਗ੍ਰੰਥ ਦਰਸਾਇ ॥**
**ਬਾਤ ਕਰਨਿ ਗੁਰ ਸੋਂ ਚਹੈ, ਪੜ੍ਹੈ ਗ੍ਰੰਥ ਮਨ ਲਾਇ ॥੪੧੩॥**

*(ਗੁਰਬਿਲਾਸ ਪਾਤਿਸ਼ਾਹੀ ਛੇਵੀਂ)*



ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਪੁ ਜੀ ਸਾਹਿਬ ਦੀ ਬਾਣੀ ਰਚ ਕੇ, ਅਕਾਲ ਪੁਰਖ ਬਾਰੇ, ਸੰਸਾਰ ਬਾਰੇ ਤੇ ਮਨੁੱਖੀ ਜੀਵਨ ਬਾਰੇ ਨਿਚੋੜ ਸੰਸਾਰੀ ਲੋਕਾਂ ਦੀ ਭਲਾਈ ਲਈ ਦੱਸਣ ਦੀ ਕਿਰਪਾਲਤਾ ਕੀਤੀ। ਜਪੁ ਜੀ ਸਾਹਿਬ ਵਿਚ ਆਏ ਖੰਡਾਂ ਅਨੁਸਾਰ, ਮਨੁੱਖੀ ਜੀਵਨ ਵਿਚ ਆਤਮਿਕ ਅਵਸਥਾ ਵਿਸਥਾਰ-ਪੂਰਵਕ ਦੱਸੀ ਗਈ ਹੈ। ਗੁਰਮਤਿ ਅਨੁਸਾਰ ਜੀਵਨ ਦੇ ਚਾਰ ਪੜਾਓ ਹਨ ਤੇ ਪੰਜਵੀਂ ਮੰਜ਼ਲ ਹੈ, ਅਰਥਾਤ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚਖੰਡ। ਧਰਮ ਖੰਡ ਤੋਂ ਚੱਲ ਕੇ ਆਤਮਿਕ ਅਵਸਥਾ ਦੀ ਯਾਤਰਾ ਕਰਦੇ ਹੋਏ ਸੱਚਖੰਡ ਤਕ ਪੁੱਜਣਾ ਹੈ।

## ਧਰਮ ਖੰਡ

ਪ੍ਰਾਕਿਰਤਕ ਮੰਡਲ ਅੰਦਰ ਸਭ ਕੁਝ ਨਿਯਮ ਪੂਰਵਕ ਚੱਲ ਰਿਹਾ ਹੈ। ਇਥੇ ਰਾਤ, ਦਿਨ, ਰੁੱਤਾਂ, ਥਿੱਤਾਂ, ਵਾਰ ਸਭ ਨਿਯਮਬੱਧ ਹਨ। ਦਰਿਆ, ਸਾਗਰ, ਸੂਰਜ, ਚੰਦ, ਤਾਰੇ, ਹਵਾ, ਦ੍ਰਿਸ਼ਟ, ਅਦ੍ਰਿਸ਼ਟ ਸਾਰੇ ਮੰਡਲ ਕਿਸੇ ਨਾ ਕਿਸੇ ਤਰਤੀਬ ਵਿਚ ਖੜੇ ਹਨ। ਏਸੇ ਤਰ੍ਹਾਂ ਪੰਜਾਂ ਤੱਤਾਂ ਅਨੁਸਾਰ ਦਿੱਤੀ ਤਰਤੀਬ ਨਾਲ ਸਾਡੇ ਸਰੀਰ ਦੀ ਬਣਤਰ ਹੈ। ਸੋ ਧਰਮ ਖੰਡ ਤੋਂ ਚੱਲਣ ਸਮੇਂ ਖਾਣਾ-ਪੀਣਾ, ਉੱਠਣਾ-ਬੈਠਣਾ, ਸਉਣਾ-ਜਾਗਣਾ, ਬੋਲਣਾ-ਹੱਸਣਾ, ਪਹਿਨਣਾ, ਸਭ ਮਰਯਾਦਾ ਵਿਚ ਰੱਖਣੇ ਪੈਣਗੇ। ਵਾਹਿਗੁਰੂ ਨਾਮ ਦੀ ਧੁਨ

ਵਿਚ ਧਿਆਨ ਜੋੜ ਕੇ ਜੀਵ ਨੂੰ ਅਜਿਹੇ ਸਾਧਨ ਕਰਨੇ ਪੈਣਗੇ ਤੇ ਸਰੀਰ ਦੀ ਕਿਰਿਆ ਨੂੰ ਸੰਜਮ ਵਿਚ ਰੱਖਣਾ ਪਵੇਗਾ। ਇਸ ਤਰ੍ਹਾਂ ਆਪਣੇ ਧਿਆਨ ਨੂੰ ਗਤੀ (ਨਿਯਮਬੱਧ ਅਵਸਥਾ) ਵਿਚ ਟਿਕਾ ਕੇ ਸੁਰਤਿ ਨੂੰ ਗਿਆਨ ਖੰਡ ਵਿਚ ਲੈ ਜਾਣ ਲਈ ਇਸ ਸਰੀਰ ਰੂਪੀ ਧਰਤੀ ਨੂੰ ਧਰਮਸਾਲ ਜਾਂ ਧਰਮਖੰਡ ਦਾ ਨਾਮ ਦਿੱਤਾ ਗਿਆ ਹੈ, ਜਿਥੇ ਗਿਆਨ ਦਾ ਬੀਜ ਬੀਜਣਾ ਹੈ। ਇਸ ਸਰੀਰ ਨੂੰ ਜਨਮ ਲੈ ਕੇ ਧਰਮ ਕਮਾਉਣ ਦਾ ਅਸਥਾਨ ਬਣਾਉਣਾ ਹੈ, ਤਾਂ ਜੋ:

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(ਆਸਾ ਮ: ੫, ਅੰਗ ੧੨)*

ਦਾ ਨਿਸ਼ਾਨਾ ਸਫਲਤਾ ਸਹਿਤ ਪ੍ਰਾਪਤ ਹੋ ਸਕੇ।

## ਗਿਆਨ ਖੰਡ

ਗਿਆਨ ਖੰਡ ਦੇ ਅਧਿਕਾਰੀ ਹੋਣਾ ਆਪਣੇ ਆਪ ਨੂੰ ਪਛਾਣਨਾ ਹੈ। ਗਿਆਨ ਖੰਡ ਦੇ ਗਿਆਨ ਦਾ ਕਰਮ ਅਜਿਹਾ ਹੋਵੇ, ਜਿਸ ਨਾਲ ਜੀਵ ਦਾ ਪਾਰ-ਉਤਾਰਾ ਹੋ ਸਕੇ। ਗਿਆਨ ਦਾ ਪੂਰਾ ਸਰੂਪ ਆਪਣੀ ਜਾਗ੍ਰਤੀ ਤੇ ਆਪਣੀ ਅੰਦਰਲੀ ਰੌਸ਼ਨੀ ਤੋਂ ਉਪਜਦਾ ਹੈ। ਕਿਸੇ ਜਾਣਕਾਰੀ ਨੂੰ ਵੀ ਗਿਆਨ ਹੀ ਕਿਹਾ ਜਾਂਦਾ ਹੈ, ਜਿਸ ਦਾ ਆਪਣਾ ਵੱਖਰਾ ਅਸਥਾਨ ਹੈ, ਜੋ ਪੁਸਤਕਾਂ ਪੜ੍ਹਨ, ਕਥਾ ਵਿਖਿਆਨ ਸੁਣਨ ਤੇ ਵਿਗਿਆਨੀਆਂ ਦੀਆਂ ਖੋਜਾਂ ਤੋਂ ਪ੍ਰਾਪਤ ਹੁੰਦਾ ਹੈ। ਪਰ ਆਤਮਿਕ ਗਿਆਨ ਦੀ ਪ੍ਰਾਪਤੀ ਨਾਮ-ਅਭਿਆਸ ਤੇ ਸਿਮਰਨ ਦੀ ਕਮਾਈ ਤੋਂ ਬਿਨਾਂ ਨਹੀਂ ਹੁੰਦੀ:

**ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥**

*(ਵਾਰ ਆਸਾ ਮ: ੧, ਅੰਗ ੪੬੫)*

ਇਸ ਖੰਡ ਵਿਚ ਜਗਿਆਸੂ ਬਾਹਰਮੁਖੀ ਗਿਆਨ ਪ੍ਰਾਪਤ ਕਰੇਗਾ ਤੇ ਅਜਿਹਾ ਗਿਆਨ ਕੇਵਲ ਨਾਮ ਦੀ ਕਮਾਈ ਉਪਰੰਤ ਬਾਹਰਮੁਖੀ ਤੋਂ ਅੰਤਰਮੁਖੀ ਹੋ ਜਾਵੇਗਾ:

**ਗਿਆਨ ਖੰਡ ਕਾ ਆਖਹੁ ਕਰਮੁ॥** *(ਜਪੁ ਜੀ, ਅੰਗ ੭)*

ਭਾਵ, ਜਗਿਆਸੂ ਆਪਣੇ ਅੰਦਰ ਵੜ ਕੇ ਆਤਮ ਗਿਆਨ ਨੂੰ ਤਜਰਬੇ ਵਿਚ ਲਿਆਵੇ। ਜੀਵਨ-ਸ਼ਕਤੀ ਜਦ ਸ਼ਬਦ ਸੁਰਤਿ ਦੇ ਅਭਿਆਸ ਨਾਲ ਉਪਰ ਉੱਠਦੀ ਹੈ ਤਾਂ ਨਵੇਂ ਨਵੇਂ ਅਨੁਭਵ ਜਾਗਦੇ ਹਨ ਤੇ ਸੰਸਾਰ ਦਾ ਬਹੁਤ ਪਸਾਰਾ ਦਿੱਸਦਾ ਹੈ। ਦਰਅਸਲ ਨਿਰੰਕਾਰ ਦੇ ਖੁੱਲ੍ਹੇ ਦਰਸ਼ਨਾਂ ਤੋਂ ਪਹਿਲਾਂ ਸੰਸਾਰ ਨੂੰ ਖੁੱਲ੍ਹੇ ਰੂਪ ਵਿਚ ਵੇਖਿਆ ਜਾਂਦਾ ਹੈ। ਇਸ ਸੰਸਾਰ ਦਾ ਵਿਸਥਾਰ ਰੂਪ ਵੇਖ ਕੇ ਅਭਿਆਸੀ ਅਤੀ ਵਿਸਮਾਦ ਅਵਸਥਾ ਵਿਚ ਲੀਨ ਹੋ ਜਾਂਦਾ ਹੈ। ਅੰਦਰ ਤਾਂ ਸੁਰਤਿ ਦਾ ਅਭਿਆਸ ਜਾਰੀ ਰਹਿੰਦਾ ਹੈ ਤੇ ਸੁਰਤਿ ਸਰਮ ਖੰਡ ਵਿਚ ਜਾ ਬਿਰਾਜਦੀ ਹੈ।

## ਸਰਮ ਖੰਡ

ਇਸ ਖੰਡ ਦਾ ਭਾਵ ਪਰਮਾਤਮਾ ਤਕ ਅਪੜਨ ਲਈ ਆਤਮਿਕ ਪੱਧਰ 'ਤੇ ਸਰਮ ਅਰਥਾਤ ਯਤਨ, ਮਿਹਨਤ ਜਾਂ ਉੱਦਮ ਨਾਲ ਉੱਚੇ ਉੱਠਣਾ ਹੈ। ਇਥੇ ਮਨ, ਬੁੱਧ ਤੇ ਮਤ ਤਿੰਨਾਂ ਨੂੰ ਇੰਦਰਿਆਂ ਦੀ ਪੱਧਰ ਤੋਂ ਚੁੱਕ ਕੇ ਅਧਿਆਤਮਕ ਪੱਧਰ ਦੀ ਉਚੇਰੀ ਸੁਰਤਿ ਦਿੱਤੀ ਜਾਂਦੀ ਹੈ ਤੇ ਮਨ ਦੀ ਵਿਸ਼ੇਸ਼ ਘਾੜਤ ਘੜ ਕੇ ਸਮੁੱਚਾ ਜੀਵਨ ਘੜਿਆ ਜਾਂਦਾ ਹੈ, ਅਰਥਾਤ ਭਜਨ, ਸਿਮਰਨ, ਤਪੱਸਿਆ ਕਰ ਕੇ ਇਸ ਦੀ ਪ੍ਰਾਪਤੀ ਕਰਨੀ ਹੈ। ਪਹਾੜਾਂ ਦੀ ਚੜ੍ਹਾਈ ਚੜ੍ਹਨ ਦੀ ਤਰ੍ਹਾਂ ਜਿਉਂ ਜਿਉਂ ਉੱਚੇ ਚੜ੍ਹਦੇ ਜਾਵੋ, ਚੜ੍ਹਾਈ ਹੋਰ ਔਖੀ ਹੁੰਦੀ ਜਾਂਦੀ ਹੈ। ਵੱਡੀਆਂ ਵੱਡੀਆਂ ਘਾਟੀਆਂ ਆਉਂਦੀਆਂ ਹਨ, ਜਿਥੇ ਰੁਕਣਾ ਵੀ ਪੈਂਦਾ ਹੈ ਤੇ ਮਨ ਦੀ ਅਵਸਥਾ ਤਗੜੀ ਕਰਕੇ, ਕੁਝ ਰੁਕ ਕੇ, ਅਭਿਆਸੀ ਨੂੰ ਆਪਣਾ ਸਫ਼ਰ ਜਾਰੀ ਰੱਖਣਾ ਪੈਂਦਾ ਹੈ। ਆਪਣੀ ਰਸਮੀ ਕਿਰਤ ਨੂੰ ਅਮਲੀ ਕਿਰਤ ਵਿਚ ਬਦਲਣਾ ਆਪਣੀਆਂ ਗ਼ਰਜ਼ਾਂ ਛੱਡ ਕੇ ਤਿਆਗ, ਕੁਰਬਾਨੀ ਦਾ ਰਸਤਾ ਫੜਨਾ, ਜੋ ਕਿਸੇ ਘਾਲਣਾ ਕਰਕੇ ਹੀ ਪ੍ਰਗਟ ਹੁੰਦਾ ਹੈ। ਇਸ ਖੰਡ ਵਿਚ ਦੇਵਤਿਆਂ, ਸਿੱਧਾਂ ਵਾਲੀ ਸੁਰਤਿ ਘੜੀ ਜਾਂਦੀ ਹੈ। ਮਨ ਦੇ ਮਾੜੇ ਫੁਰਨੇ ਆਉਣੇ ਰੁਕ ਜਾਂਦੇ ਹਨ। ਬੁੱਧ ਪ੍ਰਭੂ ਪ੍ਰਾਪਤੀ ਲਈ ਪਕਿਆਈ ਨਾਲ ਨਿਰਣਾ ਦਿੰਦੀ ਹੈ। ਹੰਕਾਰੀ ਮਤ ਨਿਰਮਲ ਹੋ ਜਾਂਦੀ ਹੈ। ਸੁਰਤਿ ਜੋ ਮਨ ਦਾ ਚਿਤ ਰੂਪ ਹਿੱਸਾ ਹੈ, ਮਨ, ਬੁਧਿ ਤੇ ਮਤਿ ਦੀ ਸ਼ਕਤੀ ਨਾਲ ਉੱਚੀ ਉਡਾਰੀ ਲਾ ਕੇ ਸ਼ਬਦ ਨਾਲ ਜੁੜ ਜਾਂਦੀ ਹੈ:

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥** *(ਜਪੁ ਜੀ, ਅੰਗ ੮)*

ਜਿਨ੍ਹਾਂ ਜਗਿਆਸੂਆਂ ਨੇ ਆਪਣੇ ਆਪ ਨੂੰ ਪਾਪਾਂ ਦੇ ਕਰਮਾਂ ਤੋਂ ਮੁਕਤ ਕਰ ਲਿਆ ਹੈ, ਉਨ੍ਹਾਂ ਨੂੰ ਇਸ ਪਦ ਦਾ ਪ੍ਰਕਾਸ਼ ਹੁੰਦਾ ਹੈ। ਸਰਮ ਖੰਡ ਘਾਲ ਕਮਾਈ ਦਾ ਪ੍ਰਤੀਕ ਹੈ। ਮਨ ਦੇ ਘੜੇ ਜਾਣ ਨਾਲ ਮਨ ਵਿਚ ਗ਼ਲਤ ਫੁਰਨੇ ਨਹੀਂ ਆਉਂਦੇ ਤੇ ਬੁੱਧੀ ਗ਼ਲਤ ਨਿਰਣਾ ਨਹੀਂ ਦਿੰਦੀ। ਚਿਤ ਕੇਵਲ ਪ੍ਰਭੂ ਦੇ ਚਿੰਤਨ ਵਿਚ ਹੀ ਰਹਿੰਦਾ ਹੈ:

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ,**
**ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥**
**ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ,**
**ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥**

*(ਧਨਾਸਰੀ ਰਵਿਦਾਸ ਜੀ, ਅੰਗ ੬੯੪)*

## ਕਰਮ ਖੰਡ

**ਕਰਮ ਖੰਡ ਕੀ ਬਾਣੀ ਜੋਰੁ ॥** *(ਜਪੁ ਜੀ, ਅੰਗ ੮)*

ਕਰਮ ਖੰਡ ਜੋ ਅਕਾਲ ਪੁਰਖ ਵੱਲੋਂ ਹੋਣ ਵਾਲੀ ਬਖ਼ਸ਼ਸ਼ ਮਿਹਰ ਦਾ ਪ੍ਰਤੀਕ ਹੈ, ਉਸ ਦੀ ਮਿਹਰ ਬਖ਼ਸ਼ਸ਼ ਸਦਕਾ ਜੀਵ-ਆਤਮਾ ਦਾ ਪਰਮਾਤਮਾ ਨਾਲ ਜੋੜ ਹੁੰਦਾ ਹੈ:

**ਤਿਥੈ ਭਗਤ ਵਸਹਿ ਕੇ ਲੋਅ ॥** *(ਜਪੁ ਜੀ, ਅੰਗ ੮)*

ਅਜਿਹੇ ਮਹਾਂਪੁਰਸ਼ਾਂ ਦੀ ਆਤਮਾ ਦੇ ਅੰਦਰ ਪਰਮਾਤਮਾ ਦਾ ਵਾਸਾ ਹੁੰਦਾ ਹੈ। ਸੋ ਉਹ ਮਹਾਂਪੁਰਸ਼ ਸਦਾ ਅਨੰਦ ਅਨੁਸਾਰ, ਅਕਾਲ ਪੁਰਖ ਵਿਚ ਅਭੇਦ ਹੋ ਜਾਂਦੇ ਹਨ। ਇਹ ਬ੍ਰਹਮ ਗਿਆਨ ਦੀ ਅਵਸਥਾ ਹੈ। ਅਜਿਹੇ ਜਗਿਆਸੂਆਂ ਨੂੰ "ਜੋਧ ਮਹਾ ਬਲ ਸੂਰ" ਆਖਿਆ ਗਿਆ ਹੈ। ਅਜਿਹੀ ਅਵਸਥਾ ਨਾਮ ਅਭਿਆਸੀਆਂ ਨੂੰ ਸੱਚਖੰਡ ਦੇ ਦੁਆਰੇ 'ਤੇ ਪਹੁੰਚਾਉਣ ਵਿਚ ਸਹਾਈ ਹੁੰਦੀ ਹੈ। ਇਥੇ ਪੁੱਜ ਕੇ ਅਜਿਹੀ ਜੀਵ-ਆਤਮਾ, ਅਤੀ ਸੁੰਦਰ, ਬਾਣੀ ਵਿਚ ਜ਼ੋਰ ਅਤੇ ਬਚਨਾਂ ਵਿਚ ਮਿਠਾਸ, ਕਦਮਾਂ ਵਿਚ ਕ੍ਰਾਂਤੀ, ਹੱਥਾਂ ਵਿਚ ਬਰਕਤ ਸੁਭਾਵਿਕ ਹੀ ਆ ਜਾਂਦੀ ਹੈ:



**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥**

*(ਜੈਤਸਰੀ ਮ: ੫, ਅੰਗ ੭੦੦)*

ਨਾਮ ਜਪਣ ਨਾਲ ਕਰੋੜਾਂ ਸੂਰਜਾਂ ਦੀ ਰੌਸ਼ਨੀ ਵਾਂਗ ਆਤਮਿਕ ਰੌਸ਼ਨੀ ਵੱਧ ਜਾਂਦੀ ਹੈ।

## ਸਚਖੰਡ

**ਸਚ ਖੰਡਿ ਵਸੈ ਨਿਰੰਕਾਰੁ ॥** *(ਜਪੁ ਜੀ, ਅੰਗ ੯)*

ਕਰਮ ਖੰਡ ਵਿੱਚੋਂ ਸਚਖੰਡ ਵਿਚ ਪੁੱਜ ਕੇ, ਕੇਵਲ ਨਿਰੰਕਾਰ ਹੀ ਦਿੱਸਦਾ ਹੈ:

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

*(ਬਿਲਾਵਲੁ ਮ: ੫, ਅੰਗ ੮੪੬)*

ਇਸ ਤਰ੍ਹਾਂ ਭਗਤ ਜਨ ਆਪਣਾ ਆਪ ਹੀ ਹਰੀ ਪਰਮਾਤਮਾ ਵਿਚ ਅਭੇਦ ਕਰ ਦਿੰਦੇ ਹਨ। ਜਿਨ੍ਹਾਂ ਨੂੰ ਸਹਿਜ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ, ਉਨ੍ਹਾਂ ਨੂੰ ਇਸ ਅਵਸਥਾ ਵਿਚ ਪੁੱਜਦਿਆਂ ਐਸਾ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਬੂੰਦ ਸਾਗਰ ਵਿਚ ਸਮਾ ਗਈ ਹੈ। ਇਥੇ ਆਕਾਰ ਨਿਰੰਕਾਰ ਵਿਚ ਰਲ ਜਾਂਦਾ ਹੈ:

**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥**

*(ਸਲੋਕ ਕਬੀਰ ਜੀ, ਅੰਗ ੧੩੭੨)*

ਮਨ ਦੀ ਉੱਚੀ ਅਵਸਥਾ ਰਾਹੀਂ ਸਿਮਰਨ ਭਜਨ ਕਰ ਕੇ ਇਨ੍ਹਾਂ ਖੰਡਾਂ ਰਾਹੀਂ ਦੱਸੇ ਭੇਦਾਂ ਅਨੁਸਾਰ ਜੀਵਨ ਨੂੰ ਢਾਲ ਕੇ, ਸਿਮਰਨ ਭਜਨ ਕਰ ਕੇ, ਘਾਲਣਾ ਕਮਾਈ ਕਰ ਕੇ ਜੀਵ ਆਪਣੇ ਜੀਵਨ ਦੇ ਅਸਲੀ ਆਸ਼ੇ ਦੀ ਪ੍ਰਾਪਤੀ ਕਰ ਸਕਦਾ ਹੈ :

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥**

*(ਜਪੁ ਜੀ, ਅੰਗ ੭)*

**ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
**ਨਾਨਕ ਨਦਰੀ ਨਦਰਿ ਨਿਹਾਲ ॥** *(ਜਪੁ ਜੀ, ਅੰਗ ੮)*

ਸੋ, ਗੁਰੂ ਪਿਆਰਿਓ ! ਜੀਵਨ ਸਫਲ ਕਰਨ ਲਈ ਗੁਰਬਾਣੀ ਪਿਆਰ ਨਾਲ ਪੜ੍ਹੋ, ਪਿਆਰ ਨਾਲ ਸੁਣੋ ਤੇ ਉਸ ਅਨੁਸਾਰ ਅਮਲੀ ਜੀਵਨ ਬਣਾਓ। ਗੁਰੂ 'ਤੇ ਪੂਰਨ ਵਿਸ਼ਵਾਸ ਹੋਵੇ, ਜਿਵੇਂ ਗੁਰੂ 'ਤੇ ਪੂਰਨ ਵਿਸ਼ਵਾਸ ਰੱਖਣ ਵਾਲੇ ਇਕ ਰਾਜੇ ਦੀ ਸਾਖੀ ਹੈ (ਜਨਮ ਸਾਖੀ ਵਿੱਚੋਂ)।



ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬੈਠੇ ਹੋਏ ਸਨ, ਦੀਵਾਨ ਸਜਿਆ ਹੋਇਆ ਸੀ ਅਤੇ ਬਹੁਤ ਸਿੱਖ ਸੰਗਤਾਂ ਸਤਿਗੁਰਾਂ ਦੇ ਪਿਆਰ ਸਤਿਕਾਰ ਵਿਚ ਬੈਠੀਆਂ ਹੋਈਆਂ ਸਨ। ਇਕ ਸਿੱਖ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ! ਇਹ ਗੱਲ ਦੱਸੋ ਕਿ ਸਿੱਖੀ ਕਿਸ ਤਰ੍ਹਾਂ ਕਮਾਈਦੀ ਹੈ ? ਤਾਂ ਸਤਿਗੁਰਾਂ ਨੇ ਇਸ ਪ੍ਰਥਾਇ ਇਕ ਰਾਜੇ ਤੇ ਚੋਰ ਦੀ ਸਾਖੀ ਸੁਣਾਈ :

ਇਕ ਰਾਜਾ ਸੀ ਜੋ ਆਪ ਵੀ ਉਧਰਿਆ ਤੇ ਆਪਣੇ ਗੁਰੂ ਦਾ ਵੀ ਉਧਾਰ ਕਰਵਾਇਆ ਤੇ ਸਾਖਸ਼ਾਤ ਅਕਾਲ ਪੁਰਖ ਦਾ ਦਰਸ਼ਨ ਕੀਤਾ। ਇਹ ਰਾਜਾ ਪਰਮੇਸ਼ਰ ਦੀ ਭਗਤੀ ਵੀ ਕਰਿਆ ਕਰਦਾ ਸੀ ਤੇ ਰਾਜ ਵੀ ਕਰਦਾ ਸੀ, ਪਰ ਘਰ ਤੋਂ ਉਦਾਸ ਰਹਿੰਦਾ ਸੀ। ਇਕ ਦਿਨ ਉਸ ਦੇ ਦਿਲ ਵਿਚ ਆਈ ਕਿ ਪਤਾ ਨਹੀਂ ਕਦੋਂ ਅੰਤ ਸਮਾਂ ਆ ਜਾਵੇ ਤੇ ਰਾਜ ਵਿਚੇ ਛੱਡ ਕੇ ਜਾਣਾ ਪਵੇ, ਇਸ ਲਈ ਆਪਣੇ ਜਨਮ ਨੂੰ ਸਫਲ ਕਰਨ ਦਾ ਕੋਈ ਯਤਨ ਕਰਨਾ ਚਾਹੀਦਾ ਹੈ। ਇਹ ਸੋਚ ਕੇ ਉਸ ਰਾਜੇ ਨੇ ਆਪਣੇ ਪੁੱਤਰ ਨੂੰ ਰਾਜ ਦੇ ਕੇ ਸਿੱਖਿਆ ਦਿੱਤੀ ਕਿ ਇਸ ਰਾਜ ਨੂੰ ਆਪਣਾ ਰਾਜ ਨਹੀਂ ਸਮਝਣਾ। ਪਰਮੇਸ਼ਰ ਦਾ ਰਾਜ ਸਮਝ ਕੇ ਪਰਜਾ ਦੀ ਸੇਵਾ ਕਰਨੀ, ਧਰਮ ਨਿਆਉਂ ਕਰਨਾ। ਆਪਣੇ ਵਜ਼ੀਰ ਨੂੰ ਵੀ ਇਹੋ ਸਿੱਖਿਆ ਦਿੱਤੀ ਤੇ ਕਿਹਾ ਕਿ ਮੇਰੇ ਪੁੱਤਰ ਦੀ ਰੱਖਿਆ ਕਰਨੀ। ਇਹ ਕਹਿ ਕੇ ਰਾਜਾ ਰਾਜ ਛੱਡ ਕੇ ਬੰਦਗੀ ਕਰਨ ਚਲਾ ਗਿਆ ਤੇ ਜਾਂਦੇ ਹੋਏ ਇਕ ਕੀਮਤੀ ਲਾਲ ਆਪਣੇ ਨਾਲ ਲੈ ਗਿਆ ਤਾਂ ਜੋ ਕਿਸੇ ਔਖੇ ਸਮੇਂ ਕੰਮ ਆਵੇਗਾ।

ਰਾਜੇ ਦੇ ਘਰੋਂ ਨਿਕਲਦਿਆਂ ਹੀ ਇਕ ਚੋਰ ਰਾਜੇ ਪਿੱਛੇ ਲੱਗ ਗਿਆ, ਇਹ ਵਿਚਾਰ ਕੇ ਕਿ ਰਾਜੇ ਪਾਸ ਜ਼ਰੂਰ ਕੋਈ ਕੀਮਤੀ ਚੀਜ਼ ਹੋਵੇਗੀ, ਜਿਹੜੀ ਉਸ ਕੋਲੋਂ ਖੋਹ ਲਈ ਜਾਵੇ। ਰਾਜਾ ਬਾਹਰ ਦੂਰ-ਦੁਰਾਡੇ ਜਾ ਕੇ ਲੱਗਾ ਤਪੱਸਿਆ ਕਰਨ ਤੇ ਰਾਤ ਦਿਨੇ ਤਪੱਸਿਆ ਕਰਦਾ ਰਹੇ, ਕਦੇ ਵੀ ਨਾ ਸੌਂਵੇਂ। ਇਸ ਤਰ੍ਹਾਂ ਚੋਰ ਦਾ ਉਸ ਪਾਸੋਂ ਲਾਲ ਚੋਰੀ ਕਰਨ ਦਾ ਕੋਈ ਦਾਅ ਨਾ ਲੱਗੇ। ਇਕ ਦਿਨ ਕਿਸੇ ਪੁਰਬ ਦੇ ਦਿਹਾੜੇ ਰਾਜਾ ਨਦੀ 'ਤੇ ਨਹਾਉਣ ਲਈ ਗਿਆ। ਉਥੇ ਕਥਾ ਹੋ ਰਹੀ ਸੀ ਕਿ 'ਗੁਰੂ ਬਿਨਾਂ ਗਤਿ ਨਹੀਂ'। ਭਾਵੇਂ ਕੋਈ ਕਿਤਨਾ ਤਪ ਕਰੇ, ਜਪ ਕਰੇ, ਪੂਜਾ ਕਰੇ ਜਾਂ ਜਗ ਕਰੇ, ਗੁਰੂ ਬਿਨਾਂ ਗਤੀ ਨਹੀਂ ਹੋਣੀ। ਜਦ ਰਾਜਾ ਇਹ ਕਥਾ ਸੁਣ ਕੇ ਚੱਲਿਆ ਤਾਂ ਮਨ ਵਿਚ ਗੁਰੂ ਧਾਰਨ ਦਾ ਪੱਕਾ ਨਿਸਚਾ ਕਰ ਲਿਆ। ਹੁਣ ਉਹ ਬਿਲਕੁਲ ਕਦੇ ਵੀ ਨਾ ਸੌਂਵੇ ਤੇ ਪਰਮੇਸ਼ਰ ਪਿਆਰ ਵਿਚ ਬੰਦਗੀ ਕਰਦਾ ਰਹੇ। ਓਧਰ ਚੋਰ ਵੀ ਉਸ ਦੇ ਆਸ-ਪਾਸ ਇਸ ਦਾਅ ਲਈ ਰਹੇ ਕਿ ਰਾਜਾ ਸੌਂ ਜਾਵੇ ਤਾਂ ਉਸ ਪਾਸੋਂ ਲਾਲ ਚੋਰੀ ਕਰ ਲਵੇ।

ਇਕ ਦਿਨ ਰਾਜੇ ਨੇ ਇਰਾਦਾ ਕਰ ਲਿਆ ਕਿ ਜੋ ਕੋਈ ਮਨੁੱਖ ਦੋ ਘੜੀਆਂ ਰਾਤ ਰਹਿੰਦੀ ਉਸ ਨੂੰ ਆ ਕੇ ਮਿਲੇਗਾ ਤਾਂ ਰਾਜਾ ਉਸ ਨੂੰ ਆਪਣਾ ਗੁਰੂ ਧਾਰਨ ਕਰ ਲਵੇਗਾ। ਓਧਰ ਜਦੋਂ ਚੋਰ ਦਾ ਕੋਈ ਦਾਅ ਨਾ ਲੱਗਾ ਤਾਂ ਚੋਰ ਨੇ ਵੀ ਇਰਾਦਾ ਕਰ ਲਿਆ ਕਿ ਭਾਵੇਂ ਅੱਜ ਰਾਜੇ ਨੂੰ ਮਾਰ ਵੀ ਕਿਉਂ ਨਾ ਦੇਣਾ ਪਵੇ, ਉਸ ਪਾਸੋਂ ਸਭ ਕੁਝ ਖੋਹ ਲੈਣਾ ਹੈ। ਇਹ ਸੋਚ ਕੇ ਚੋਰ ਦੋ ਘੜੀਆਂ ਰਾਤ ਰਹਿੰਦੀ ਰਾਜੇ ਦੇ ਅਸਥਾਨ 'ਤੇ ਗਿਆ। ਰਾਜੇ ਨੇ ਜਦੋਂ ਇਸ ਮਨੁੱਖ ਨੂੰ ਆਉਂਦਿਆਂ ਵੇਖਿਆ ਤਾਂ ਆਪਣੇ ਨਿਸਚੇ ਅਨੁਸਾਰ ਅੱਗੋਂ ਉੱਠ ਕੇ ਚੋਰ ਨੂੰ ਮੱਥਾ ਟੇਕਿਆ ਤੇ ਬਹੁਤ ਸਤਿਕਾਰ ਕੀਤਾ ਤੇ ਕਿਹਾ ਕਿ ਅੱਜ ਤੋਂ ਤੁਸੀਂ ਮੇਰੇ ਗੁਰੂ ਬਣ ਗਏ ਹੋ। ਚੋਰ ਹੈਰਾਨ ਹੋ ਗਿਆ ਤੇ ਰਾਜੇ ਨੂੰ ਕਹਿਣ ਲੱਗਾ ਕਿ ਮੈਂ ਤਾਂ ਚੋਰ ਹਾਂ, ਪਰ ਰਾਜੇ ਨੇ ਉਸ ਦੀ ਗੱਲ ਨਾ ਸੁਣੀ ਤੇ ਆਪਣੇ ਪੱਕੇ ਇਰਾਦੇ ਅਨੁਸਾਰ ਉਸ ਨੂੰ ਆਪਣਾ ਗੁਰੂ ਧਾਰਨ ਕਰ ਕੇ ਚੋਰ ਨੂੰ ਸਿੱਖਿਆ ਦੇਣ ਲਈ ਕਿਹਾ। ਚੋਰ ਨੇ ਆਪਣੇ ਆਪ ਨੂੰ ਇਸ ਵੱਡੀ ਜ਼ੁੰਮੇਵਾਰੀ ਤੋਂ ਛੁਡਾਉਣ ਲਈ ਕਿਹਾ ਕਿ ਗੁਰੂ ਨੂੰ ਤਾਂ ਤਨ ਮਨ ਧਨ ਦੇਣਾ ਪੈਂਦਾ ਹੈ, ਤੁਸੀਂ ਤਨ ਮਨ ਤੇ ਧਨ ਜੋ ਤੁਹਾਡੇ ਪਾਸ ਹੈ, ਮੈਨੂੰ ਦੇ ਦਿਓ। ਤਾਂ ਰਾਜੇ ਨੇ ਲਾਲ ਕੱਢ ਕੇ ਚੋਰ ਨੂੰ ਦੇ ਦਿੱਤਾ ਤੇ ਤਨ ਤੇ ਮਨ ਵੀ ਉਸ ਨੂੰ ਦਿੱਤੇ ਜਾਣ ਦਾ ਪ੍ਰਣ ਕੀਤਾ। ਚੋਰ ਨੇ ਰਾਜੇ ਪਾਸੋਂ ਲਾਲ ਲੈ ਕੇ ਉਸ ਪਾਸੋਂ ਪਿੱਛਾ ਛੁਡਾਉਣ ਲਈ ਕਿਹਾ ਕਿ ਚੰਗਾ! ਤੁਸੀਂ ਇਥੇ ਬੈਠੇ ਰਹਿਣਾ ਤੇ ਮੇਰੇ ਹੁਕਮ ਤੋਂ ਬਿਨਾਂ ਇਥੋਂ ਨਹੀਂ ਹਿਲਣਾ, ਅਰਥਾਤ ਚੋਰ ਨੇ ਵਿਚਾਰਿਆ ਕਿ ਰਾਜਾ ਉਸ ਨੂੰ ਕਿਤੇ ਚੋਰ-ਚੋਰ ਕਹਿ ਕੇ ਫੜਵਾ ਨਾ ਦੇਵੇ, ਇਸ ਲਈ ਰਾਜੇ ਨੂੰ ਉਥੇ ਬੈਠੇ ਰਹਿਣ ਦਾ ਹੁਕਮ ਦਿੱਤਾ। ਪਰ ਰਾਜੇ ਦਾ ਪੱਕਾ ਨਿਸਚਾ ਸੀ, ਉਹ ਤਾਂ ਚੋਰ ਨੂੰ ਸਹੀ

ਅਰਥਾਂ ਵਿਚ ਗੁਰੂ ਸਮਝ ਕੇ ਤੇ ਉਸ ਦਾ ਹੁਕਮ ਅਟੱਲ ਸਮਝ ਕੇ ਉਥੇ ਹੀ ਬੈਠ ਗਿਆ ਤੇ ਲੱਗਾ ਤਪੱਸਿਆ ਕਰਨ। ਇਸ ਤਰ੍ਹਾਂ ਰਾਜੇ ਨੂੰ ਬੈਠਿਆਂ ਇਕ ਸਾਲ ਦਾ ਸਮਾਂ ਹੋ ਗਿਆ। ਜਦੋਂ ਅਕਾਲ ਪੁਰਖ ਨਿਰੰਕਾਰ, ਜੋ ਘਟਿ ਘਟਿ ਦੀ ਜਾਨਣਹਾਰੇ ਹਨ, ਨੇ ਇਸ ਰਾਜੇ ਦਾ ਪੱਕਾ ਨਿਸਚਾ ਵੇਖਿਆ ਤਾਂ ਨਿਰੰਕਾਰ ਆਪ ਰਾਜੇ ਕੋਲ ਗਏ ਤੇ ਕਿਹਾ ਕਿ ਐ ਰਾਜਾ! ਤੂੰ ਇਸ ਤਰ੍ਹਾਂ ਕਿਉਂ ਭੁੱਖਾ ਤ੍ਰਿਹਾਇਆ ਬੈਠਾ ਹੈਂ ? ਜਿਸ ਨੂੰ ਤੂੰ ਗੁਰੂ ਬਣਾਇਆ ਹੈ, ਉਹ ਤਾਂ ਚੋਰ ਸੀ ਜੋ ਤੈਨੂੰ ਠੱਗ ਕੇ ਚਲਾ ਗਿਆ, ਉਹ ਹੁਣ ਤੇਰੇ ਪਾਸ ਨਹੀਂ ਆਵੇਗਾ। ਇਸ ਲਈ ਤੂੰ ਹੁਣ ਕਿਸੇ ਤੀਰਥ ਅਸਥਾਨ 'ਤੇ ਜਾ ਕੇ ਨਿਰੰਕਾਰ ਦੀ ਚੇਤਨਾ ਕਰ ਜਾਂ ਕਿਸੇ ਮਹਾਤਮਾ ਦੀ ਸ਼ਰਨ ਲੈ। ਪਰ ਰਾਜਾ ਕਹਿਣ ਲੱਗਾ ਕਿ ਮੇਰਾ ਗੁਰੂ ਭਾਵੇਂ ਚੋਰ ਸੀ, ਫੇਰ ਵੀ ਉਸ ਨੇ ਮੇਰੇ ਮਨ ਦੀ ਆਸ ਪੂਰੀ ਕੀਤੀ ਤੇ ਮੈਨੂੰ ਮੇਰੀ ਸ਼ਰਧਾ ਅਨੁਸਾਰ ਦਰਸ਼ਨ ਦਿੱਤੇ, ਇਸ ਲਈ ਮੈਂ ਤਾਂ ਉਸ ਨੂੰ ਹੀ ਆਪਣਾ ਪੱਕਾ ਗੁਰੂ ਬਣਾ ਲਿਆ ਹੈ। ਮੈਂ ਉਸ ਦੇ ਹੁਕਮ ਬਿਨਾਂ ਨਹੀਂ ਉੱਠਾਂਗਾ। ਜਦੋਂ ਰਾਜਾ ਨਾ ਮੰਨਿਆ ਤਾਂ ਨਿਰੰਕਾਰ ਉਥੋਂ ਚਲੇ ਗਏ। ਏਸੇ ਤਰ੍ਹਾਂ ਜਦੋਂ ਰਾਜੇ ਨੂੰ ਉਥੇ ਬੈਠਿਆਂ ਤਿੰਨ ਸਾਲ ਲੰਘ ਗਏ ਤਾਂ ਨਿਰੰਕਾਰ ਬਹੁਤ ਕੰਬੇ ਤੇ ਸੋਚਣ ਲੱਗੇ ਕਿ ਮੇਰੇ ਪਾਸੋਂ ਰਾਜੇ ਦਾ ਇਹ ਕਸ਼ਟ ਸਹਾਰਿਆ ਨਹੀਂ ਜਾਂਦਾ (ਗੁਰੂ ਪਿਆਰਿਓ! ਇਸ ਤਰ੍ਹਾਂ ਦੀ ਪ੍ਰਭੂ-ਭਗਤੀ ਨਾਲ ਹੀ ਨਿਰੰਕਾਰ ਆਪਣੇ ਵੱਲ ਖਿੱਚੇ ਜਾ ਸਕਣਗੇ ਤੇ ਉਨ੍ਹਾਂ ਦਾ ਮਿਲਾਪ ਹੋ ਸਕੇਗਾ) ਜੋ ਇੰਨੀ ਦ੍ਰਿੜ੍ਹਤਾ ਨਾਲ ਬੈਠਾ ਹੈ। ਤਾਂ ਨਿਰੰਕਾਰ ਫੇਰ ਉਸ ਰਾਜੇ ਪਾਸ ਗਏ ਤੇ ਕਿਹਾ ਕਿ ਹੇ ਰਾਜਾ! ਹੁਣ ਤੂੰ ਉੱਠ, ਤੈਨੂੰ ਬੈਠਿਆਂ ਤਿੰਨ ਸਾਲ ਹੋ ਗਏ ਹਨ। ਤੇਰਾ ਗੁਰੂ ਕਦੇ ਨਹੀਂ ਆਵੇਗਾ। ਪਰ ਰਾਜੇ ਨੇ ਕਿਹਾ ਕਿ ਉਹ ਆਪਣੇ ਗੁਰੂ ਦੀ ਆਗਿਆ ਤੋਂ ਬਿਨਾਂ, ਭਾਵੇਂ ਉਸ ਨੂੰ ਕੋਈ ਵੀ ਆ ਕੇ ਆਖੇ, ਉਹ ਕਿਵੇਂ ਉੱਠ ਸਕਦਾ ਹੈ ? ਤਾਂ ਠਾਕੁਰ ਜੀ ਨੇ ਕਿਹਾ ਕਿ ਜਿਸ ਦੀ ਤੂੰ ਆਰਾਧਨਾ ਕਰ ਰਿਹਾ ਹੈਂ, ਮੈਂ ਉਹੀ ਨਿਰੰਕਾਰ ਅਕਾਲ ਪੁਰਖ ਹਾਂ। ਹੁਣ ਤੇਰੇ 'ਤੇ ਮੇਰੀ ਖ਼ੁਸ਼ੀ ਹੋਈ ਹੈ ਅਤੇ ਤੂੰ ਮੇਰਾ ਭਗਤ, ਪਰਮ ਪਦ ਨੂੰ ਪ੍ਰਾਪਤ ਹੋ ਗਿਆ ਹੈਂ। ਹੁਣ ਚੱਲ ਬੈਕੁੰਠ ਵਿਚ ਵਾਸਾ ਕਰ। ਰਾਜੇ ਨੇ ਕਿਹਾ ਕਿ ਬਲਿਹਾਰ! ਬਲਿਹਾਰ! ਆਪ ਨਿਰੰਕਾਰ ਠਾਕੁਰ ਨੇ ਹੀ ਉਸ ਨੂੰ ਦਰਸ਼ਨ ਦਿੱਤੇ ਹਨ, ਪਰ ਹੇ ਮਹਾਰਾਜ! ਜੋ ਆਪ ਦੇ ਦਰਸ਼ਨ ਮੈਨੂੰ ਨਸੀਬ ਹੋਏ ਹਨ, ਉਹ ਕੇਵਲ ਮੇਰੇ ਗੁਰਦੇਵ ਦੀ ਕਿਰਪਾ ਕਾਰਨ ਹੀ ਹੋਏ ਹਨ। ਆਪ ਸਾਖਸ਼ਾਤ ਦਰਸ਼ਨ ਦੇ ਰਹੇ ਹੋ, ਇਸ ਲਈ ਅਜਿਹੇ ਗੁਰੂ ਦੇ ਹੁਕਮ ਨੂੰ ਮੈਂ ਕਿਸ ਤਰ੍ਹਾਂ ਟਾਲਾਂ ਤੇ ਕੀਕੁਰ ਉੱਠਾਂ ? ਠਾਕੁਰ ਜੀ ਨੇ ਕਿਹਾ ਕਿ ਰਾਜਾ! ਤੇਰਾ ਗੁਰੂ ਚੋਰ ਹੈ, ਤੂੰ ਉਸ ਦੇ ਨਾਲ ਨਰਕਗਾਮੀ ਹੋਵੇਂਗਾ। ਪਰ ਰਾਜੇ ਨੇ ਕਿਹਾ ਕਿ ਭਾਵੇਂ ਮੈਂ ਨਰਕਗਾਮੀ ਹੋਵਾਂ ਪਰ ਆਪਣੇ ਗੁਰੂ ਦੇ ਹੁਕਮ ਬਿਨਾਂ ਨਹੀਂ ਉੱਠਾਂਗਾ। ਰਾਜੇ ਦਾ ਇੰਨਾ ਪੱਕਾ ਨਿਸਚਾ ਵੇਖ ਕੇ ਨਿਰੰਕਾਰ

ਆਪ ਚੋਰ ਪਾਸ ਗਏ ਤੇ ਚੋਰ ਨੂੰ ਰਾਜੇ ਪਾਸ ਲਿਆਏ। ਰਾਜੇ ਨੇ ਆਪਣੇ ਗੁਰੂ ਨੂੰ ਵੇਖ ਕੇ ਉਸ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਫੇਰ ਨਿਰੰਕਾਰ ਦੇ ਚਰਨ ਪਰਸੇ। ਤਾਂ ਨਿਰੰਕਾਰ ਨੇ ਕਿਹਾ ਕਿ ਤੂੰ ਚੋਰ ਦੇ ਹੀ ਪੈਰ ਫੜ, ਮੇਰੇ ਚਰਨ ਛੱਡ ਦੇ। ਤਾਂ ਰਾਜੇ ਨੇ ਕਿਹਾ ਕਿ ਠਾਕੁਰ ਜੀ! ਮੇਰਾ ਗੁਰੂ ਕਿਸ ਤਰ੍ਹਾਂ ਚੋਰ ਹੈ, ਜਿਸ ਦੇ ਰਾਹੀਂ ਆਪ ਭਗਵਾਨ ਦੇ ਸਾਖਸ਼ਾਤ ਦਰਸ਼ਨ ਹੋਏ ਹਨ? ਉਹ ਤਾਂ ਮੇਰਾ ਯੋਗ ਗੁਰੂ ਹੈ। ਹਾਂ! ਆਪ ਨਿਰੰਕਾਰ ਜੀ ਨੂੰ ਭਾਵੇਂ ਮੈਂ ਅੱਜ ਤਕ ਯਾਦ ਕਰਦਾ ਰਿਹਾ ਹਾਂ, ਆਪ ਨੇ ਪਹਿਲਾਂ ਹੀ ਸਿੱਧੇ ਮੈਨੂੰ ਦਰਸ਼ਨ ਕਿਉਂ ਨਹੀਂ ਦਿੱਤੇ? ਅਰਥਾਤ ਭਾਵੇਂ ਮੇਰਾ ਗੁਰੂ ਚੋਰ ਹੀ ਹੈ, ਫੇਰ ਵੀ ਗੁਰੂ ਕਿਰਪਾ ਕਰਕੇ ਹੀ ਆਪਦੇ ਦਰਸ਼ਨ ਹੋਏ ਹਨ, ਇਸ ਲਈ ਮੇਰੇ ਗੁਰੂ ਦੀ ਪਦਵੀ ਉੱਚੀ ਹੈ। ਅਕਾਲ ਪੁਰਖ ਨੇ ਕਿਹਾ ਕਿ ਰਾਜਾ! ਤੂੰ ਧੰਨ ਹੈਂ ਤੇ ਧੰਨ ਤੇਰਾ ਨਿਸਚਾ। ਤੂੰ ਜੀਵਨ-ਮੁਕਤ ਹੋਇਆ ਹੈਂ ਤੇ ਤੇਰੇ ਪਿੱਛੇ ਚੋਰ ਦੀ ਵੀ ਮੁਕਤੀ ਹੋਈ। ਇਹ ਸਾਖੀ ਸਿੱਖਾਂ ਨੂੰ ਸੁਣਾ ਕੇ ਸਤਿਗੁਰਾਂ ਕਿਹਾ ਕਿ ਜਿਸ ਸਿੱਖ ਨੂੰ ਆਪਣੇ ਗੁਰੂ ਦੇ ਬਚਨਾਂ 'ਤੇ ਦ੍ਰਿੜ੍ਹਤਾ ਹੋਵੇਗੀ, ਪ੍ਰੀਤ, ਭਰੋਸਾ, ਨਿਸਚਾ ਹੋਵੇਗਾ, ਉਹ ਗੁਰੂ ਪਿਆਰੇ ਹੀ ਅਕਾਲ ਪੁਰਖ ਦੇ ਦਰਸ਼ਨ ਕਰ ਸਕਣਗੇ ਅਤੇ ਮੁਕਤੀ ਨੂੰ ਪ੍ਰਾਪਤ ਹੋਣਗੇ।



## (ੲ) ਵਾਹਿਗੁਰੂ ਅਕਾਲ ਪੁਰਖ ਦਿੱਸਦਾ ਕਿਉਂ ਨਹੀਂ?

ਵਾਹਿਗੁਰੂ ਦਿੱਸਦਾ ਕਿਉਂ ਨਹੀਂ? ਇਹ ਪ੍ਰਸ਼ਨ ਉੱਠਦਾ ਹੈ ਕਿ ਜਦੋਂ ਵਾਹਿਗੁਰੂ ਦਿੱਸਦਾ ਹੀ ਨਹੀਂ ਤਾਂ ਉਸ ਦਾ ਮਿਲਾਪ ਕਿਵੇਂ ਹੋ ਸਕੇਗਾ? ਇਸ ਬਾਰੇ ਜੇ ਅਸੀਂ ਵਾਹਿਗੁਰੂ ਅਕਾਲ ਪੁਰਖ ਦੇ ਨਿਰਗੁਣ ਸਰੂਪ ਸੰਬੰਧੀ ਬਰੀਕ ਵਿਚਾਰ ਨਾਲ ਸੋਚੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਕਰੋੜਾਂ ਅਜਿਹੇ ਪਦਾਰਥ ਹਨ, ਜੋ ਸਾਡੇ ਨੇਤਰਾਂ ਨਾਲ ਕਿਸੇ ਹਾਲਤ ਵਿਚ ਵੀ ਨਜ਼ਰ ਨਹੀਂ ਆਉਂਦੇ। ਦ੍ਰਿਸ਼ਟਾਂਤ ਲਈ ਵੇਖੋ, ਚੰਦਨ, ਗੁਲਾਬ, ਚੰਬੇਲੀ ਆਦਿ ਫੁੱਲਾਂ ਵਿਚ ਸੁਗੰਧੀ ਤੇ ਵਾਸ਼ਨਾ ਭਰੀ ਹੋਈ ਹੈ, ਪਰ ਉਹ ਸੁਗੰਧੀ ਤੇ ਵਾਸ਼ਨਾ ਵੇਖਣ ਵਿਚ ਨਹੀਂ ਆਉਂਦੀ। ਸਾਇੰਸਦਾਨਾਂ ਨੇ ਤਜਰਬਿਆਂ ਦੇ ਆਧਾਰ 'ਤੇ ਸਿੱਧ ਕੀਤਾ ਹੈ ਕਿ ਹਰ ਜਲ ਦੀ ਇਕ-ਇਕ ਬੂੰਦ ਵਿਚ ਸੈਂਕੜੇ ਤੇ ਹਜ਼ਾਰਾਂ, ਬਹੁਤ ਹੀ ਬਰੀਕ ਤੇ ਸੂਖਸ਼ਮ ਜੀਵ ਹੁੰਦੇ ਹਨ, ਜੋ ਸਾਡੀਆਂ ਇਨ੍ਹਾਂ ਅੱਖਾਂ ਨਾਲ ਨਹੀਂ ਦੇਖੇ ਜਾ ਸਕਦੇ, ਕੇਵਲ ਖ਼ੁਰਦਬੀਨ (ਮਾਈਕਰੋਸਕੋਪ) ਨਾਲ ਹੀ ਦਿਖਾਈ ਦਿੰਦੇ ਹਨ। ਐਟਮ ਬੰਬਾਂ ਵਿਚ ਏਨੇ ਬਰੀਕ ਤੇ ਸੂਖਸ਼ਮ ਪ੍ਰਮਾਣੂ ਹੁੰਦੇ ਹਨ, ਜੋ ਅੱਖਾਂ ਨਾਲ ਕੀ, ਵੱਡੀਆਂ ਵੱਡੀਆਂ ਖ਼ੁਰਦਬੀਨਾਂ ਨਾਲ ਵੀ ਨਹੀਂ ਵੇਖੇ ਜਾ ਸਕਦੇ। ਰੇਡੀਓ ਰਾਹੀਂ ਜੋ ਅਸੀਂ ਹਜ਼ਾਰਾਂ ਮੀਲਾਂ ਤੋਂ ਆਵਾਜ਼ ਸੁਣਦੇ ਹਾਂ, ਇਸ ਦਾ ਆਧਾਰ

ਤੇ ਜ਼ਿੰਦਗੀ 'ਈਥਰ' ਹੈ। ਇਹ ਈਥਰ ਸਾਰੀ ਧਰਤੀ, ਆਕਾਸ਼ ਤੇ ਹੋਰ ਤਾਰਿਆਂ ਸਿਤਾਰਿਆਂ ਤੇ ਕਰੋੜਾਂ ਅਰਬਾਂ ਮੀਲਾਂ ਵਿਚ ਫੈਲਿਆ ਹੋਇਆ ਹੈ ਤੇ ਇਸ ਰਾਹੀਂ ਬਿਜਲੀ ਦੀਆਂ ਮਹਾਨ ਸੂਖਸ਼ਮ ਲਹਿਰਾਂ (ਵੇਵਜ਼) ਇਕ ਸਕਿੰਟ ਵਿਚ ੧,੮੬,੦੦੦ ਮੀਲ ਸਫ਼ਰ ਕਰ ਕੇ ਸਾਡੇ ਤਾਈਂ ਪੁੱਜਦੀਆਂ ਹਨ। ਇਹ ਈਥਰ ਏਨਾ ਮਹਾਨ ਬਰੀਕ ਤੇ ਸੂਖਸ਼ਮ ਹੈ ਕਿ ਉਸ ਨੂੰ ਕਿਸੇ ਭਾਰੀ ਖ਼ੁਰਦਬੀਨ ਨਾਲ ਵੀ ਨਹੀਂ ਵੇਖਿਆ ਜਾ ਸਕਦਾ। ਵਿਗਿਆਨੀ ਲੋਕ ਇਸ ਈਥਰ ਦੀ ਹੋਂਦ ਹਸਤੀ ਦੀ ਮੌਜੂਦਗੀ ਨੂੰ ਤਾਂ ਮੰਨਦੇ ਹਨ ਪਰ ਅਜੇ ਤਕ ਇਹ ਈਥਰ ਵੇਖਿਆ ਨਹੀਂ ਜਾ ਸਕਿਆ। ਹੁਣ ਅਸੀਂ ਆਪਣੇ ਸਰੀਰ ਅੰਦਰ ਝਾਤ ਮਾਰੀਏ। ਸਾਨੂੰ ਭੁੱਖ ਤ੍ਰੇਹ ਆਦਿ ਲੱਗਦੀ ਹੈ। ਪੇਟ ਅੰਦਰ ਜਾਂ ਸਰੀਰ ਅੰਦਰ ਕਦੇ ਕਦੇ ਦਰਦ ਵੀ ਹੁੰਦਾ ਹੈ, ਪਰ ਕੋਈ ਡਾਕਟਰ ਇਸ ਭੁੱਖ ਪਿਆਸ ਜਾਂ ਦਰਦ ਨੂੰ ਕਿਸੇ ਵਿਗਿਆਨਕ ਜੰਤਰ ਨਾਲ ਵੇਖਣ ਵਿਚ ਅਜੇ ਤਕ ਸਫਲ ਨਹੀਂ ਹੋਇਆ।

ਠੀਕ ਏਸੇ ਤਰ੍ਹਾਂ ਰੂਹਾਨੀ (ਸਪਿਰ ਚੂਅਲ ਰੇਲਮ) ਬ੍ਰਹਮ ਦੇਸ਼ ਦੀ ਅਸਚਰਜ ਕਥਾ ਹੈ, ਜਿਸ ਦਾ ਵਰਣਨ ਕਰਨ ਲਈ ਮਨੁੱਖੀ ਬੋਲੀ ਅੰਦਰ ਕੋਈ ਸ਼ਬਦ ਨਹੀਂ ਹਨ। ਏਸੇ ਲਈ ਹੀ ਮਹਾਂਪੁਰਸ਼ਾਂ ਇਸ ਨੂੰ ਅਕੱਥ ਜਾਂ ਅਕੱਥਨੀਯ ਕਿਹਾ ਹੈ। ਉਸ ਦੇਸ਼ ਦਾ ਪਾਤਿਸ਼ਾਹ, ਅਕਾਲ ਪੁਰਖ ਵਾਹਿਗੁਰੂ ਹੈ, ਜਿਸ ਦਾ ਕੋਈ ਰੂਪ ਜਾਂ ਰੇਖ ਨਹੀਂ :



**ਸਲੋਕ ॥**
**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥**

*(ਗਉੜੀ ਸੁਖਮਨੀ ਮ: ੫, ਅੰਗ ੨੮੩)*

ਜਿਵੇਂ ਪੰਜ ਤੱਤਾਂ ਦੇ ਸਰੀਰ ਦੀ ਖ਼ੁਰਾਕ, ਹਵਾ, ਪਾਣੀ, ਭੋਜਨ, ਜੋ ਧਰਤੀ 'ਤੇ ਮਿਲਦੇ ਹਨ; ਰੌਸ਼ਨੀ, ਗਰਮੀ ਤੇ ਤ੍ਰਿਹ ਸੂਰਜ ਪਾਸੋਂ ਮਿਲਦੀਆਂ ਹਨ। ਇਸ ਤਰ੍ਹਾਂ ਮਨੁੱਖ ਵਿਚ ਆਤਮਾ ਦਾ ਆਧਾਰ ਨਿਰਗੁਣ ਸਰੂਪ ਪਰਮਾਤਮਾ ਵਾਹਿਗੁਰੂ ਹੈ, ਜਿਸ ਪਾਸੋਂ ਸੱਚ, ਪਿਆਰ, ਪਵਿੱਤਰਤਾ, ਸੰਤੋਖ, ਦਇਆ, ਨਿਮਰਤਾ, ਮਿਠਾਸ, ਧੀਰਜ ਆਦਿ ਸੁਤੇ-ਸਿੱਧ ਉਪਜਦੇ ਹਨ, ਭਾਵੇਂ ਉਹ ਨਿਰਗੁਣ ਸਰੂਪ ਅਕਾਲ ਪੁਰਖ ਸਭ ਸੰਸਾਰ ਵਿਚ ਵਿਆਪ ਰਿਹਾ ਹੈ, ਉਸ ਨੂੰ ਵੇਖਣ ਲਈ ਸਾਨੂੰ ਗੁਰੂ ਸਾਹਿਬਾਨ ਨੇ ਕੇਵਲ ਗੁਰਬਾਣੀ ਦਾ ਆਧਾਰ ਦਿੱਤਾ ਹੈ ਅਤੇ ਗੁਰਬਾਣੀ ਦੇ ਹੁਕਮਾਂ ਅਨੁਸਾਰ, ਘਾਲ ਕਮਾਈ ਕਰ ਕੇ ਉਸ ਅਕਾਲ ਪੁਰਖ ਦੇ ਦਰਸ਼ਨ ਦੀਦਾਰੇ ਕੀਤੇ ਜਾ ਸਕਦੇ ਹਨ। ਉਹ ਅਕਾਲ ਪੁਰਖ ਹਰ ਜੀਵ-ਜੰਤੂ ਤੇ ਕੁਦਰਤ ਕਾਇਨਾਤ ਵਿਚ ਵੱਸ ਰਿਹਾ ਹੈ। ਪਰ ਕੇਵਲ ਗੁਰੂ ਪਿਆਰਿਆਂ, ਜੋ ਗੁਰੂ ਵਾਲੇ ਹੋ ਗਏ ਹਨ, ਤਨ ਮਨ ਧਨ ਸਭ ਗੁਰੂ ਨੂੰ ਸੌਂਪ ਦਿੱਤਾ ਹੈ, ਉਸ ਦੇ ਹੁਕਮਾਂ ਵਿਚ ਚੱਲਦੇ ਹਨ, ਵਿਚਾਰਾਂ ਕਰਦੇ ਹਨ ਅਤੇ

ਮਹਾਂਪੁਰਖਾਂ ਦੀ ਸੰਗਤ ਕਰਦੇ ਹਨ। ਇਸ ਤਰ੍ਹਾਂ ਜਦੋਂ ਮਹਾਂਪੁਰਸ਼ਾਂ ਦੀ ਪ੍ਰੇਮ ਭਰੀ ਕਿਰਪਾ ਦ੍ਰਿਸ਼ਟੀ ਨਾਲ ਗੁਰਬਾਣੀ ਦੀਆਂ ਮਖ਼ਮਲੀ ਤੈਹਾਂ ਅਜਿਹੇ ਗੁਰੂ ਪਿਆਰਿਆਂ ਦੇ ਹਿਰਦਿਆਂ ਵਿਚ ਖੁੱਲ੍ਹਦੀਆਂ ਹਨ ਤਾਂ ਅਕਾਲ ਪੁਰਖ ਜੋ ਇਸ ਸਰੀਰ ਵਿਚ ਛਿਪੇ ਮਾਨਸਰੋਵਰ ਵਿਚ ਵੱਸ ਰਿਹਾ ਹੈ, ਉਨ੍ਹਾਂ ਨੂੰ ਉਸ ਟਿਕਾਣੇ ਦਾ ਪਤਾ ਲੱਗਦਾ ਹੈ। ਮਨੁੱਖੀ ਸਰੀਰ ਵਾਹਿਗੁਰੂ ਅਕਾਲ ਪੁਰਖ ਦਾ ਮੰਦਰ ਹੈ। ਇਸ ਦੇ ਅੰਦਰ ਮਹਾਨ ਸੂਖਸ਼ਮ ਤੇ ਨਿਰਮਲ ਅੰਮ੍ਰਿਤ ਕੁੰਡ ਹੈ, ਜਿਸ ਉੱਤੇ ਸਰਬ ਗਿਆਤਾ, ਸਰਬ ਕਰਤਾ, ਸਰਬ ਹਰਤਾ ਨਿਰੰਕਾਰ ਵਾਹਿਗੁਰੂ ਦਾ ਨਿਵਾਸ ਹੈ:

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥** *(ਮਾਰੂ ਮ: ੫, ਅੰਗ ੧੦੮੩)*

ਅਰਥਾਤ, ਜੋ ਜੀਵ-ਜੰਤੂ ਵਸਤੂ ਸਾਨੂੰ ਦਿੱਸ ਰਹੀ ਹੈ, ਸਭ ਨਾਸ਼ਵਾਨ ਹੈ। ਫੇਰ ਵੀ ਇਹ ਜੀਵ ਸੰਸਾਰ ਦੀਆਂ ਸੁੰਦਰ ਸੂਰਤਾਂ ਪਦਾਰਥਾਂ ਵੱਲ ਖਿੱਚਿਆ ਜਾਂਦਾ ਹੈ ਅਤੇ ਜਿਥੇ ਸੁੰਦਰਤਾ ਵੱਸਦੀ ਹੈ, ਉਸ ਨੂੰ ਕਾਬੂ ਕਰਨ ਤੇ ਭੋਗਣ ਦਾ ਯਤਨ ਕਰਦਾ ਹੈ। ਅਜਿਹਾ ਕਰਨ ਨਾਲ ਦ੍ਰਿਸ਼ਟਮਾਨ ਜੋ ਨਾਸ਼ਵਾਨ ਹੈ, ਬਿਨਸਦਾ ਹੈ, ਉਸ ਵਿਚ ਜੀਵ ਬਹੁਤ ਫਸਦਾ ਹੈ। ਇਹ ਦ੍ਰਿਸ਼ਟਮਾਨ ਬਿਨਸਦਾ ਤੇ ਵਿਛੜਦਾ ਹੈ, ਬਦਲਦਾ ਹੈ। ਤਦੇ ਦ੍ਰਿਸ਼ਟਮਾਨ ਦੇ ਪ੍ਰੇਮੀ ਨੂੰ ਸੁਖ ਦੀ ਥਾਂ ਦੁਖ ਹੁੰਦਾ ਹੈ। ਕੇਵਲ ਅਕਾਲ ਪੁਰਖ ਜੋ ਅਬਿਨਾਸੀ ਹੈ, ਦ੍ਰਿਸ਼ਟਮਾਨ ਨਹੀਂ ਹੈ, ਉਹ ਭਾਵੇਂ ਸਾਨੂੰ ਵੇਖਦਾ ਹੈ, ਪਰ ਅਸੀਂ ਉਸ ਨੂੰ ਨਹੀਂ ਵੇਖ ਸਕਦੇ। ਉਹ ਅਕਾਲ ਪੁਰਖ ਸਾਡੇ ਅੰਦਰ ਵੀ ਹੈ ਤੇ ਬਾਹਰ ਵੀ ਹੈ। ਜੇ ਜੀਵ ਨੂੰ ਇਸ ਗੱਲ ਦੀ ਸਮਝ ਆ ਜਾਵੇ ਕਿ ਹਰ ਪ੍ਰਕਾਰ ਦੀ ਸੁੰਦਰਤਾ, ਦ੍ਰਿਸ਼ਟਮਾਨ ਸੂਰਤਾਂ ਵਿਚ ਕਲਿਆਣਕਾਰੀ ਪਰਮਾਤਮਾ ਹੀ ਵੱਸ ਰਿਹਾ ਹੈ, ਜੋ ਮੁਕਤੀ ਦਾਤਾ ਹੈ, ਰਸ ਦਾਤਾ ਹੈ, ਸੋਚ ਦੇ ਮੰਡਲ ਵਿੱਚੋਂ ਖ਼ਲਾਸੀ ਕਰਵਾ ਕੇ ਰਸ ਦੇ ਮੰਡਲ ਵਿਚ ਲੈ ਜਾਣ ਵਾਲੀ ਤਾਕਤ ਹੈ ਤਾਂ ਜੀਵ ਲਈ ਕਲਿਆਣ ਪਦ ਪਾਉਣਾ ਬਹੁਤ ਸੌਖਾ ਹੈ। ਪਰ ਇਹ ਸੂਝ ਬੂਝ ਅਕਾਲ ਪੁਰਖ ਕੇਵਲ ਆਪਣੇ ਪਿਆਰਿਆਂ, ਨਾਮ-ਰਸੀਆਂ ਨੂੰ ਹੀ ਦਿੰਦਾ ਹੈ ਤੇ ਕੇਵਲ ਅਜਿਹੇ ਗੁਰਸਿੱਖ ਪਿਆਰੇ ਹੀ ਇਸ ਸੁੰਦਰਤਾ ਵਿਚ ਅਕਾਲ ਪੁਰਖ ਨੂੰ ਤੱਕ ਕੇ ਇਸ ਦਾ ਲਾਭ ਉਠਾਉਂਦੇ ਹਨ। ਦੂਜੇ ਲੋਕ ਤਾਂ ਸੁੰਦਰਤਾ ਦੇਖਦੇ ਹੀ ਉਸ ਦੇ ਮਗਰ ਉੱਠ ਤੁਰਦੇ ਹਨ। ਜੇ ਸੁੰਦਰਤਾ ਪ੍ਰਾਪਤ ਹੋ ਗਈ ਤਾਂ ਮਨ ਖਿੰਡ ਗਿਆ, ਵਿਸ਼ੇ-ਵਿਕਾਰਾਂ ਭੋਗਾਂ ਵਿਚ ਫਸ ਗਿਆ, ਇਨ੍ਹਾਂ ਭੋਗਾਂ ਨਾਲ ਮਨ ਮੈਲਾ ਹੋ ਗਿਆ ਤੇ ਜੀਵ ਦੇ ਮਨ ਨੂੰ ਮੈਲਾ ਕਰ ਕੇ ਸੁੰਦਰਤਾ ਖਿਸਕ ਗਈ, ਦਾਗ਼ ਲਾ ਗਈ:

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥**
**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥**
*(ਸੋਰਠਿ ਮ: ੫, ਅੰਗ ੬੧੬)*

ਮੈਲਾ ਤੇ ਬਲਹੀਣ ਖਿੰਡਿਆ ਹੋਇਆ ਮਨ ਦੁਖੀ ਹੋ ਗਿਆ। ਜਿਸ ਸੁੰਦਰਤਾ ਦੇ ਝਲਕਾਰੇ ਨੇ ਮਨ ਨੂੰ ਇਕਾਗਰ ਤੇ ਨਿਰਮਲ ਕਰਨਾ ਸੀ, ਜਿਸ ਸੁੰਦਰਤਾ ਨੇ ਅੰਤਰਮੁਖ ਹੋ ਕੇ ਆਪੇ ਨੂੰ ਆਪੇ ਵਿਚ ਅਦ੍ਰਿਸ਼ਟਮਾਨ ਨੂੰ ਵੇਖਣ ਲਈ ਟਿਕਾਉਣਾ ਸੀ, ਪਰਮ ਅਨੰਦ ਮੰਡਲ ਵਿਚ ਪਹੁੰਚਾਉਣਾ ਸੀ, ਉਸ ਸੁੰਦਰਤਾ ਦਾ ਝਲਕਾ ਉਲਟੇ ਪਾਸੇ ਦ੍ਰਿਸ਼ਟਮਾਨ ਵੱਲ ਲੈ ਗਿਆ ਤੇ ਭਵਸਾਗਰ ਤਰਨ ਦੀ ਥਾਂ ਡੁੱਬਣ ਵੱਲ ਚਲੇ ਗਏ। ਇਹ ਸੁਭਾਅ ਕਿਵੇਂ ਬਦਲੇ ? ਇਸ ਸੁਭਾਅ ਦੇ ਬਦਲਣ ਲਈ ਕੇਵਲ ਸਤਿਸੰਗ ਹੀ ਹੈ। ਸਤਿਸੰਗ ਵੈਰਾਗ ਤੇ ਅਕਾਲ ਪੁਰਖ ਦੀ ਹਜ਼ੂਰੀ ਵਿਚ ਰਹਿਣ ਦਾ ਸਬਕ ਸਿਖਾਉਂਦਾ ਹੈ। ਉਥੋਂ ਰਸ, ਅਨੰਦ ਲੈਣ ਦੀ ਜਾਚ ਆਉਂਦੀ ਹੈ ਅਤੇ ਦ੍ਰਿਸ਼ਟਮਾਨ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਮਨ ਦੇ ਟਿਕਾਓ ਦੀ ਜਾਚ ਦੱਸ ਦਿੰਦਾ ਹੈ:

**ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ॥**
**ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥੧॥ਰਹਾਉ॥**
**ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ॥**
**ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ॥੧॥**
**ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ॥**
**ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ॥੨॥੨॥**

*(ਦੇਵਗੰਧਾਰੀ ਮ: ੪, ਅੰਗ ੫੨੭)*



ਅਰਥਾਤ, ਅਤਿ ਸੁੰਦਰ ਪਿਆਰੇ ਪ੍ਰੀਤਮ ਨੂੰ ਮਿਲਣ ਲਈ, ਪਿਆਰੇ ਪ੍ਰੀਤਮ ਦੇ ਬਚਨ ਮੰਨ ਕੇ ਉਸ ਅਨੁਸਾਰ ਚੱਲ ਕੇ ਹੀ ਉਸ ਨੂੰ ਮਿਲਿਆ ਜਾ ਸਕੇਗਾ ਤੇ ਇਹੋ ਹੀ ਉਸ ਦੇ ਮਿਲਣ ਦਾ ਤਰੀਕਾ ਹੈ। ਜੇ ਅਸੀਂ ਉਸ ਦੇ ਹੁਕਮ ਮੰਨ ਲਵਾਂਗੇ ਤਾਂ ਭਾਵੇਂ ਮਾੜੇ ਹਾਂ, ਚੰਗੇ ਹਾਂ, ਲਟਾਂ ਖੁੱਲ੍ਹੀਆਂ ਗਲ ਵਿਚ ਪਈਆਂ ਹੋਣ, ਭਾਵੇਂ ਕੱਦ ਵੀ ਛੋਟਾ ਹੋਵੇ, ਬਦਸੂਰਤ ਵੀ ਹੋਈਏ, ਤਾਂ ਵੀ ਉਹ ਅਕਾਲ ਪੁਰਖ ਆਪਣੇ ਪਿਆਰਿਆਂ ਨੂੰ ਪਿਆਰ ਕਰਨ ਵਾਲਾ, ਭੈੜਿਆਂ ਮਾੜਿਆਂ ਨੂੰ ਵੀ ਆਪਣੇ ਗਲ ਲਾ ਲੈਂਦਾ ਹੈ। ਸਾਡਾ ਪਤੀ ਪਰਮੇਸ਼ਰ ਇੱਕੋ ਹੀ ਹੈ, ਅਸੀਂ ਸਾਰੇ ਜੀਵ ਉਸ ਦੀਆਂ ਸਖੀਆਂ ਹਾਂ, ਪਤਾ ਨਹੀਂ ਉਸ ਨੂੰ ਕਿਹੜੀ ਸਖੀ ਭਾਉਂਦੀ ਹੈ:

**ਏਕ ਭਾਇ ਦੇਖਉ ਸਭ ਨਾਰੀ॥**
**ਕਿਆ ਜਾਨਉ ਸਹ ਕਉਨ ਪਿਆਰੀ॥** *(ਗਉੜੀ ਕਬੀਰ ਜੀ, ਅੰਗ ੩੨੭)*

ਸਭ ਨੂੰ ਆਪਣੇ ਨਾਲੋਂ ਚੰਗਾ ਸਮਝੋ। ਕੀ ਪਤਾ ਵਾਹਿਗੁਰੂ ਨਾਲ ਪਿਆਰ ਕਰਨ ਦੇ ਗੁਣ ਕਿਸ ਵਿਚ ਹਨ, ਜਿਨ੍ਹਾਂ ਕਰਕੇ ਵਾਹਿਗੁਰੂ ਉਸ ਨਾਲ ਪਿਆਰ ਕਰਦਾ ਹੋਵੇ ? ਅਸੀਂ ਵੀ ਯਤਨ ਕਰੀਏ, ਤਾਂ ਜੋ ਸਾਡੇ ਵਿਚ ਵੀ ਅਜਿਹੇ ਗੁਣ ਆ ਜਾਣ, ਜਿਸ ਨਾਲ ਪਿਆਰੇ ਵਾਹਿਗੁਰੂ ਦੀ ਅਸੀਂ ਨਜ਼ਰ ਖਿੱਚ ਸਕੀਏ। ਇਹੋ ਤਰੀਕਾ ਉਸ ਦੇ ਵੇਖਣ ਤੇ ਉਸ ਦੇ ਮਿਲਣ ਦਾ ਹੈ।

ਦ੍ਰਿਸ਼ਟਮਾਨ ਸੁੰਦਰਤਾ ਤਾਂ ਅਕਾਲ ਪੁਰਖ ਦੀਆਂ ਦਾਅਵਤਾਂ ਹਨ, ਉਸ ਦੇ ਪ੍ਰੇਮ-ਬੁਲਾਵੇ ਹਨ। ਆਪਣੀ ਗੋਦ ਵਿਚ ਲੈ ਕੇ ਲਾਡ ਲਡਾਉਣ ਦੇ ਸੱਦੇ ਹਨ। ਤਾਂ ਤੇ ਦ੍ਰਿਸ਼ਟਮਾਨ ਸੁੰਦਰਤਾ ਦੇ ਝਲਕਾਰੇ ਵੱਜਦੇ ਸਾਰ ਹੀ ਆਪਣੇ ਅੰਦਰ ਸਭ ਨੂੰ ਅਕਾਲ ਪੁਰਖ ਦਾ ਸਰੂਪ ਵੇਖ ਕੇ ਉਸ ਨੂੰ ਆਪਣੇ ਅੰਦਰ ਅਨੁਭਵ ਕਰਦਿਆਂ, ਉਸ ਦੀ ਯਾਦ ਵਿਚ ਜੁੜ ਜਾਈਏ। ਇਹੋ ਸਮਾਧੀ ਹੈ, ਇਹੋ ਯਤਨ ਹੈ ਵਾਹਿਗੁਰੂ ਨੂੰ ਮਿਲਣ ਦਾ। ਯਤਨ ਕਰਨਾ ਪਵੇਗਾ ਤਾਂ ਹੀ ਮਿਲਾਪ ਹੋ ਸਕੇਗਾ। ਜਿਵੇਂ ਸਾਰੀ ਧਰਤੀ ਵਿਚ ਪਾਣੀ ਵਿਆਪ ਰਿਹਾ ਹੈ, ਪਰ ਧਰਤੀ 'ਤੇ ਬੈਠਾ ਹਰ ਕੋਈ ਜੀਵ ਧਰਤੀ ਅੰਦਰੋਂ ਪਾਣੀ ਹਾਸਲ ਨਹੀਂ ਕਰ ਸਕਦਾ। ਇਸ ਪਾਣੀ ਨੂੰ ਪ੍ਰਾਪਤ ਕਰਨ ਲਈ ਖੂਹ, ਨਲਕੇ, ਵਾਟਰ-ਪੰਪ ਲਗਾਉਣ ਦੇ ਸਾਧਨ ਕਰਨੇ ਪੈਣਗੇ ਤਾਂ ਹੀ ਧਰਤੀ ਵਿੱਚੋਂ ਪਾਣੀ ਕੱਢਿਆ ਜਾ ਸਕਦਾ ਹੈ। ਏਸੇ ਤਰ੍ਹਾਂ ਅਕਾਲ ਪੁਰਖ ਦੀ ਅੰਸ਼ ਸਭ ਜੀਵਾਂ ਵਿਚ ਹੁੰਦਿਆਂ ਵੀ ਜੀਵ ਦੁਖੀ ਹਨ, ਕਿਉਂਕਿ ਉਹ ਸਾਡੇ ਚੇਤੇ ਵਿਚ ਨਹੀਂ। ਜੇ ਸਾਡੇ ਚੇਤੇ ਵਿਚ ਆ ਜਾਵੇ ਤਾਂ ਜਿਵੇਂ ਧਰਤੀ ਵਿੱਚੋਂ ਖੂਹ ਆਦਿ ਪੁੱਟ ਕੇ ਪਾਣੀ ਕੱਢਣ ਦਾ ਉਪਰਾਲਾ ਕੀਤਾ ਜਾਂਦਾ ਹੈ, ਤਿਵੇਂ ਹੀ ਵਾਹਿਗੁਰੂ-ਪ੍ਰਾਪਤੀ ਦੀ ਸੁਰਤਿ ਬੱਝ ਜਾਵੇਗੀ ਤੇ ਜੀਵ ਜੋ ਵਾਹਿਗੁਰੂ ਦੀ ਪ੍ਰਾਪਤੀ ਲਈ ਬਾਹਰ ਦੇ ਪਾਸੇ ਰੁਖ਼ ਬਣਾਈ ਰੱਖਦਾ ਹੈ, ਉਸ ਨੂੰ ਆਪਣੇ ਅੰਦਰ ਲੱਭਣ ਦਾ ਯਤਨ ਕਰਨ ਲੱਗ ਪਵੇਗਾ ਤੇ ਫੇਰ ਇਸ ਤਰ੍ਹਾਂ ਦੇ ਯਤਨ ਕਰਨ ਨਾਲ:

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ॥**
**ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ॥**
**ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ॥**
**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ॥**
**ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ॥**

*(ਸਵਈਏ ਮਹਲੇ ਚਉਥੇ ਕੇ, ਅੰਗ ੧੩੯੯)*

ਅਰਥਾਤ, ਸਤਿਗੁਰਾਂ ਦਾ ਸ਼ਬਦ, ਪ੍ਰੇਮ ਭਰੇ ਹਿਰਦੇ ਨਾਲ ਸ੍ਰਵਣ ਕਰ ਕੇ ਜੀਵ ਕੱਚ ਤੋਂ ਸੋਨਾ ਰੂਪ ਧਾਰ ਲੈਂਦਾ ਹੈ। ਜ਼ਹਿਰ ਤੋਂ ਅੰਮ੍ਰਿਤ ਬਣ ਜਾਂਦਾ ਹੈ, ਜਦੋਂ ਸਤਿਗੁਰਾਂ ਦਾ ਬਖ਼ਸ਼ਿਆ ਨਾਮ-ਸਿਮਰਨ ਕਰਨ ਲੱਗ ਪੈਂਦਾ ਹੈ। ਜਦ ਸਤਿਗੁਰ ਕਿਰਪਾ ਦ੍ਰਿਸਟੀ ਕਰਨ ਤਾਂ ਲੋਹੇ ਦੀ ਕਾਇਆਂ ਪਲਟ ਕੇ ਉਸ ਨੂੰ ਸੁੱਚਾ ਲਾਲ ਬਣਾ ਦਿੰਦੇ ਹਨ ਤੇ ਪੱਥਰ ਤੁਲ ਹੀਰੇ, ਮਾਣਕ ਬਣ ਜਾਂਦੇ ਹਨ। ਕਦੋਂ ? ਜਦੋਂ ਗੁਰਮੁਖ ਪਿਆਰੇ ਸਤਿਗੁਰਾਂ ਦੇ ਬਖ਼ਸ਼ੇ ਬ੍ਰਹਮ ਗਿਆਨ ਨੂੰ ਅੰਤਰ-ਆਤਮੇ ਵਸਾ ਲੈਂਦੇ ਹਨ। ਅਜਿਹੇ ਜੀਵ ਲੱਕੜ ਤੋਂ ਚੰਦਨ ਬਣ ਜਾਂਦੇ ਹਨ ਤੇ ਉਨ੍ਹਾਂ ਦੇ ਦੁਖ, ਕਲੇਸ਼, ਗ਼ਰੀਬੀ, ਕੰਗਾਲੀ ਆਦਿ ਦੇ ਕਸ਼ਟ ਸਤਿਗੁਰਾਂ ਦੀ ਮਿਹਰ ਨਾਲ

ਦੂਰ ਹੋ ਜਾਂਦੇ ਹਨ। ਜਿਸ ਜਿਸ ਜੀਵ ਨੇ ਸਤਿਗੁਰਾਂ ਦੇ ਚਰਨ ਪਰਸੇ (ਛੋਹੇ), ਉਹ ਪਸ਼ੂ, ਪ੍ਰੇਤ ਵੀ ਦੇਵਤਾ ਅਤੇ ਉੱਤਮ ਪੁਰਖ ਬਣ ਗਏ :

**ਭਗਤੁ ਵਡਾ ਰਾਜਾ ਜਨਕੁ ਹੈ, ਗੁਰਮੁਖਿ ਮਾਇਆ ਵਿਚਿ ਉਦਾਸੀ॥**
**ਦੇਵ ਲੋਕ ਨੋ ਚਲਿਆ ਗਣ ਗੰਧਰਬ ਸਭਾ ਸੁਖਵਾਸੀ॥**
**ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਣਿ ਜੀਅ ਨਰਕ ਨਿਵਾਸੀ॥**
**ਧਰਮਰਾਇ ਨੋ ਆਖਿਓਨੁ ਸਭਨਾਂ ਦੀ ਕਰਿ ਬੰਦ ਖਲਾਸੀ॥**
**ਕਰੇ ਬੇਨਤੀ ਧਰਮਰਾਇ ਹਉ ਸੇਵਕ ਠਾਕੁਰ ਅਬਿਨਾਸੀ॥**
**ਗਹਿਣੇ ਧਰਿਅਨੁ ਏਕ ਨਾਉ ਪਾਪਾ ਨਾਲਿ ਕਰੇ ਨਿਰਜਾਸੀ॥**
**ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ॥**
**ਨਰਕਹੁੰ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ॥**
**ਮੁਕਤਿ ਜੁਗਤਿ ਨਾਵੈ ਕੀ ਦਾਸੀ॥**

*(ਭਾਈ ਗੁਰਦਾਸ ਜੀ, ਵਾਰ ੧੦ ਪਉੜੀ ੫)*

ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਅਜਿਹੇ ਮਹਾਂਪੁਰਸ਼ ਇਸ ਭਵਜਲ ਸਾਗਰ ਨੂੰ ਪਾਰ ਕਰ ਗਏ। ਉਨ੍ਹਾਂ ਨੇ ਆਪਣੇ ਜੀਵਨ ਵਿਚ ਹੀ ਅਕਾਲ ਪੁਰਖ ਦੇ ਦਰਸ਼ਨ ਦੀਦਾਰੇ ਕਰ ਲਏ ਤੇ ਉਹ ਬਖ਼ਸ਼ੀਆਂ ਰੂਹਾਂ ਜੀਵਨ ਮੁਕਤਿ ਹੋ ਗਈਆਂ।



## (ਸ) ਮਹਾਂਪੁਰਖਾਂ ਦੇ ਪ੍ਰਭੂ-ਮਿਲਾਪ ਬਾਰੇ ਬਚਨ

[ਮਹਾਨ ਗੁਪਤ ਵਾਹਿਗੁਰੂ ਦੇਸ਼ ਦੀ ਬਚਿੱਤਰ ਕਥਾ—*ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਦੀ ਜੀਵਨੀ*, ਲਿਖਤ ਗਿ: ਸਤਿਨਾਮ ਸਿੰਘ ਐਡੀਟਰ, *ਗੁਰਬਾਣੀ ਸਾਇੰਸ*, ਅੰਮ੍ਰਿਤਸਰ ਵਿੱਚੋਂ]

ਸੰਤ ਬਾਬਾ ਕਰਮ ਸਿੰਘ ਜੀ ਇਕ ਦਿਨ ਦਰਿਆ ਕਿਨਾਰੇ ਸਮਾਧੀ ਵਿਚ ਲੀਨ ਸਨ। ਪ੍ਰੇਮੀ ਪਿਆਰੇ ਚੁੱਪ-ਚਾਪ ਸੰਤਾਂ ਦੇ ਆਲੇ-ਦੁਆਲੇ ਬੈਠ ਗਏ। ਕੁਝ ਚਿਰ ਪਿੱਛੋਂ ਸੰਤ ਬਾਬਾ ਜੀ ਦੇ ਮਸਤਾਨੇ ਅੰਮ੍ਰਿਤ ਰਸ ਨਾਮ ਨਾਲ ਭਰੇ ਨੈਣ ਖੁੱਲ੍ਹੇ ਤੇ ਉਨ੍ਹਾਂ ਦੇ ਮੁਖਾਰਬਿੰਦ ਤੋਂ ਇਹ ਸ਼ਬਦ ਨਿਕਲਿਆ :

**ਅਗਮ ਅਗਾਧਿ ਸੁਨਹੁ ਜਨ ਕਥਾ॥**
**ਪਾਰਬ੍ਰਹਮ ਕੀ ਅਚਰਜ ਸਭਾ॥** *(ਸਾਰੰਗ ਮ: ੫, ਅੰਗ ੧੨੩੫)*

ਪੂਰਾ ਸ਼ਬਦ ਉਚਾਰਨ ਉਪਰੰਤ ਸੰਤ ਬਾਬਾ ਜੀ ਨੇ ਆਪਣੇ ਸਤਿਸੰਗੀਆਂ ਨੂੰ ਉਪਦੇਸ਼ ਦਿੱਤਾ ਕਿ ਗੁਰਮੁਖੋ ! ਉਹ ਮਹਾਨ ਤੇ ਗੁੱਝਾ ਅਸਥਾਨ ਮਹਾਨ ਅਚਰਜ ਤੇ ਜਗਮਗ ਜਗਮਗ ਕਰਦਾ ਅਦਭੁੱਤ ਟਿਕਾਣਾ ਹੈ ਕਿਥੇ, ਜਿਸ ਦਾ ਕਥਨ ਸਤਿਗੁਰਾਂ ਨੇ ਇਸ ਸ਼ਬਦ ਵਿਚ ਕੀਤਾ ਹੈ ? ਅਸੀਂ ਉਸ ਨੂੰ ਕਿਵੇਂ ਲੱਭੀਏ ? ਉਹ ਸੁੰਦਰ ਮਨਮੋਹਨ ਮਹਿਲ ਵਿਚ ਕਿਵੇਂ ਜਾ ਵੱਸੀਏ, ਜਿਸ ਦੀ ਢੂੰਡ ਵਿਚ

ਅਨੇਕਾਂ ਰਿਸ਼ੀਆਂ ਅਤੇ ਹੋਰ ਪ੍ਰੇਮੀ ਜਗਿਆਸੂਆਂ ਨੇ ਆਪਣੇ ਜੀਵਨ ਦੀਆਂ ਬਾਜ਼ੀਆਂ ਲਾ ਦਿੱਤੀਆਂ ? ਜਿਸ ਮਹਾਨ ਸਰੋਵਰ ਤੇ ਸ਼ਾਂਤ ਇਕਾਂਤ ਅਨੰਦ ਭਰੇ ਟਿਕਾਣੇ ਪੁੱਜਣ ਲਈ ਨਾਮ-ਰਸੀਆਂ ਦਾ ਹਿਰਦਾ ਪੰਖੇਰੂ ਹੰਸਾਂ ਵਾਂਗ ਉਡਾਰੀਆਂ ਮਾਰਨ ਵਾਸਤੇ ਤਾਂਘਦਾ ਹੈ ਤੇ ਤੜਫ਼ਦਾ ਹੈ, ਜਿਸ ਦੇ ਚਾਨਣ ਨਾਲ ਸਦੈਵੀ ਕਲਿਆਣ ਤੇ ਸਦੈਵੀ ਅਮਰ ਜੀਵਨ ਪ੍ਰਾਪਤ ਹੁੰਦਾ ਹੈ।

ਕਈ ਭੋਲੇ ਲੋਕ ਸਮਝਦੇ ਹਨ ਕਿ ਇਹ ਪਦਵੀ ਉੱਚੇ ਮਹਿਲ ਮਾੜੀਆਂ, ਕੋਠੀਆਂ ਅਤੇ ਵਿੱਦਿਆ ਦੀਆਂ ਵੱਡੀਆਂ ਵੱਡੀਆਂ ਡਿਗਰੀਆਂ ਪ੍ਰਾਪਤ ਕਰ ਲੈਣ 'ਤੇ ਮਿਲਦੀ ਹੈ ਤੇ ਇਸ ਤਰ੍ਹਾਂ ਉਹ ਇਨ੍ਹਾਂ ਨੂੰ ਪ੍ਰਾਪਤ ਕਰਨ ਲਈ ਸਿਰਤੋੜ ਦੌੜ ਭੱਜ ਕਰ ਕੇ, ਵਿੱਦਿਆ ਪ੍ਰਾਪਤੀ ਪਿੱਛੋਂ ਵੀ ਅਸ਼ਾਂਤ ਤੇ ਸੱਖਮ-ਸੱਖਣੇ, ਖ਼ਾਲੀ ਤੇ ਜਿਥੋਂ ਤੁਰੇ, ਉਥੇ ਹੀ ਕੋਹਲੂ ਦੇ ਬੈਲ ਵਾਂਗ ਖੜੇ ਦਿੱਸਦੇ ਹਨ। ਪਰ ਜੋ ਤੜਪਨ ਉਸ ਉੱਚੀ ਅਮੋਲ ਹੀਰਿਆਂ ਦੀ ਦਮਕ ਵਾਲੀ ਜੋਤਿ ਪ੍ਰਕਾਸ਼ ਦੇ ਦੇਖਣ ਦੀ ਹੁੰਦੀ ਹੈ, ਜਿਸ ਨੂੰ ਇਕ ਵਾਰ ਤੱਕਿਆਂ ਅੱਖਾਂ ਮਸਤਾਨੀਆਂ, ਹਿਰਦਾ ਮਸਤੀ ਅੰਦਰ ਮਖ਼ਮੂਰ ਹੋ ਜਾਂਦਾ ਹੈ, ਉਹ ਅਨੰਦਪੁਰੀ ਫਿਰ ਹੈ ਕਿਥੇ ? ਜਿਸ ਟਿਕਾਣੇ ਦੀਆਂ ਬੁਝਾਰਤਾਂ ਸਤਿਗੁਰਾਂ ਉਪਰੋਕਤ ਸ਼ਬਦ ਵਿਚ ਪਾਈਆਂ ਹਨ :

**ਸੂਖ ਮਹਲ ਜਾ ਕੇ ਊਚ ਦੁਆਰੇ ॥**
**ਤਾ ਮਹਿ ਵਾਸਹਿ ਭਗਤ ਪਿਆਰੇ ॥੧॥** *(ਸੂਹੀ ਮ: ੫, ਅੰਗ ੭੩੯)*



ਜਿਸ ਥਾਂ ਨੂੰ ਮਹਾਨ ਉੱਚਾ ਤੇ ਸੁਖ ਅਨੰਦ ਦਾ ਕੇਂਦਰ ਕਹਿ ਕੇ ਸਾਹਿਬਾਂ ਰਸ ਫੁਹਾਰਿਆਂ ਦਾ ਸੀਤਲ ਉਮਾਹੂ ਚਸ਼ਮਾ, ਸਰੂਪ ਵਰਣਨ ਕੀਤਾ ਹੈ, ਉਹ ਕਿਥੇ ਹੈ ?

**ਗੁਹਜ ਕਥਾ ਇਹ ਗੁਰ ਤੇ ਜਾਣੀ ॥**
**ਨਾਨਕੁ ਬੋਲੈ ਹਰਿ ਹਰਿ ਬਾਣੀ ॥** *(ਸੂਹੀ ਮ: ੫, ਅੰਗ ੭੩੯)*

ਹਜ਼ਾਰਾਂ ਨਹੀਂ, ਲੱਖਾਂ ਪ੍ਰਾਣੀ ਦਿਨ ਰਾਤ ਇਸ ਅੰਤਰੀਵ ਤੇ ਗੁਪਤ ਘਾਟੀ ਦੀ ਢੂੰਡ ਭਾਲ ਅੰਦਰ ਜੁਟੇ ਹੋਏ ਹਨ। ਪਰ ਇਹ ਮਿੱਠਾ ਨੂਰਾਨੀ ਟਿਕਾਣਾ ਜਿਥੇ ਨਿਰੰਕਾਰੀ ਜੋਤਿ, ਸਰਬ-ਵਿਆਪਕ ਮਹਾਨ ਸ਼ਕਤੀ ਗਦ-ਗਦ ਪ੍ਰਫੁੱਲਤ ਹੋ ਰਹੀ ਹੈ, ਜਿਥੇ ਦੁਖ ਕਲੇਸ਼, ਤੌਖ਼ਲੇ ਚਿੰਤਾ ਤੇ ਭੈ ਦੂਰ ਹੋ ਜਾਂਦੇ ਹਨ, ਕੇਵਲ ਗੁਰ ਪ੍ਰਸਾਦਿ, ਗੁਰੂ ਮਿਹਰ, ਗੁਰੂ ਕਿਰਪਾ ਦਾ ਪਾਤਰ ਬਣਨ ਨਾਲ ਹੀ ਪ੍ਰਾਪਤ ਹੁੰਦੀ ਹੈ :

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥**
*(ਬਿਲਾਵਲ ਮ: ੫, ਅੰਗ ੮੨੧)*

ਨਾ ਇਹ ਬੁੱਧੀ ਦਾ ਟਿਕਾਣਾ ਹੈ, ਨਾ ਇਹ ਅਕਲ ਅਨਤਰਾ ਨਾਲ ਲੱਭਿਆ ਜਾ ਸਕਦਾ ਹੈ, ਨਾ ਹੋਰ ਚਤੁਰਾਈਆਂ, ਫਲਸਫਿਆਂ ਤੇ ਮੰਤਰਾਂ ਦੀ ਇਥੋਂ ਤਕ

ਪਹੁੰਚ ਹੈ। ਪਰ ਹਾਂ, ਜਦ ਗੁਰੂ ਕਿਰਪਾ ਨਾਲ, ਸ੍ਰੇਸ਼ਟ ਬੁੱਧੀ, ਪ੍ਰੇਮ ਰੰਗ 'ਚ ਰੰਗੀ ਕਿਸੇ ਆਤਮਾ ਦੀ ਉਂਗਲ ਫੜਨ ਲਈ ਵਾਹਿਗੁਰੂ ਦੇਸ ਤੋਂ ਇਕ ਸੁੰਦਰ ਅਪੱਛਰਾਂ ਮਨਮੋਹਣੀ ਦੇਵੀ, ਖੰਭਾਂ ਨਾਲ ਉਡਾਰੀ ਮਾਰਦੀ, ਆਕਾਸ਼ ਅੰਦਰ ਤਰਦੀ ਤਰਦੀ ਇਕ ਪਰੀ ਆਉਂਦੀ ਹੈ ਤਾਂ ਉਹ ਆਪਣੇ ਖੰਭਾਂ 'ਤੇ ਬਿਠਾਲ, 'ਸੁਰਤਿ' ਨੂੰ ਉਤਾਂਹ ਲੈ ਉੱਡਦੀ ਹੈ। ਉੱਡਦੀ ਉੱਡਦੀ ਫਿਰ ਇਸ ਮਹਾਂ ਪ੍ਰਚੰਡ ਜੋਤਿ ਮਹਾਂ ਅਦਭੁੱਤ ਤੇ ਦੈਵੀ ਮਹਿਕ ਫੁਲਵਾੜੀ ਦਾ ਇਕ ਝਲਕਾ ਵਿਖਾ, ਰੰਗਲੀ ਮਸਤੀ ਦੇ ਸਰੋਵਰ ਵਿਚ ਇਕ ਚੁੱਭਾ ਲੁਆ, ਫਿਰ ਜਿਥੋਂ ਤੁਰੀ, ਉਥੇ ਹੀ ਲਿਆ ਬਿਠਾਂਦੀ ਹੈ। ਨਿਰੰਕਾਰ ਦੇਸ ਦੇ ਗਗਨ ਅੰਦਰ ਉਡਾਰੀਆਂ ਮਾਰਨ ਵਾਲੀ ਇਸ ਮੋਹਣੀ ਅਪੱਛਰਾਂ ਦਾ ਨਾਂ 'ਅਨੁਭਵੀ ਗਿਆਨ' ਪਰੀ ਹੈ। ਇਹ ਆਉਂਦੀ ਕਦੋਂ ਹੈ ? ਜਦੋਂ ਤੁਹਾਡਾ ਹਿਰਦਾ ਸ਼ਾਂਤੀ, ਨਾਮ-ਸਿਮਰਨ ਦੀ ਸਮਾਧੀ ਦੁਆਰਾ ਪੂਰਨ ਇਕਾਗਰਤਾ ਦੀ ਝੋਲੀ ਵਿਚ ਬਿਰਾਜਮਾਨ ਹੋਵੇ।

ਮਨੁੱਖੀ ਮਨ ਤੋਂ ਉਪਰਲੇ, ਪਰ੍ਹੇ ਪਰ੍ਹੇ ਤੇ ਮੰਡਲ ਅੰਦਰ ਜਿਥੇ ਕੇਵਲ ਆਤਮਾ, ਪਵਿੱਤਰ ਰੂਹ ਦਾ ਹੀ ਨਿਵਾਸ ਹੈ, ਇਕ ਅਲੌਕਿਕ ਕਲਾ ਦੈਵੀ ਕਿਰਨ ਪਰੀ ਦਾ ਬੜੇ ਵੱਡੇ ਭਾਗਾਂ ਨਾਲ ਮਨੁੱਖੀ ਜੀਵਨ ਦੀ ਕਿਸੇ ਸੋਹਣੀ ਅੰਮ੍ਰਿਤ ਘੜੀ ਅੰਦਰ ਫੇਰਾ ਹੁੰਦਾ ਹੈ, ਜੋ ਗੁਹਜ ਰਹਸ (ਗੁਪਤ ਰਮਜ਼) ਸਦੀਆਂ ਅਤੇ ਜੁਗਾਂ-ਜੁਗਾਂਤਰਾਂ ਤੋਂ ਮਨੁੱਖੀ ਸਮਝ ਤੋਂ ਪਰ੍ਹੇ ਹੀ ਪਰ੍ਹੇ ਚਲੀ ਜਾ ਰਹੀ ਹੈ। ਇਸ ਦੇ ਆਇਆਂ ਇਕ ਰਸ ਭਰੀ ਫੁਹਾਰ ਦਾ ਛਿੱਟਾ ਅੱਖਾਂ ਵਿਚ ਵਰਸਦਾ ਹੈ ਤੇ ਫੇਰ ਕਿਸੇ ਦਲੀਲ, ਮੰਤਕ, ਸਬੂਤ ਤੇ ਦ੍ਰਿਸ਼ਟਾਂਤ ਦੀ ਲੋੜ ਨਹੀਂ ਰਹਿੰਦੀ। ਕਿਉਂਕਿ ਅੱਖਾਂ ਨਾਲ ਸਾਖਸ਼ਾਤ ਆਹਮੋ-ਸਾਹਮਣੇ ਪ੍ਰਤੱਖ ਦਰਸ਼ਨ ਹੁੰਦੇ ਹਨ ਤੇ ਹਿਰਦਾ ਲਟਬੌਰਾ, ਮਸਤੁਲ-ਮਸਤ ਹੋ ਜਾਂਦਾ ਹੈ। ਇੰਜ :

**ਗੁਹਜ ਕਥਾ ਇਹ ਗੁਰ ਤੇ ਜਾਣੀ॥** *(ਸੂਹੀ ਮਹਲਾ ੫, ਅੰਗ ੭੩੯)*

ਦਾ ਪ੍ਰਕਾਸ਼ ਚਮਤਕਾਰ ਹੁੰਦਾ ਹੈ।

ਸੰਤ ਬਾਬਾ ਜੀ ਨੇ ਕਿਹਾ ਕਿ ਸੁਣੋ ਗੁਰਮੁਖੋ! ਇਕ ਦਿਨ ਸਾਹਿਬ ਕਲਗ਼ੀਧਰ ਪਿਤਾ ਸਤਲੁਜ ਦਰਿਆ ਕਿਨਾਰੇ ਅਕਾਲ ਲੀਲ੍ਹਾ ਤੱਕ ਤੱਕ ਕੇ ਪਿਆਰ ਵਿਚ ਆਏ ਹੋਏ, 'ਤੂੰਹੀ ਨਿਰੰਕਾਰ ਧੰਨ ਤੂੰਹੀ' ਦੀਆਂ ਧੁਨਾਂ ਉਚਾਰ ਰਹੇ ਸਨ। ਸੰਗਤ ਪਾਸ ਬੈਠੀ ਸੀ। ਸੰਗਤ ਦੇ ਇਸ਼ਾਰੇ ਨਾਲ ਗੁਰਮੁਖ ਪਿਆਰੇ ਭਾਈ ਦਯਾ ਸਿੰਘ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਪਾਤਿਸ਼ਾਹ! ਜਿਸ 'ਤੂੰਹੀ ਤੂੰਹੀ' ਦੇ ਮਿੱਠੇ ਦੀਦਾਰੇ ਕਰ ਕੇ ਆਪ ਬਿਗਸ ਰਹੇ ਹੋ, ਸੰਗਤ 'ਤੇ ਵੀ ਕਿਰਪਾ ਕਰੋ ਕਿ ਉਸ ਮਿੱਠੇ ਤੇ ਰੰਗਲੇ ਮਾਹੀ ਦਾ ਦੀਦਾਰ ਕਿਵੇਂ ਹੋ ਸਕੇਗਾ ? ਸਤਿਗੁਰਾਂ ਦੇ ਮੁਖਾਰਬਿੰਦ ਤੋਂ ਫ਼ੁਰਮਾਨ ਹੋਇਆ ਕਿ ਉਹ ਬੇ-ਨਿਸ਼ਾਂ ਅਰਥਾਤ ਚਿਹਨ ਚੱਕਰ, ਰੰਗ ਰੂਪ ਤੋਂ ਨਿਆਰਾ, ਰੇਖਾ ਰਹਿਤ ਸਰਬ-

ਵਿਆਪਕ, ਫੁੱਲਾਂ ਦੀ ਮਹਿਕ ਏ। ਉਸ ਦਾ ਦੀਦਾਰ ਲੋੜਦੇ ਹੋ ਤਾਂ ਉਸ ਦੇ ਦਰਸ ਝਲਕਾਰੇ ਦਾ ਕੇਵਲ ਇੱਕੋ ਇਕ ਮਾਰਗ ਤੇ ਇੱਕੋ ਇਕ ਵਸੀਲਾ ਉਸ ਦਾ ਨਾਮ-ਸਿਮਰਨ ਹੈ :

**ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥**
**ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥**

*(ਮਾਰੂ ਮ: ੫, ਅੰਗ ੧੦੦੨)*

ਸੁਰਤਿ ਨੂੰ ਕੁਦਰਤ ਦੀ ਸੁੰਦਰਤਾ ਅੰਦਰ ਗੜੂੰਦ ਹੋਣ ਦਿਉ। ਮਨ ਨੂੰ ਨਾਮ-ਸਿਮਰਨ ਦੀ ਮੁਹਾਰਨੀ ਪਕਾਂਦੇ ਪਕਾਂਦੇ, ਸਮਾਧੀ ਅਰ ਬੇ-ਖ਼ੁਦੀ ਵਾਲੇ ਸ਼ਾਂਤ ਮੰਡਲ ਅੰਦਰ ਜਦ ਲਿਆ ਵਸਾਈਏ ਤਾਂ ਉਥੇ ਇਕ ਅਕਾਲ ਕਲਾ ਮਿੱਠੀ ਸ਼ਕਤ ਪਰੀ ਦਾ ਡੇਰਾ ਹੈ। ਉਹ ਸੁਰਤਿ ਨੂੰ ਉਤਾਂਹ ਲੈ ਉੱਡਦੀ ਹੈ ਤੇ ਅਗਾਧ ਬੇਅੰਤ ਮਹਾਂ ਅਦਭੁੱਤ ਸੂਖਸ਼ਮ ਵਾਹਿਗੁਰੂ ਦਰਬਾਰ ਦਾ ਜਲਵਾ ਜਾ ਵਿਖਾਂਦੀ ਹੈ। ਇਕ ਛਿਨ (ਸਕਿੰਟ) ਮਾਤਰ ਦਾ ਵੀ ਇਹ ਜਲਵਾ ਅਰਥਾਤ ਮਿੱਠਾ ਝਲਕਾਰਾ, ਮਨੁੱਖ ਨੂੰ ਸਾਈਂ ਦਾ ਰੰਗਲਾ ਫ਼ਕੀਰ, ਪਿਆਰਾ ਤੇ ਮਸਤਾਨਾ ਬਣਾਉਣ ਲਈ ਕਾਫ਼ੀ ਹੈ ਤੇ ਫੇਰ ਭੁੱਖਾਂ ਲਹਿ ਜਾਂਦੀਆਂ ਹਨ। ਸੰਸਾਰ ਦੇ ਰਸ-ਕਸ ਫਿੱਕੇ ਤੇ ਨਖਿੱਧ ਭਾਸਦੇ ਹਨ ਤੇ ਮਨ ਆਪ ਤੋਂ ਆਪ ਵਿਲਕਦਾ, ਤੜਪਦਾ ਤੇ ਬੇਹਬਲ ਹੋਇਆ ਪੁਕਾਰਾਂ ਕਰਦਾ ਹੈ :



**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥** *(ਮਾਝ ਮ: ੫, ਅੰਗ ੯੬)*

ਫਿਰ ਮਨੁੱਖ ਦੀ ਨਿਤ ਦਿਹਾੜੇ ਦੀ ਭਟਕਣਾ ਮਿਟ ਜਾਂਦੀ ਹੈ ਅਤੇ ਰਸ ਭਿੰਨੀ ਖ਼ੁਮਾਰੀ ਚੜ੍ਹੀ ਰਹਿੰਦੀ ਹੈ, ਜੋ ਬ੍ਰਹਿਮੰਡ ਦੇ ਸਮੂਹ ਸੁੱਖਾਂ ਨਾਲੋਂ ਉੱਚੀ ਹੈ। ਸ੍ਰਿਸ਼ਟੀ ਤੇ ਛੱਤੀ ਪਦਾਰਥ ਰਸਾਂ-ਕਸਾਂ ਦੇ ਸੁੰਦਰ ਭੋਗ ਇਸ ਦੇ ਸਾਹਮਣੇ ਇਉਂ ਤੁੱਛ ਹਨ ਜਿਵੇਂ ਸੂਰਜ ਦੇ ਚਾਨਣੇ ਅੱਗੇ ਮਿੱਟੀ ਦਾ ਹਕੀਰ (ਤੁੱਛ) ਦੀਵਾ। ਇਹ ਖ਼ੁਮਾਰੀ ਅਟੱਲ ਸ਼ਾਂਤੀ, ਨਿਰਮਲ ਤੇ ਖਿੜੀ ਹੋਈ ਤੰਦਰੁਸਤੀ ਉੱਚੀ ਤੇ ਸੁੱਚੀ ਸ਼ਕਤੀ ਦਾ ਮੰਬਾ (ਸਰੋਤ) ਹੈ। ਇਥੇ ਅਕਾਲ ਪੁਰਖ ਦੀ ਕਥਾ ਦਾ ਵਿਚਾਰ ਹੁੰਦਾ ਹੈ :

**ਸੂਖ ਮਹਲ ਜਾ ਕੇ ਊਚ ਦੁਆਰੇ ॥**
**ਤਾ ਮਹਿ ਵਾਸਹਿ ਭਗਤ ਪਿਆਰੇ ॥੧॥**
**ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥**
**ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ਰਹਾਉ॥**
**ਤਹ ਗੀਤ ਨਾਦ ਅਖਾਰੇ ਸੰਗਾ ॥**
**ਊਹਾ ਸੰਤ ਕਰਹਿ ਹਰਿ ਰੰਗਾ ॥੨॥**
**ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥**
**ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥**

**ਗੁਹਜ ਕਥਾ ਇਹ ਗੁਰ ਤੇ ਜਾਣੀ ॥**
**ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥** *(ਸੂਹੀ ਮ: ੫, ਅੰਗ ੭੩੯)*

ਜਦ ਮਨੁੱਖ ਨੂੰ ਕੋਈ ਅਜਿਹੇ ਗੁਪਤ ਤੇ ਗੁਹਜ ਗਿਆਨ ਦਾ ਕੋਈ ਟੋਟਕਾ ਮਿਲ ਜਾਵੇ ਤਾਂ ਉਸ ਅੰਦਰ ਇਕ ਖ਼ਾਸ ਸ਼ਕਤੀ ਆ ਜਾਂਦੀ ਹੈ। ਇਸ ਤਰ੍ਹਾਂ ਉਹ ਵਾਹਿਗੁਰੂ ਦੇ ਅਗਮ ਮੰਡਲ ਅਗਾਧ ਤੇ ਮਹਾਨ ਉੱਚੇ ਟਿਕਾਣੇ ਦਾ ਚਮਤਕਾਰ ਪ੍ਰਾਪਤ ਕਰ ਕੇ ਸ਼ਕਤੀਆਂ ਦਾ ਬਾਦਸ਼ਾਹ ਤੇ ਦੈਵੀ ਤਾਕਤਾਂ ਦਾ ਮਾਲਕ ਸਰਦਾਰ ਬਣ ਜਾਂਦਾ ਹੈ। ਨਿਰੰਕਾਰ ਮੰਡਲ ਦੀਆਂ ਮਿੱਠੀਆਂ ਅਨਾਹਦ ਗੂੰਜਾਰਾਂ ਸਰਵਣ ਕਰਦਾ ਰਹਿੰਦਾ ਹੈ। ਤਦ ਇਸ ਗੁਪਤ ਭੇਦ ਨੂੰ ਉਹੀ ਜੀਵ ਜਾਂ ਸਾਈਂ ਜਾਣਦਾ ਹੈ, ਹੋਰ ਕੋਈ ਨਹੀਂ ਬੁੱਝ ਸਕਦਾ। ਇਹ ਗੁਹਜ ਪ੍ਰਕਾਸ਼ ਦੀ ਰਮਜ਼ ਕੋਠੇ ਚੜ੍ਹ ਕੇ ਬਾਂਗਾਂ ਦੇਣ ਵਾਂਗ ਨਹੀਂ, ਇਹ ਵਾਹਿਗੁਰੂ ਦਰਬਾਰ ਤੋਂ ਹੌਲੇ ਹੌਲੇ ਜਿਹੇ ਬਹੁਤ ਹੀ ਸੂਖਸ਼ਮ ਰੂਪ ਵਿਚ, ਮਲੱਕੜੇ ਜਿਹੇ ਗੁਰਮੁਖਾਂ ਦੀ ਆਤਮਾ ਦੇ ਕੰਨਾਂ ਅੰਦਰ ਸੁਣਾਈ ਜਾਂਦੀ ਹੈ। ਇਹ ਅੰਮ੍ਰਿਤ ਦਾ ਰਸ ਭਰਿਆ ਘੁੱਟ ਹੁੰਦਾ ਹੈ, ਇਸ ਦੇ ਕਥਨ ਕਰਨ ਲਈ ਮਨੁੱਖੀ ਬੋਲੀ ਅੰਦਰ ਕੋਈ ਸ਼ਬਦ ਨਹੀਂ ਮਿਲਦੇ। ਸਤਿਸੰਗੀਓ ! ਖ਼ੂਬ ਚੇਤੇ ਰੱਖੋ, ਚੰਗੀ ਤਰ੍ਹਾਂ ਹਿਰਦੇ ਦੀਆਂ ਅੰਦਰਲੀਆਂ ਕੋਠੀਆਂ ਅੰਦਰ ਉਕਰ ਲਵੋ ਕਿ ਇਹ ਦੈਵੀ ਝਲਕਾਰਾ ਕੇਵਲ ਰੂਹਾਨੀ ਸੁਰਤਿ ਅਨੁਭਵ ਦੁਆਰਾ ਹੀ ਪ੍ਰਾਪਤ ਹੋ ਸਕੇਗਾ। ਇਸ ਦੀ ਪ੍ਰਾਪਤੀ ਲਈ ਹਰ ਇਕ ਮਨੁੱਖ ਨੂੰ ਆਪੋ-ਆਪਣੀ ਘਾਲ ਤੇ ਯਤਨ ਕਰਨੇ ਪੈਣਗੇ। ਇਸ ਦੀ ਕੁੰਜੀ ਸਤਿਗੁਰਾਂ ਦੇ ਹੱਥ ਹੈ। ਗੁਰਬਾਣੀ ਪ੍ਰੇਮ, ਸਤਿਗੁਰਾਂ ਦੀ ਮਿਹਰ ਦ੍ਰਿਸ਼ਟੀ ਦੀ ਘੁੰਡੀ ਹੈ :

**ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥**
*(ਸਾਰੰਗ ਕੀ ਵਾਰ, ਸਲੋਕ ਮ: ੨, ਅੰਗ ੧੨੩੭)*

ਸੰਗਤਾਂ ਵੱਲੋਂ ਬਾਬਾ ਜੀ ਪਾਸ ਪ੍ਰਸ਼ਨ ਹੋਇਆ ਕਿ ਵਾਹਿਗੁਰੂ ਅਕਾਲ ਪੁਰਖ ਸਾਡਾ ਪਿਤਾ ਹੈ। ਕੀ ਅਸੀਂ ਉਸ ਅਕਾਲ ਪੁਰਖ ਪਿਤਾ ਨਾਲ ਗੱਲਾਂ ਬਾਤਾਂ ਵੀ ਕਰ ਸਕਦੇ ਹਾਂ ? ਅਕਾਲ ਪੁਰਖ ਸੱਚੇ ਪਾਤਿਸ਼ਾਹ ਦੀ ਬੋਲੀ ਕਿਹੜੀ ਹੈ ? ਸੰਤਾਂ ਨੇ ਪ੍ਰੇਮ ਨਾਲ ਫ਼ੁਰਮਾਇਆ ਕਿ ਸੰਸਾਰ ਦੇ ਵੱਖ-ਵੱਖ ਦੇਸ਼ਾਂ ਅੰਦਰ, ਅਰਬੀ, ਫ਼ਾਰਸੀ, ਚੀਨੀ, ਜਰਮਨੀ, ਫ਼ਰਾਂਸੀਸੀ, ਅੰਗਰੇਜ਼ੀ ਆਦਿਕ ਅਨੇਕਾਂ ਬੋਲੀਆਂ ਹਨ ਤੇ ਜੇ ਅਸਾਂ ਅਜਿਹੇ ਦੇਸਾਂ ਦੇ ਕਿਸੇ ਵਾਸੀ ਨਾਲ ਗੱਲ ਕਰਨੀ ਹੋਵੇ ਜਾਂ ਸੁਣਨੀ ਹੋਵੇ ਤਾਂ ਉਸ ਦੇਸ ਦੀ ਬੋਲੀ ਸਿੱਖਣੀ ਪੈਂਦੀ ਹੈ। ਠੀਕ ਏਸੇ ਤਰ੍ਹਾਂ ਹੀ ਵਾਹਿਗੁਰੂ ਅਕਾਲ ਪੁਰਖ ਪਿਤਾ :

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥**
**ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥**
*(ਸੋਰਠਿ ਮ: ੫, ਅੰਗ ੬੧੨)*

ਸਮੂਹ ਸ੍ਰਿਸ਼ਟੀ ਦਾ ਸੱਚਾ ਪਾਤਿਸ਼ਾਹ ਹੈ। ਜੇ ਕਿਸੇ ਜੀਵ ਨੂੰ ਵਾਹਿਗੁਰੂ ਪਾਤਿਸ਼ਾਹ ਨਾਲ ਗੱਲਾਂ ਕਰਨ ਦੀ ਰੀਝ, ਤਾਂਘ ਜਾਂ ਇੱਛਿਆ ਹੋਵੇ ਤਾਂ ਉਸ ਲਈ ਜ਼ਰੂਰੀ ਹੈ ਕਿ ਉਹ ਪਹਿਲਾਂ ਨਿਰੰਕਾਰੀ ਬੋਲੀ, ਵਾਹਿਗੁਰੂ ਭਾਸ਼ਾ ਸਿੱਖੇ ਤੇ ਇਸ ਬੋਲੀ ਨੂੰ ਖ਼ੂਬ ਪਕਾਵੇ। ਫੇਰ ਵਾਹਿਗੁਰੂ ਉਸ ਦੀ ਗੱਲ ਝੱਟ-ਪੱਟ ਸੁਣ ਲੈਂਦਾ ਹੈ। ਸੰਸਾਰਕ ਬਾਦਸ਼ਾਹ ਤੇ ਸੱਚੇ ਪਾਤਿਸ਼ਾਹ ਦੀਆਂ ਬੋਲੀਆਂ ਵਿਚ ਏਨਾ ਫ਼ਰਕ ਹੈ ਕਿ ਸੰਸਾਰੀ ਬਾਦਸ਼ਾਹ ਤਾਂ ਕਈ ਵਾਰ ਉਨ੍ਹਾਂ ਦੀ ਬੋਲੀ ਅੰਦਰ ਕੀਤੀਆਂ ਪੁਕਾਰਾਂ ਨੂੰ ਵੀ ਨਹੀਂ ਸੁਣਦੇ। ਪ੍ਰੰਤੂ ਵਾਹਿਗੁਰੂ ਦੀ ਬੋਲੀ ਸਿੱਖ ਕੇ ਜੇ ਅਸੀਂ ਉਸ ਬੋਲੀ ਅੰਦਰ ਆਪਣੇ ਮਨ ਦੀ ਕੋਈ ਬਿਰਥਾ, ਦੁਖ-ਸੁਖ ਦੀ ਬੇਨਤੀ ਉਸ ਅੱਗੇ ਕਰੀਏ ਤਾਂ ਅਕਾਲ ਪੁਰਖ ਉਸ ਦੇ ਸੁਣਨ ਲਈ ਅੱਖ ਦੇ ਫੋਰ ਨਾਲੋਂ ਵੀ ਛੇਤੀ ਤੁਰਤ-ਫੁਰਤ ਬਿਜਲੀ ਦੇ ਝਲਕਾਰੇ ਵਾਂਗ ਤਿਆਰ ਹੁੰਦਾ ਹੈ। ਤਿਆਰ ਹੀ ਨਹੀਂ ਹੁੰਦਾ ਸਗੋਂ ਵਾਹਿਗੁਰੂ ਡਾਢਾ ਉਤਾਵਲਾ ਤੇ ਉਡੀਕ ਵਿਚ ਬੈਠਾ ਹੁੰਦਾ ਹੈ ਕਿ ਕਦੋਂ ਕੋਈ ਮੇਰੇ ਪਾਸ ਮੇਰੇ ਬੱਚਿਆਂ ਵੱਲੋਂ ਨਿਰੰਕਾਰੀ ਬੋਲੀ ਵਿਚ ਬਿਰਥਾ ਆਵੇ ਤਾਂ ਮੈਂ ਉਸ ਦੇ ਪੂਰਾ ਕਰਨ ਦਾ ਫ਼ਖ਼ਰ ਪ੍ਰਾਪਤ ਕਰਾਂ ਅਤੇ ਆਪਣਾ ਬਿਰਦ ਪਾਲਾਂ।

ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਅਰਸ਼ੀ ਗਗਨਾਂ ਦੀਆਂ ਉਡਾਰੀਆਂ ਲਾਉਣ ਵਾਲੇ ਜਦ ਸੰਸਾਰ ਵਿਚ ਆਏ ਤਾਂ ਉਨ੍ਹਾਂ ਸੰਸਾਰੀ ਜੀਵਾਂ ਨੂੰ ਦੁੱਖਾਂ ਕਸ਼ਟਾਂ ਤੇ ਜ਼ੁਲਮਾਂ ਦੀ ਭੱਠੀ ਅੰਦਰ ਭੁੱਜਦਿਆਂ ਤੇ ਭੜਥਾ ਹੁੰਦਿਆਂ ਤੱਕਿਆ ਤੇ ਉਨ੍ਹਾਂ ਦੀ ਹਾਲਤ ਤਪਦੇ ਮਾਰੂਥਲਾਂ ਅੰਦਰ ਵਿਆਕੁਲ ਹੋ ਰਹੇ, ਗੂੰਗੇ, ਬੇ-ਬਸ ਨੇਤਰਾਂ ਤੋਂ ਹੀਣ ਪੁਰਸ਼ਾਂ ਵਰਗੀ ਡਿੱਠੀ। ਇਹ ਵੇਖ ਕੇ ਬਾਬਾ ਜੀ ਦੇ ਤਰਸ ਭਰੇ ਨੈਣ ਸਿੰਮ ਪਏ, ਦ੍ਰਵ ਰੂਪ ਹੋਏ ਵਹਿ ਤੁਰੇ ਤੇ ਉਨ੍ਹਾਂ ਅਰਦਾਸ ਕੀਤੀ ਕਿ ਹੇ ਪਿਤਾ ਗੁਰੂ! ਇਨ੍ਹਾਂ ਦੁਖੀ ਸੰਸਾਰੀ ਜੀਵਾਂ 'ਤੇ ਆਪਣੀ ਕਿਰਪਾ ਕਰੋ। ਇਸ ਤਰ੍ਹਾਂ ਅਰਦਾਸ ਕਰਦਿਆਂ ਨੂੰ ਭਾਰਤਵਾਸੀਆਂ ਨੇ ਵੇਖਿਆ ਕਿ ਇਕ ਸਾਈਂ ਲੋਕ ਮਹਾਂਪੁਰਖ ਨੈਣ ਮੁੰਦੇ, ਦੁਖੀ ਸੰਸਾਰੀ ਲੋਕਾਂ ਲਈ ਕਿਸੇ ਅੱਗੇ ਅਰਜ਼ੋਈਆਂ ਕਰ ਰਿਹਾ ਹੈ। ਉਹ ਬਾਬਾ ਜੀ ਕੋਲ ਆਏ, ਚਰਨ ਫੜੇ। ਸਤਿਗੁਰਾਂ ਦੇ ਨੈਣ ਖੁੱਲ੍ਹੇ, ਰਸਨਾ ਤੋਂ ਉਚਾਰਨ ਹੋਇਆ ਕਿ ਵਾਹਿਗੁਰੂ ਦੇ ਸੋਹਣਿਓ ਫੁੱਲੋ! ਤੁਸੀਂ ਇੰਨੇ ਮੁਰਝਾਏ ਹੋਏ ਕਿਉਂ ਹੋ? ਲੋਕਾਂ ਹੈਰਾਨ ਹੋ ਕੇ ਪੁੱਛਿਆ ਕਿ ਉਹ ਵਾਹਿਗੁਰੂ ਕਿਹੜਾ ਹੈ, ਜਿਸ ਦੇ ਅਸੀਂ ਬੱਚੇ ਹਾਂ? ਜੇ ਅਸੀਂ ਕਿਸੇ ਦੇ ਬੱਚੇ ਹਾਂ ਜਾਂ ਕੋਈ ਸਾਡਾ ਪਿਤਾ ਮਾਲਕ ਪਾਲਕ ਹੈ ਤਾਂ ਜਦੋਂ ਅਸੀਂ ਜ਼ੁਲਮ ਜਬਰ ਅੱਗੇ ਦਰੜੇ ਜਾ ਰਹੇ ਹਾਂ, ਉਹ ਸਾਡਾ ਦੁਖ ਕਿਉਂ ਨਹੀਂ ਸੁਣਦਾ? ਸਤਿਗੁਰਾਂ ਆਖਿਆ, ਓ ਭੋਲਿਓ! ਤੁਸੀਂ ਕਦੀ ਆਪਣਾ ਦੁਖ ਆਪਣੇ ਪਿਤਾ ਵਾਹਿਗੁਰੂ ਪਾਸ ਫੋਲਿਆ ਹੀ ਨਹੀਂ, ਨਾ ਤੁਹਾਨੂੰ ਆਪਣੇ ਪਿਤਾ ਵਾਹਿਗੁਰੂ ਦਾ ਪਤਾ ਹੀ ਹੈ। ਨਾ ਤੁਹਾਨੂੰ ਆਪਣੇ ਦੁਖ-ਸੁਖ ਉਸ ਦੀ ਬੋਲੀ ਵਿਚ ਉਸ ਨੂੰ ਦੱਸਣ ਦੀ ਜਾਚ ਹੈ। ਇਸ ਸੰਸਾਰ ਦੀ ਜੋ ਸੁੰਦਰ ਰਚਨਾ ਹੈ, ਉਸ ਦਾ ਰਚਨਹਾਰ,

ਸਿਰਜਨਹਾਰ, ਬਾਂਕਾ ਚਿੱਤਰਕਾਰ, ਨੀਲੇ ਮਖ਼ਮਲੀ ਚੰਦੋਏ ਅੰਦਰ, ਜਗ ਮਗ, ਜਗ ਮਗ ਕਰਦੇ ਤਾਰੇ ਮੋਤੀਆਂ ਦੀਆਂ ਲੜੀਆਂ ਪ੍ਰੋਣ ਵਾਲਾ ਤੁਹਾਡਾ ਪਿਤਾ ਵਾਹਿਗੁਰੂ ਹੈ। ਤੁਹਾਡੇ ਚਿਹਰੇ ਦੱਸਦੇ ਹਨ ਕਿ ਤੁਹਾਡੇ ਨੈਣਾਂ ਅੱਗੇ ਧੁੰਧ ਦੇ ਪਰਦੇ ਹਨ। ਤੁਹਾਡੀ ਰਸਨਾ ਗੁੰਗੀ ਹੈ, ਵਾਹਿਗੁਰੂ ਬੋਲੀ ਤੋਂ ਅੰਞਾਣ ਹੈ। ਜਦ ਤੁਸਾਂ ਵਾਹਿਗੁਰੂ ਦੀ ਬੋਲੀ ਸਿੱਖੀ ਹੀ ਨਹੀਂ, ਉਸ ਅੱਗੇ ਬਿਰਥਾ ਕੀਤੀ ਹੀ ਨਹੀਂ ਤਾਂ ਤੁਸੀਂ ਕਿਵੇਂ ਆਖਦੇ ਹੋ ਕਿ ਵਾਹਿਗੁਰੂ ਸਾਡੀ ਬਿਰਥਾ ਨਹੀਂ ਸੁਣਦਾ? ਤਾਂ ਇਕ ਸਿਆਣੇ ਪੰਡਿਤ ਨੇ ਕਿਹਾ ਕਿ ਤਪਾ ਜੀ! ਭਾਰਤ ਰਿਸ਼ੀਆਂ ਮੁਨੀਆਂ ਦੀ ਭੂਮੀ ਹੈ, ਇਸ ਵਿਚ ਨਿਤ ਨਿਤ ਵੇਦਾਂ, ਪੁਰਾਣਾਂ, ਰਾਮਾਇਣ, ਭਾਗਵਤ ਗੀਤਾ ਆਦਿ ਗ੍ਰੰਥਾਂ ਦੇ ਪਾਠਾਂ ਦਾ ਉਚਾਰਨ ਹੁੰਦਾ ਰਹਿੰਦਾ ਹੈ। ਹੋਮ ਯੱਗ, ਤਪ ਹੋ ਰਹੇ ਹਨ। ਦਾਨ-ਪੁੰਨ ਹੋ ਰਹੇ ਹਨ ਅਤੇ ਬ੍ਰਾਹਮਣਾਂ ਦੀ ਕ੍ਰਿਯਾ ਤਿਲਕ ਜੰਞੂ ਆਦਿ ਦੀ ਰਹਿਤ ਵੀ ਰੱਖੀ ਜਾਂਦੀ ਹੈ। ਸ਼ਿਵ ਜੀ, ਵਿਸ਼ਨੂੰ ਜੀ, ਬ੍ਰਹਮਾ ਜੀ ਆਦਿ ਦੇਵਤਿਆਂ ਅੱਗੇ ਨਿਤ ਦਿਨ ਪ੍ਰਾਰਥਨਾ ਹਾੜੇ ਕਰਦੇ ਰਹਿੰਦੇ ਹਾਂ ਪਰ ਬਹੁੜਦਾ ਕੋਈ ਨਹੀਂ। ਆਪ ਦੱਸੋ, ਅਸੀਂ ਹੋਰ ਕੀ ਕਰੀਏ? ਸਤਿਗੁਰਾਂ ਆਖਿਆ! ਤੁਸੀਂ ਮੁੱਢੋਂ ਘੁਥੇ ਹੋ:

**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥**

*(ਵਾਰ ਆਸਾ ਮ: ੧, ਅੰਗ ੪੭੦)*



ਵਾਹਿਗੁਰੂ ਇਸ ਤਰ੍ਹਾਂ ਕੋਈ ਗੱਲ ਨਹੀਂ ਸੁਣਦਾ:

**ਨ ਭੀਜੈ ਰਾਗੀ ਨਾਦੀ ਬੇਦਿ॥**
**ਨ ਭੀਜੈ ਸੁਰਤੀ ਗਿਆਨੀ ਜੋਗਿ॥**
**ਨ ਭੀਜੈ ਸੋਗੀ ਕੀਤੈ ਰੋਜਿ॥**
**ਨ ਭੀਜੈ ਰੂਪੀ ਮਾਲੀ ਰੰਗਿ॥**
**ਨ ਭੀਜੈ ਤੀਰਥਿ ਭਵਿਐ ਨੰਗਿ॥**
**ਨ ਭੀਜੈ ਦਾਤੀ ਕੀਤੈ ਪੁੰਨਿ॥**
**ਨ ਭੀਜੈ ਬਾਹਰਿ ਬੈਠਿਆ ਸੁੰਨਿ॥**
**ਨ ਭੀਜੈ ਭੇੜਿ ਮਰਹਿ ਭਿੜਿ ਸੂਰ॥**
**ਨ ਭੀਜੈ ਕੇਤੇ ਹੋਵਹਿ ਧੂੜ॥**
**ਲੇਖਾ ਲਿਖੀਐ ਮਨ ਕੈ ਭਾਇ॥**
**ਨਾਨਕ ਭੀਜੈ ਸਾਚੈ ਨਾਇ॥** *(ਸਾਰੰਗ ਕੀ ਵਾਰ, ਮ: ੧, ਅੰਗ ੧੨੩੭)*

ਮੇਰੇ ਵੀਰੋ! ਆਪ ਆਖਦੇ ਹੋ ਕਿ ਮੈਂ ਵੇਦਾਂ ਦਾ ਪਾਠ ਕੀਤਾ, ਮੈਂ ਯੱਗ ਕੀਤਾ, ਮੈਂ ਤਪ ਕੀਤਾ, ਇਹ 'ਮੈਂ' ਵਾਲੀ ਹੰਕਾਰੀ ਕ੍ਰਿਯਾ ਸਭ ਦੀ ਸਭ ਨਿਰੋਲ ਹਉਮੈ ਝੱਖਣ ਝਾਖ ਹੋਣ ਕਰਕੇ ਰੇਤ ਦੇ ਟਿੱਬਿਆਂ ਤੇ ਦੁਧ ਦੇ ਘੜੇ ਰੋੜ੍ਹਨ ਤੁੱਲ ਹੈ:

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ,**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**
**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥**

*(ਆਸਾ ਮ: ੪, ਅੰਗ ੪੫੦)*

ਇਸ ਕਰਕੇ ਮੇਰੇ ਭੋਲੇ ਭਰਾਵੋ ! ਇਸ ਕਪਟ ਭਰੀ, ਵਿਕਾਰ ਭਰੀ ਹਉਮੈ ਦੀ ਪਗਡੰਡੀ ਦਾ ਤਿਆਗ ਕਰ ਕੇ ਕੇਵਲ ਇੱਕੋ ਇਕ ਮਾਰਗ ਵਾਹਿਗੁਰੂ ਦੀ ਬੋਲੀ ਸਿੱਖਣ ਅਤੇ ਉਸ ਦੀ ਬੋਲੀ ਅੰਦਰ ਉਸ ਅੱਗੇ ਫ਼ਰਿਆਦ ਕਰਨ ਦੀ ਜਾਚ ਸਿੱਖਣ ਦਾ ਹੈ, ਜੋ ਸਹਾਈ ਹੁੰਦਾ ਹੈ। ਜਨਮਸਾਖੀ ਵਿਚ ਲਿਖਿਆ ਹੈ ਕਿ ਤਦ ਹਿੰਦ ਵਾਸੀਆਂ ਪੁੱਛਿਆ ਕਿ ਉਸ ਵਾਹਿਗੁਰੂ ਦੀ ਬੋਲੀ ਕਿਹੜੀ ਹੈ, ਜਿਸ ਦੇ ਪੜ੍ਹਿਆਂ, ਗਾਂਵਿਆਂ, ਬੋਲਿਆਂ, ਨਿਰੰਕਾਰ ਦੇ ਦਰਬਾਰ ਸੁਣਵਾਈ ਹੁੰਦੀ ਹੈ ? ਤਾਂ ਸਤਿਗੁਰਾਂ ਨੇ ਭਾਈ ਮਰਦਾਨੇ ਨੂੰ ਰਬਾਬ ਵਜਾਉਣ ਲਈ ਇਸ਼ਾਰਾ ਕੀਤਾ ਤੇ ਸ਼ਬਦ ਉਚਾਰਨ ਕੀਤਾ :

**ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥**
**ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥**

*(ਸੂਹੀ ਕੀ ਵਾਰ, ਮਹਲਾ ੧, ਅੰਗ ੭੯੦)*

ਅਰਥਾਤ, ਗੁਰੂ ਬਾਬਾ ਜੀ ਨੇ ਗੁੱਝੀ ਰਮਜ਼ ਦਾ ਪ੍ਰਕਾਸ਼ ਕਰਦੇ ਹੋਏ ਦੱਸਿਆ ਕਿ ਸੱਜਣੋ ! ਨਿਰੰਕਾਰੀ ਬੋਲੀ ਦਾ ਨਾਂ 'ਪ੍ਰੇਮ ਰਸ' ਹੈ, ਵਿਖਾਵੇ ਦਾ ਨਹੀਂ ਤੇ ਵਿਖਾਵੇ ਲਈ ਕੀਤੇ ਪਾਠ, ਯੱਗ, ਦਾਨ, ਤਪ, ਤੀਰਥ, ਵਰਤ, ਨੇਮ ਸਭ ਨਿਹਫਲ ਹਨ। ਵਾਹਿਗੁਰੂ ਦਰਬਾਰ ਵਿਚ ਉਨ੍ਹਾਂ ਦੀ ਇਕ ਟੁੱਟੀ ਕੌਡੀ ਜਿੰਨੀ ਕਦਰ ਨਹੀਂ, ਪ੍ਰੰਤੂ ਪ੍ਰੇਮ-ਰਸ ਵਿਚ ਭਿੱਜ ਕੇ ਦਿਲੋਂ ਸੱਚਾ ਸੁੱਚਾ ਪੂਰਨ ਵਿਸ਼ਵਾਸ ਰੱਖਦਿਆਂ ਕਿ ਸਾਡਾ ਪਿਤਾ ਕੇਵਲ ਇੱਕੋ ਵਾਹਿਗੁਰੂ ਹੀ ਹੈ, ਇਸ ਨਿਸਚੇ ਨਾਲ ਅਰ ਸਿਦਕ ਨਾਲ ਪਾਠ, ਯੱਗ, ਦਾਨ, ਪੁੰਨ, ਤਪ, ਤੀਰਥ, ਸਿਮਰਨ ਭਜਨ ਕੀਤੇ ਜਾਣ ਤਾਂ ਉਹ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਵਾਨ ਹੁੰਦੇ ਹਨ। ਇਹੋ ਪ੍ਰੇਮ ਵਾਹਿਗੁਰੂ ਦੀ ਬੋਲੀ ਹੈ। ਪ੍ਰੇਮ ਵਿਚ ਬੋਲੋ, ਪ੍ਰੇਮ ਵਿਚ ਹਿਰਦੇ ਦੀ ਬਿਰਥਾ ਕਹੋ, ਸਭ ਸੁਣੀ ਜਾਵੇਗੀ। ਇਹ ਬੋਲੀ ਸਭ ਖੰਡਾਂ, ਬ੍ਰਹਿਮੰਡਾਂ ਦੇ ਜੀਵਾਂ ਵਿਚ ਕਹੀ ਸੁਣੀ ਜਾਂਦੀ ਹੈ। ਭਾਵੇਂ ਵੱਖ-ਵੱਖ ਦੇਸਾਂ ਦੀਆਂ ਵੱਖ-ਵੱਖ ਬੋਲੀਆਂ ਹਨ, ਪਰ ਵਾਹਿਗੁਰੂ ਨਾਲ ਪ੍ਰੇਮ, ਜੋ ਵਾਹਿਗੁਰੂ ਦੀ ਬੋਲੀ ਹੈ, ਸਭ ਦੇਸ਼ਾਂ ਵਿਚ ਇੱਕੋ ਹੈ :

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥੯॥**

*(ਤ੍ਵਪ੍ਰਸਾਦਿ ਸ੍ਵਯੇ)*

ਅਕਾਲ ਪੁਰਖ ਦੀ ਬਖ਼ਸ਼ਸ਼ ਸਹਿਤ ਸੰਪੂਰਨ।

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥